# ਚੋਣਵੀਂ ਬਾਣੀ ਦਸਮ-ਗ੍ਰੰਥ

ਸੰਪਾਦਕ

ਲਾਲ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਚੋਣਵੀਂ ਬਾਣੀ ਦਸਮ-ਗ੍ਰੰਥ

ਸੰਪਾਦਕ

**ਲਾਲ ਸਿੰਘ**




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

CHONVI BANI : DASAM GRANTH *(Punjabi)*
*edited by*
LAL SINGH M. A.
Ex-Director, Language Department, Pb.,
Patiala.

ISBN 81-7380-586-5

1999
ਪਹਿਲੀ ਵਾਰ : 1100
ਮੁੱਲ : 190/- ਰੁਪਏ

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਿਤ
ਕੀਤੀ ਅਤੇ ਮੈਸਰਜ ਰਾਮ ਪ੍ਰਿੰਟੋਗ੍ਰਾਫਸ, ਨਵੀਂ ਦਿੱਲੀ ਵਿਖੇ ਛਪੀ

# ਮੁੱਖ-ਬੰਧ

ਪੰਜਾਬੀ ਯੂਨੀਵਰਸਿਟੀ ਵੱਲੋਂ ਖਾਲਸਾ ਸਾਜਨਾ ਦੀ ਤੀਸਰੀ ਸ਼ਤਾਬਦੀ ਦੇ ਸੰਦਰਭ ਵਿਚ ਬਹੁਤ ਸਾਰੀਆਂ ਰਚਨਾਵਾਂ ਛਾਪਣ ਦੀ ਵਿਉਂਤ ਬਣਾਈ ਹੈ। ਇਸ ਵਿਉਂਤ ਅਧੀਨ ਗੁਰੂ ਗੋਬਿੰਦ ਸਿੰਘ ਰਚਿਤ ਬਾਣੀਆਂ ਦਾ ਸੰਦੇਸ਼ ਵਿਸ਼ੇਸ਼ ਰੂਪ ਵਿਚ ਪ੍ਰਸਾਰਿਤ ਕਰਨ ਹਿਤ ਯੋਜਨਾ ਬਣਾਈ ਗਈ ਹੈ। ਸ਼ਬਦਾਰਥ ਦਸਮ ਗ੍ਰੰਥ, ਦਸਮ ਗ੍ਰੰਥ ਦਾ ਬਾਣੀ ਬਿਓਰਾ ਦੇ ਪ੍ਰਕਾਸ਼ਿਤ ਕਰਨ ਉਪਰਾਂਤ ਸ੍ਰੀ ਮੁਖ ਬਾਣੀਆਂ ਪਾਤਸ਼ਾਹੀ ੧੦ ਪਾਠ ਤੇ ਤੁਕਤਤਕਰਾ, ਜ਼ਫ਼ਰਨਾਮਾ ਪਾਠ ਤੇ ਅਨੁਵਾਦ ਪ੍ਰਕਾਸ਼ਿਤ ਕਰ ਦਿੱਤੀਆਂ ਗਈਆਂ ਹਨ।

ਕੁਝ ਵਰ੍ਹੇ ਪਹਿਲਾਂ 'ਚੋਣਵੀਂ ਬਾਣੀ ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ, ਚੰਡੀਗੜ੍ਹ ਨੇ ਪ੍ਰਕਾਸ਼ਿਤ ਕੀਤੀ ਸੀ, ਜਿਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਤੇ ਵਿਰਸੇ ਨਾਲ ਸਬੰਧਤ ਅੰਮ੍ਰਿਤ ਬਾਣੀਆਂ, ਅਕਾਲ ਪੁਰਖ ਦੀ ਪ੍ਰਸ਼ੰਸਾ, ਜੀਵਨ ਗਾਥਾ, ਪ੍ਰਭੂ ਦੀ ਅਰਾਧਨਾ, ਗਿਆਨ ਉਦੈ, ਧਰਮ ਯੁੱਧ ਕਾ ਚਾਓ, ਚੜ੍ਹਦੀਕਲਾ ਸਿਰਲੇਖ ਹੇਠ ਇਹ ਸੰਕਲਨ ਤਿਆਰ ਕੀਤਾ ਗਿਆ ਸੀ। ਇਸ ਰਚਨਾ ਦਾ ਅੱਜ ਤੋਂ ਲਗਭਗ 35 ਵਰ੍ਹੇ ਪਹਿਲਾਂ ਇਸੇ ਯੂਨੀਵਰਸਿਟੀ ਰਾਹੀਂ ਇਸ ਦਾ ਪਹਿਲਾ ਐਡੀਸ਼ਨ ਪ੍ਰਕਾਸ਼ਿਤ ਕੀਤਾ ਗਿਆ ਸੀ। ਸਾਨੂੰ ਖ਼ੁਸ਼ੀ ਹੈ ਕਿ ਇਸ ਦੇ ਦੂਸਰੇ ਐਡੀਸ਼ਨ ਲਈ ਵੀ ਯੂਨੀਵਰਸਿਟੀ ਨੇ ਗੁਰੂ ਗੋਬਿੰਦ ਸਿੰਘ ਫ਼ਾਊਂਡੇਸ਼ਨ, ਚੰਡੀਗੜ੍ਹ ਤੋਂ ਵਿਸ਼ੇਸ਼ ਤੌਰ ਤੇ ਆਗਿਆ ਲੈ ਕੇ ਇਸ ਨੂੰ ਪ੍ਰਕਾਸ਼ਿਤ ਕਰਨ ਦੀ ਵਿਉਂਤ ਬਣਾਈ ਹੈ, ਜੋ ਹੁਣ ਪਾਠਕਾਂ ਤਕ ਪਹੁੰਚਾਈ ਜਾ ਰਹੀ ਹੈ।

ਦਸਮ ਗ੍ਰੰਥ ਗੁਰਮਤਿ ਸਾਹਿਤ ਦਾ ਇਕ ਅਮੁੱਲ ਖ਼ਜ਼ਾਨਾ ਹੈ। ਇਸ ਵਿਚ ਅੰਮ੍ਰਿਤ ਦੀ ਧਾਰਾ ਹੈ, ਅਕਾਲਪੁਰਖ ਦੀ ਉਸਤਿਤ ਹੈ, ਜਗਤ ਤਮਾਸ਼ੇ ਦਾ ਝਲਕਾਰਾ ਹੈ, ਇਤਿਹਾਸਕ ਤੇ ਮਿਥਿਹਾਸਕ ਗਿਆਨ ਦਾ ਚਾਨਣ ਹੈ। ਆਸ ਹੈ ਪਾਠਕ ਗੁਰੂ ਜੀ ਵੱਲੋਂ ਦਰਸਾਏ ਮਾਰਗ ਤੇ ਚੱਲਣ ਲਈ ਪ੍ਰੇਰਿਤ ਹੋਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ।

**ਡਾ. ਜਸਬੀਰ ਸਿੰਘ ਆਹਲੂਵਾਲੀਆ**
*ਵਾਈਸ-ਚਾਂਸਲਰ*

# ਦੋ ਸ਼ਬਦ

1. ਦਸਮ-ਗ੍ਰੰਥ ਦੀ ਬਾਣੀ ਦਾ ਸ਼ਬਦਾਰਥ ਤਿਆਰ ਕਰਨਾ ਅਤਿ ਕਠਨ ਕੰਮ ਹੈ। ਇਸ ਮਹਾਨ ਰਚਨਾ ਵਿਚ ਆਕਾਸ਼ੀ ਸਤਰੰਗੀ ਪੀਂਘ ਵਾਂਗ ਘਟੋ ਘਟ ਸਤ ਭਾਸ਼ਾਵਾਂ ਪੰਜਾਬੀ, ਬ੍ਰਜ, ਪੱਛਮੀ ਹਿੰਦੀ, ਬਿਹਾਰੀ, ਸੰਸਕ੍ਰਿਤ, ਫ਼ਾਰਸੀ ਤੇ ਅਰਬੀ ਸ਼ਬਦਾਵਲੀ ਦਾ ਸਮਿਸ਼ਰਣ ਹੈ। ਇਸ ਲਈ ਅਜਿਹੇ ਮਹਾਨ ਕੰਮ ਦਾ ਨਿਪਟਾਉਣਾ ਕਿਸੇ ਵੀ ਇਕੱਲੇ ਕਹਿਰੇ ਦੀ ਸਮਰੱਥਾ ਤੋਂ ਬਾਹਰਾ ਹੈ। ਮੈਂ ਨਿਰਸੰਕੋਚ ਕਹਿ ਸਕਦਾ ਹਾਂ ਕਿ ਇਹ ਮਹਾਨ ਕੰਮ ਕੀਤਾ ਨਹੀਂ ਗਿਆ ਸਗੋਂ ਦਸਮੇਸ਼ ਜੀ ਦੇ ਜਲਾਲ ਤੇ ਜਮਾਲ ਦੀ ਧੂਹ ਨੇ ਆਪਣੀ ਰਹਿਮਤ ਦੁਆਰਾ ਕਰਵਾਇਆ ਹੈ।

2. ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਪਤ-ਸ੍ਰਿੰਗ' ਦੇ ਤਪੱਸਵੀ ਕਰ ਕੇ ਜਾਣੇ ਜਾਂਦੇ ਹਨ। ਪ੍ਰਭੂ-ਅਰਾਧਨਾ ਨੇ ਅਕਾਲ-ਪੁਰਖ ਦੇ ਜਲੌ ਵਿਚ ਉਨ੍ਹਾਂ ਦੀ ਦਿਵ ਮੂਰਤੀ ਨੂੰ ਓਤ-ਪੋਤ ਵਿਲੀਨ ਕਰ ਦਿੱਤਾ ਸੀ। ਅਜਿਹੀ ਅਭੇਦ ਆਤਮਾ ਦਾ ਜੀਵਨ ਤੇ ਸਾਹਿੱਤ ਪੜ੍ਹਨਾ ਤੇ ਸਮਝਣਾ ਅਗਮ, ਅਗਾਧ ਤੇ ਅਗੋਚਰ ਵਸਤ ਹੈ।

3. ਇਸ ਰਚਨਾ ਵਿਚ ਸ੍ਰੀ ਦਸਮੇਸ਼ ਜੀ ਦੇ ਜੀਵਨ ਦੇ ਸਤ ਰੰਗ ਤੇ ਉਨ੍ਹਾਂ ਦੀ ਬਾਣੀ ਦੇ ਸਤ ਪੱਖ ਦਰਸਾਏ ਗਏ ਹਨ। ਉਨ੍ਹਾਂ ਦਾ ਜੀਵਨ ਉਦੈ, ਵਿਰਸਾ, ਬਾਲਾ ਪ੍ਰੀਤਮ, ਤਿਆਰੀ, ਸਿਰਜਣਾ, ਸੰਘਰਸ਼ ਤੇ ਸੰਪੂਰਨਤਾ ਦੇ ਸਿਰਲੇਖਾਂ ਹੇਠ ਵਰਣਨ ਕੀਤਾ ਗਿਆ ਹੈ ਅਤੇ ਉਨ੍ਹਾਂ ਦਾ ਸਾਹਿੱਤ 'ਅੰਮ੍ਰਿਤ ਬਾਣੀਆਂ', 'ਅਕਾਲ ਉਸਤਤਿ', 'ਬਚਿੱਤ੍ਰ ਨਾਟਕ', 'ਪ੍ਰਭੂ ਆਰਾਧਨਾ', 'ਗਿਆਨ ਪ੍ਰਬੋਧ', 'ਧਰਮ ਯੁੱਧ ਕਾ ਚਾਓ' ਤੇ 'ਜ਼ਫ਼ਰਨਾਮਾ (ਚੜ੍ਹਦੀ ਕਲਾ)' ਦੇ ਸਿਰਲੇਖਾਂ ਹੇਠ ਸੰਕਲਿਤ ਕੀਤਾ ਗਿਆ ਹੈ।

4. ਆਸ ਹੈ, 'ਸਪਤ-ਸ੍ਰਿੰਗ' ਦੇ ਮਹਾਨ ਤਪੱਸਵੀ ਦੇ ਜੀਵਨ ਦੀ ਸਤਰੰਗੀ ਤਸਵੀਰ ਤੇ ਸਤ ਪੱਖੀ ਸਾਹਿੱਤ ਦੇ ਦਰਸ਼ਨ-ਦੀਦਾਰ ਦੀ ਝਲਕ ਇਸ ਸੰਕਲਨ ਦੁਆਰਾ ਸੁਹਿਰਦ ਪਾਠਕ ਨਿਰਖ-ਪਰਖ ਸਕਣਗੇ। ਗੁਰੂ ਗੋਬਿੰਦ ਸਿੰਘ ਜੀ ਸਮਸਤ ਮਾਨਵੀ ਗੁਣਾਂ ਦਾ ਮੁਜੱਸਮਾ ਸਨ ਅਤੇ ਉਹਨਾਂ ਦਾ ਸਾਹਿੱਤ ਸਮੂਹ ਸਾਹਿੱਤਕ

ਵਿਸ਼ੇਸ਼ਤਾਵਾਂ ਦਾ ਸੰਗਮ ਹੈ। ਆਸ ਹੈ ਇਸ ਸ਼ਬਦਾਰਥ ਦਾ ਪਠਨ-ਪਾਠਨ ਗੁਰੂ ਦੇ ਨੂਰਾਨੀ ਦਰਸ਼ਨਾਂ ਦੀ ਝਲਕ ਪਾਠਕਾਂ ਦੇ ਹਿਰਦੇ ਵਿਚ ਪ੍ਰਵੇਸ਼ ਕਰਨ ਲਈ ਸਹਾਈ ਹੋਏਗਾ। ਜੇ ਕੋਈ ਇਕ ਪਾਠਕ ਵੀ ਦਸ਼ਮੇਸ਼ ਜੀ ਦੀ ਸਿਰਜਨਾ ਦੇ ਖ਼ਾਲਸਈ ਆਦਰਸ਼ ਦਾ ਸਰੂਪ ਬਣਨ ਲਈ ਅੰਤਰੀ ਉਤਕੰਠਾ ਜਗਾ ਸਕੇ ਤਾਂ ਸੰਕਲਨ ਲਈ ਕੀਤੀ ਘਾਲ ਥਾਂ ਪਈ ਸਮਝਾਂਗਾ।

5. ਇਸ ਗ੍ਰੰਥ ਦੀ ਵਿਉਂਤ ਨੂੰ ਮੁਕੰਮਲ ਕਰਨ ਵਿਚ ਸ: ਕਿਰਪਾਲ ਸਿੰਘ ਜੀ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਪ੍ਰਧਾਨ ਪ੍ਰਕਾਸ਼ਨ ਕਮੇਟੀ ਗੁਰੂ ਗੋਬਿੰਦ ਸਿੰਘ ਫ਼ਾਉਂਡੇਸ਼ਨ ਦਾ ਵਿਸ਼ੇਸ਼ ਹੱਥ ਹੈ, ਜਿਨ੍ਹਾਂ ਦਾ ਰਿਣ ਸ਼ਰਧਾ ਭਰਪੂਰ ਸ਼ਬਦਾਂ ਦੁਆਰਾ ਉਤਾਰਨ ਤੋਂ ਬਿਨਾਂ ਹੋਰ ਕੋਈ ਸਾਧਨ ਨਹੀਂ ਸੁੱਝਦਾ। ਸ਼ਬਦਾਰਥ ਦੀ ਤਿਆਰੀ ਵਿਚ ਮੇਰੇ ਪੁਰਾਣੇ ਸਹਿਯੋਗੀ ਡਾਕਟਰ ਜੀਤ ਸਿੰਘ 'ਸੀਤਲ' ਤੇ ਸਰਦਾਰ ਪ੍ਰੇਮ ਪ੍ਰਕਾਸ਼ ਸਿੰਘ ਜੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣਾ ਅਮੁੱਲ ਤੇ ਖੁਲ੍ਹਾ ਡੁੱਲ੍ਹਾ ਸਹਿਯੋਗ ਦੇਣ ਦੀ ਕਿਰਪਾਲਤਾ ਕੀਤੀ ਹੈ। ਇਨ੍ਹਾਂ ਦੋਹਾਂ ਵਿਦਵਾਨ ਸੱਜਣਾਂ ਨੇ ਅਰਬੀ, ਫ਼ਾਰਸੀ ਤੇ ਸੰਸਕ੍ਰਿਤ-ਹਿੰਦੀ ਦੀ ਸ਼ਬਦਾਵਲੀ ਨੂੰ ਸਹੀ ਰੂਪ ਵਿਚ ਉਘਾੜਨ ਵਿਚ ਪ੍ਰਸੰਸਾ-ਜਨਕ ਸਹਾਇਤਾ ਕੀਤੀ ਹੈ ਅਤੇ ਮੈਂ ਇਨ੍ਹਾਂ ਦੋਹਾਂ ਦਾ ਸੱਚੇ ਦਿਲੋਂ ਧੰਨਵਾਦ ਕਰਦਾ ਹਾਂ।

ਲਾਲ ਸਿੰਘ

# ਤਤਕਰਾ

# *ਸ੍ਰੀ ਗੁਰੂ ਗੋਬਿੰਦ ਸਿੰਘ*

*(੧੬੬੬-੧੭੦੮ ਈ.)*

ਸੂਰਜ ਨਾਲ ਗੁਲਾਲ ਉਦੈ ਹੁੰਦਾ ਹੈ। ਜਿਸ ਚੀਜ਼ ਉੱਤੇ ਚੜ੍ਹਦੇ ਸੂਰਜ ਦੀ ਕਿਰਨ ਪਵੇ, ਉਹ ਲਾਲ ਰੱਤੀ ਹੋ ਜਾਂਦੀ ਹੈ। ਹੋਰ ਤਾਂ ਹੋਰ ਚਿੱਟੀ ਤੇ ਠਰੀ ਪਹਾੜ ਦੀ ਟੀਸੀ ਉੱਤੇ ਢੱਠੀ ਪਈ ਬਰਫ਼ ਵੀ ਲਾਲੀ ਦੀ ਭਾਹ ਦੇਣ ਲਗ ਜਾਂਦੀ ਹੈ। ਤਰਲ ਤੇ ਡਕੋ ਡੋਲੇ ਖਾਂਦਾ ਪਹਾੜੀ ਨਦੀ ਦਾ ਪਾਣੀ ਸੋਨ-ਸੁਨਹਿਰਾ ਹੋ ਕੇ ਘੁੰਮਰ ਪਾਉਣ ਲਗ ਜਾਂਦਾ ਹੈ। ਨਿਆਸਰੇ ਹੋ ਕੇ ਅਕਾਸ਼ੋਂ ਡਿਗੇ ਤ੍ਰੇਲ-ਤੁਪਕੇ ਜੋ ਘਾਹ ਬੂਟ ਦੇ ਗਲ ਲਗ ਕੇ ਡਿੰਗੂ ਡਿੰਗੂ ਕਰਦੇ ਸਨ, ਲਾਲ ਰੁੱਤੇ ਹੋ ਕੇ ਡਲ੍ਹਕਣ ਲਗ ਜਾਂਦੇ ਹਨ। ਇਉਂ ਸੂਰਜ ਲਾਲੀ ਵੰਡਦਾ ਹੈ—ਢੱਠਿਆਂ ਨੂੰ, ਲੜਖੜਾਂਦਿਆਂ ਨੂੰ ਤੇ ਅਧਵਾਟੇ ਅਟਕਿਆਂ ਨੂੰ। ਇਹ ਕੇਵਲ ਦਰਸ਼ਨ ਦੀ ਦਾਤ ਹੈ। ਜਿਸ ਨੂੰ ਦਰਸ਼ਨ ਨਾਲ ਪਰਸਨ ਵੀ ਨਸੀਬ ਹੋ ਜਾਏ, ਉਹ ਸੂਰਜ ਦੀ ਅੰਸ਼ ਬਣ ਜਾਂਦਾ ਹੈ, ਜੋ ਸਦਾ ਤੇਜ਼ ਪ੍ਰਚੰਡ ਰਹਿੰਦਾ ਹੈ :

*"ਨਮੋ ਸੂਰਜ ਸੂਰਜੇ"* (ਜਾਪੁ)

ਉਪਰੋਕਤ ਗੱਲ ਹੋਈ ਸੂਰਜ ਦੇ ਦਰਸ਼ਨਾਂ ਦੀ। ਸੂਰਜਾਂ ਦੇ ਸੂਰਜ ਦੇ ਦਰਸ਼ਨ ਤੇ ਪਰਸਨ ਨਾਲ ਓਤ-ਪਰੋਤ ਹੋਏ ਦੀ ਕਥਾ ਕਿਵੇਂ ਆਖੀ ਜਾਏ? ਬੁੱਧ, ਸੁੱਧ, ਸੁਰਤਿ ਤੇ ਬੋਲ ਅਚੰਭਿਤ ਹਨ। ਕੋਈ ਆਖੇ ਤਾਂ ਕਿਵੇਂ ਆਖੇ? ਆਖੇ ਤਾਂ ਕੀ ਆਖੇ? ਪਰ ਕਹਿਣ ਸੁਣਨ ਤੋਂ ਬਿਨਾਂ ਮਨੁੱਖੀ ਭਾਈਚਾਰੇ ਨਾਲ ਤਾਲ-ਮੇਲ ਨਹੀਂ ਬੱਝਦਾ; ਇਸ ਲਈ ਕਹਿਣਾ ਆਵੱਸ਼ ਬਣਦਾ ਹੈ—ਉਨ੍ਹਾਂ ਬਾਰੇ ਵੀ, ਜਿਨ੍ਹਾਂ ਦੇ ਦਰਸ਼ਨਾਂ ਦਾ ਜਲਾਲ ਤੇ ਜਮਾਲ ਬੋਲਾਂ ਦਾ ਮੂੰਹ ਸੁਆਦ ਨਾਲ ਭਰ ਦੇਂਦਾ ਹੈ ਅਤੇ ਕਹਿਣਾ ਸੁਣਨਾ "ਗੁੰਗੇ ਦੀ ਮਠਿਆਈ" ਬਣ ਕੇ ਰਹਿ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਬਾਰੇ ਕਹਿਣਾ ਇਕ ਅਜੇਹੀ ਕਠਿਨ ਸਮੱਸਿਆ ਹੈ। ਉਹ ਸੂਰਜਾਂ ਦੇ ਸੂਰਜ, ਕਰਤਾ-ਪੁਰਖ ਨਾਲ ਦੋ ਤੋਂ ਇਕ ਹੋ ਚੁੱਕੇ ਸਨ। ਸੁੱਧ ਸੁੱਧ ਵਿਚ, ਬੁੱਧ ਬੁੱਧ ਵਿਚ, ਮਤਿ ਮਤਿ ਵਿਚ ਤੇ ਸੁਰਤਿ ਸੁਰਤਿ ਵਿਚ ਲੀਣ ਹੋ ਚੁੱਕੀ ਸੀ। ਜਦੋਂ ਪਿਤਾ ਨੇ ਗੋਦ ਵਿਚ ਵਿਲੀਣ ਪੁੱਤਰ ਨੂੰ ਪ੍ਰਗਟ ਹੋਣ ਲਈ ਕਿਹਾ ਅਤੇ

ਪੁੱਤਰ ਨੇ ਸਾਵਧਾਨ ਹੋ ਕੇ ਆਗਿਆ ਪਾਲਣ ਲਈ ਨੈਣ-ਨਕਸ਼ ਉਘਾੜੇ ਤਾਂ ਅਕਾਲ-ਮੂਰਤਿ, ਅਜੂਨੀ ਸੈਭੰ ਪ੍ਰਭੂ ਦੇ ਦਰਸ਼ਨਾਂ ਦਾ ਝਲਕਾਰਾ ਵੱਜਾ। ਡਲ੍ਹਕਦੇ ਨੈਣ, ਚਮਕਦਾ ਮੱਥਾ, ਚਮਕਦਾ ਚਿਹਰਾ, ਲਿਸ਼ਕਦੇ ਅੰਗ ਤੇ ਰੀਸਾਲੂ ਬੋਲ ਮਾਤਾ ਗੁਜਰੀ ਜੀ ਦੀ ਗੋਦ ਵਿਚ ਗੂੰਜ ਉਠੇ। ਲੋਕਾਈ ਵਿਚੋਂ ਧੁਨੀ ਉਠੀ :

*"ਵਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ"*

(ਗੁਰਦਾਸ ਸਿੰਘ)

ਪਰਤੀਤ ਹੁੰਦਾ ਹੈ ਕਿ ਕਰਤਾ ਪੁਰਖ ਨੇ ਮਾਤ-ਲੋਕ ਵਿਚ ਉਸ ਸਮੇਂ ਆਪਣੇ ਪੁੱਤਰ ਦੇ ਪਾਲਣ ਪੋਸਣ ਲਈ ਗੁਰੂ ਤੇਗ਼ ਬਹਾਦਰ ਤੇ ਮਾਤਾ ਗੁਜਰੀ ਜੀ ਦੀ ਝੋਲੀ ਨੂੰ ਅਤਿ ਪਾਵਨ ਤੇ ਪੁਨੀਤ ਸਮਝਿਆ। ਨੇਮ ਤੇ ਸੰਜਮ ਵਿਚ ਅਡੋਲ, ਰਾਗ ਤੇ ਦ੍ਵੈਖ ਤੋਂ ਅਛੋਹ ਅਤੇ ਪੁੰਨ-ਦਾਨ ਤੇ ਪਰਉਪਕਾਰ ਨਾਲ ਸੁੱਛ ਚਿੱਟੀ ਦੁੱਧ ਚਾਦਰ, ਇਸ ਦੰਪਤੀ ਨੇ ਸਾਂਭ ਸੰਭਾਲ ਕੇ ਕਰਤਾਰੀ ਦਾਤ ਦੀ ਪਰਾਪਤੀ ਲਈ ਰੱਖੀ ਹੋਈ ਸੀ। ਬਚਿਤ੍ਰ ਨਾਟਕ ਵਿਚ ਇਸੇ ਵਲ ਸੰਕੇਤ ਮਿਲਦਾ ਹੈ :

*ਮੁਰ ਪਿਤ ਪੂਰਬ ਕੀਯਸਿ ਪਯਾਨਾ ॥*
*ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ ॥*
*ਜਬ ਹੀ ਜਾਤਿ ਤ੍ਰਿਬੇਣੀ ਭਏ ॥*
*ਪੁੰਨ ਦਾਨ ਦਿਨ ਕਰਤ ਬਿਤਏ ॥੧॥*
*ਤਹੀ ਪ੍ਰਕਾਸ ਹਮਾਰਾ ਭਯੋ ॥*
*ਪਟਨਾ ਸਹਿਰ ਬਿਖੈ ਭਵ ਲਯੋ ॥* (ਬਚਿਤ੍ਰ ਨਾਟਕ)

ਇਹ ਸ਼ੁਭ ਤਾਰੀਖ਼ ੨੬ ਦਸੰਬਰ ੧੬੬੬ ਦੀ ਸੀ, ਜਦੋਂ ਭਾਰਤ ਦੇ ਮੱਧ ਪਟਨੇ ਸ਼ਹਿਰ ਵਿਚ ਜੋ ਗੰਗਾ-ਜਮਨਾ ਦੇ ਰਲਵੇਂ ਪਾਣੀਆਂ ਦੇ ਕੰਢੇ ਵਸਦਾ ਹੈ, ਵਿਸ਼ਵ ਨੂਰ ਪ੍ਰਗਟਿਆ। ਭਗਤਾਂ, ਦਰਵੇਸ਼ਾਂ ਤੇ ਸੰਤਾਂ ਨੇ ਜੋਤਿ ਨੂੰ ਦੇਖਿਆ। ਇਕ ਧਰਮ ਬਿਰਤੀ ਵਾਲਾ ਭੀਖਣ ਸ਼ਾਹ ਨਾਮੇ ਸੱਯਦ ਜੋ ਲੋਕਾਂ ਦੀ ਆਪਸੀ ਪਾਟੋ-ਧਾੜ ਤੋਂ ਤ੍ਰਭਕਿਆ ਹੋਇਆ ਸੀ, ਆਪਣੇ ਮਾਨਸਿਕ ਸ਼ੰਕੇ ਦੀ ਨਵਿਰਤੀ ਲਈ ਘੁੜਾਮ ਤੋਂ ਪਟਨੇ ਸ਼ਹਿਰ ਦੀ ਸੇਧ ਬੰਨ੍ਹ ਕੇ ਤੁਰ ਪਿਆ। ਦਰਸ਼ਨ ਕਰਨ ਸਮੇਂ ਦੋ ਕੁੱਜੀਆਂ—ਇਕ ਦੁੱਧ ਦੀ ਭਰ ਕੇ ਤੇ ਇਕ ਪਾਣੀ ਦੀ ਭਰ ਕੇ—ਨਾਲ ਲੈ ਗਿਆ। ਦਜਸ਼ਨ ਕਰ ਕੇ ਉਸ ਦਾ ਤਨ ਤੇ ਮਨ ਠੰਢਾ ਹੋਇਆ। ਦੋਵੇਂ ਕੁੱਜੀਆਂ ਨੂਰੀ ਬਾਲਕ ਦੇ ਸਾਹਮਣੇ ਟਿਕਾ ਦਿੱਤੀਆਂ। ਉਸ ਨੇ ਮਨ ਵਿਚ ਚਿਤਵਿਆ ਹੋਇਆ ਸੀ ਕਿ ਦੁੱਧ ਵਾਲੀ ਕੁੱਜੀ ਉੱਤੇ ਹੱਥ ਧਰਿਆ ਤਾਂ ਮੁਸਲਮਾਨ

ਵਧਣ ਫੁਲਣਗੇ ਅਤੇ ਜੇ ਪਾਣੀ ਵਾਲੀ ਕੁੱਜੀ ਉੱਤੇ ਹੱਥ ਰੱਖਿਆ ਤਾਂ ਹਿੰਦੂਆਂ ਦੇ ਦਿਨ ਫਿਰਨਗੇ ਅਤੇ ਸੁੱਤੀ ਤਹਿ ਜਾਗੇਗੀ। ਸੱਯਦ ਖ਼ੁਸ਼ੀ ਨਾਲ ਨੱਚ ਉਠਿਆ ਜਦੋਂ ਬਾਲੇ ਪ੍ਰੀਤਮ ਨੇ ਇਕੋ ਸਮੇਂ ਦੋਹਾਂ ਕੁੱਜੀਆਂ ਉੱਤੇ ਇਕ ਇਕ ਹੱਥ ਟਿਕਾ ਦਿੱਤਾ। ਭੀਖਣ ਸ਼ਾਹ ਨੇ ਚਾਉ ਤੇ ਉਮਾਹ ਨਾਲ ਪੁਕਾਰਿਆ ਕਿ ਅਜੇ ਤਕ ਮਨੁੱਖਾਂ ਦੀਆਂ ਧਿਰਾਂ ਤੇ ਧੜੇ ਜਿੱਤਦੇ ਰਹੇ ਹਨ, ਹੁਣ ਮਨੁੱਖਤਾ ਜਿਤੇਗੀ ਅਤੇ ਮਾਨਵੀ ਸਾਂਝਾਂ ਦਾ ਫੁਟਾਲਾ ਪਏਗਾ।

ਸੱਯਦ ਦੇ ਬੋਲ ਕੁੱਕੜ ਦੀ ਬਾਂਗ ਵਾਂਗ ਦਿਨ ਦੇ ਚੜ੍ਹਨ ਦੀ ਨਿਸ਼ਾਨੀ ਸਨ। ਅਨ੍ਹੇਰਾ ਸਰਕਣਾ ਸ਼ੁਰੂ ਹੋ ਚੁੱਕਾ ਸੀ ਤੇ ਚਾਨਣ ਵਿਚ ਫਰਕਣ ਆ ਗਈ ਸੀ। ਮਨੁੱਖੀ ਸਮਾਜ ਵਿਚ ਜਦੋਂ ਅਨਿਆਂ, ਅਤਿਆਚਾਰ, ਅਸਮਾਨਤਾ ਤੇ ਆਪਸੀ ਭੇੜਾਂ ਦਾ ਬੋਲ ਬਾਲਾ ਹੋ ਜਾਂਦਾ ਹੈ ਤਾਂ ਅਨ੍ਹੇਰਾ ਘੁੱਪ ਹੁੰਦਾ ਹੈ। ਇਸ ਦੇ ਉਲਟ ਜਦੋਂ ਨਿਆਂ, ਖੁਲ੍ਹ, ਬਰਾਬਰੀ ਤੇ ਸਾਂਝਾਂ ਦੇ ਆਧਾਰ ਉੱਤੇ ਮਾਨਵੀ ਭਾਈਚਾਰਾ ਉਸਰਨ ਲਗ ਜਾਂਦਾ ਹੈ ਤਾਂ ਪਹੁ-ਫੁਟਾਲਾ ਸ਼ੁਰੂ ਹੋ ਜਾਂਦਾ ਹੈ। ਬਾਲਾ-ਪ੍ਰੀਤਮ ਉਦੈ ਹੋਣ ਦੀ ਲਿਸ਼ਕ ਸੀ। ਇਨ੍ਹਾਂ ਦੇ ਪ੍ਰਗਟ ਹੋਣ ਤੋਂ ਪਹਿਲਾਂ ਨਵੇਂ ਸਾਜੇ ਜਾ ਰਹੇ ਸਮਾਜ ਦੀਆਂ ਨੀਹਾਂ ਉਭਰ ਚੁੱਕੀਆਂ ਸਨ ਅਤੇ ਉਸਾਰੀ ਦੀ ਸੌਂਪਣੀ ਅਕਾਲ ਪੁਰਖ ਨੇ ਆਪਣੇ ਪੁੱਤਰ ਦੇ ਜਿਮੇਂ ਲਾਈ ਸੀ :

*ਮੈਂ ਅਪਨਾ ਸੁਤ ਤੋਹਿ ਨਿਵਾਜਾ ॥*
*ਪੰਥ ਪ੍ਰਚੁਰ ਕਰਬੇ ਕਉ ਸਾਜਾ ॥*
*ਜਹਾਂ ਤਹਾਂ ਤੈ ਧਰਮੁ ਚਲਾਇ ॥*
*ਕਬੁਧ ਕਰਨ ਤੇ ਲੋਕ ਹਟਾਇ ॥* (ਬਚਿਤ੍ਰ ਨਾਟਕ)

**2. ਵਿਰਸਾ**

ਜਦੋਂ ਭਾਰਤ ਵਿਚ ਅਨ੍ਹੇਰਾ ਸੀ, ਉਦੋਂ ਅਨ੍ਹੇਰ ਨੂੰ ਚੀਰਦੀ ਆਵਾਜ਼ ਪੰਜਾਬ ਵਿਚੋਂ ਬਿਜਲੀ ਵਾਂਗ ਕੜਕੀ ਸੀ, ਜੋ ਕਰਤਾ ਪੁਰਖ ਨੂੰ ਝੂਣ ਗਈ ਸੀ:

*ਕਰਤਾ ਤੂੰ ਸਭਨਾ ਕਾ ਸੋਈ ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥* (ਆਸਾ ਮਹਲਾ ੧)

ਉਸ ਸਮੇਂ ਨਿਆਂ ਵੱਢੀ ਨਾਲ ਤੁਲ ਰਿਹਾ ਸੀ। ਰਾਜੇ ਪਰਜਾ ਨੂੰ ਖਾ ਰਹੇ ਸਨ। ਮਾਸੂਮ ਜਿੰਦਾਂ ਬੇਰਹਿਮੀ ਨਾਲ ਨੇਜ਼ਿਆਂ ਵਿਚ ਪਰੋਤੀਆਂ ਜਾ ਰਹੀਆਂ ਸਨ। ਧੀਆਂ ਤੇ ਭੈਣਾਂ ਦੀਆਂ ਗੁੰਦੀਆਂ ਪੱਟੀਆਂ ਕੈਂਚੀਆਂ ਨਾਲ ਮੁੰਨੀਆਂ ਜਾਂਦੀਆਂ ਸਨ ਅਤੇ ਵਾਲਾਂ ਦੀ ਧੂੜ ਗਲਾਂ ਵਿਚ ਅਟੀ ਦਿਸਦੀ ਸੀ। ਇਸਤਰੀ

ਜਾਤੀ ਦੁਰਕਾਰੀ ਜਾ ਰਹੀ ਸੀ। ਇਸ ਨੂੰ ਪੈਰ ਦੀ ਜੁੱਤੀ ਕਹਿਣ ਵਿਚ ਅਭਿਮਾਨ ਮੰਨਿਆ ਜਾਂਦਾ ਸੀ। ਕਿਸੇ ਵਿਸ਼ੇਸ਼ ਵਰਗ ਦੇ ਆਦਮੀਆਂ ਨੂੰ ਛੋਹਣ ਨਾਲ ਨਹੀਂ, ਸਗੋਂ ਵੇਖਣ ਨਾਲ ਹੀ ਧਰਮ ਦਾ ਭ੍ਰਿਸ਼ਟ ਹੋਣਾ ਮੰਨਿਆਂ ਜਾਂਦਾ ਸੀ। ਚਾਰੇ ਮਜ਼੍ਹਬ ਤੇ ਚਾਰੇ ਵਰਣ ਆਪੋ ਵਿਚ ਗੁਥਮ ਗੁੱਥਾ ਹੋ ਰਹੇ ਸਨ। ਖ਼ੁਦੀ, ਬਖ਼ੀਲੀ ਤੇ ਤਕੱਬਰੀ ਸਮਾਜ ਨੂੰ ਲੀਰੋ ਲੀਰ ਕਰ ਰਹੀ ਸੀ। ਅਜੇਹੇ ਘਟਾ-ਟੋਪ ਅਨ੍ਹੇਰੇ ਵਿਚ ਗੁਰ ਗੋਬਿੰਦ ਦੀ ਪਹਿਲੀ ਪੀੜ੍ਹੀ ਦੇ ਸੰਚਾਲਕ ਨੇ ਅਪਾਰ ਸਿਦਕ ਨਾਲ ਮਾਨਵਤਾ ਨੂੰ ਏਕੇ ਵਿਚ ਪ੍ਰੋਣ ਲਈ ਇਕ-ਸੁਰਤਾ ਦਾ ਮਿੱਠਾ ਤੇ ਝੀਣਾ ਸੰਗੀਤ ਛੇੜਿਆ ਸੀ। ਜਿੱਥੇ ਜਿੱਥੇ ਸੰਗੀਤ ਦੀ ਮਧੁਰ ਆਵਾਜ਼ ਪਹੁੰਚੀ, ਉੱਥੇ ਉੱਥੇ ਰਾਜੇ-ਫ਼ਕੀਰ, ਅਮੀਰ-ਗ਼ਰੀਬ, ਬ੍ਰਾਹਮਣ-ਮੌਲਾਣੇ, ਇਸਤਰੀ-ਪੁਰਖ ਤੇ ਕੁਲ ਅਭਿਮਾਨੀ-ਸ਼ੂਦਰ ਇਕ ਸਮਾਨ ਕੀਲੇ ਗਏ। ਇਸ ਪਹਿਲੇ ਉੱਦਮ ਨੂੰ ਸੰਗਤਿ-ਸਥਾਪਨ ਕਿਹਾ ਗਿਆ। ਗੁਰੂ ਅੰਗਦ ਜੀ ਨੇ ਜਿਨ੍ਹਾਂ ਵਿਚ ਬਾਬੇ ਨਾਨਕ ਦੀ ਜੋਤਿ ਤੇ ਜੁਗਤਿ ਪ੍ਰਵੇਸ਼ ਕਰ ਗਈ ਸੀ, ਸਮੁੱਚੀ ਸੰਗਤ ਨੂੰ ਖਾਣ-ਪਾਣ ਲਈ ਇਕ ਪੰਗਤ ਵਿਚ ਬੈਠਣ ਦਾ ਪਾਠ ਪੜ੍ਹਾਇਆ। ਜਾਤ-ਪਾਤ ਤੇ ਵਰਣ-ਆਸ਼ਰਮ ਨੇ ਭਾਰਤੀਆਂ ਨੂੰ ਇਕ ਦੂਜੇ ਤੋਂ ਦੂਰ ਦੂਰ ਹਟਕਿਆ ਹੋਇਆ ਸੀ ਅਤੇ ਸੰਗਤ ਤੇ ਪੰਗਤ ਵਿਚ ਬੈਠਣ ਅਤੇ ਸ਼ੰਕਾ ਰਹਿਤ ਹੋ ਕੇ ਛਕਣ ਛਕਾਉਣ ਦੀ ਪਰਪਾਟੀ ਨੇ ਫੋਕੇ ਭਰਮਾਂ ਦੇ ਬੰਧਨਾਂ ਨੂੰ ਤੋੜ ਦਿੱਤਾ। ਗੁਰੂ ਅਮਰਦਾਸ ਜੀ ਨੇ ਸੰਗਤ ਤੇ ਪੰਗਤ ਦੇ ਪਸਾਰ ਲਈ ੨੨ ਮੰਜੀਆਂ ਕਾਇਮ ਕੀਤੀਆਂ ਅਤੇ ਸੰਗਤ ਤੇ ਪੰਗਤ ਦੇ ਪ੍ਰਚਾਰ ਨੂੰ ਗਠਿਤ ਕੀਤਾ। ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਉਜਾਗਰ ਕਰ ਕੇ ਰਾਮਦਾਸ ਚੱਕ ਨੂੰ ਅੰਮ੍ਰਿਤਸਰ ਦਾ ਨਾਂ ਦੇ ਕੇ ਪ੍ਰਚਾਰ ਵਾਸਤੇ ਕੇਂਦਰੀ ਸਥਾਨ ਪ੍ਰਦਾਨ ਕੀਤਾ। ਗੁਰੂ ਅਰਜਨ ਦੇਵ ਜੀ ਨੇ ਗੁਰੂਆਂ ਦੀ ਅੰਮ੍ਰਿਤ-ਬਾਣੀ ਅਤੇ ਸੰਤ-ਬਾਣੀ ਸੰਪਾਦਨ ਕਰ ਕੇ ਉਸ ਨੂੰ ਆਦਿ ਗ੍ਰੰਥ ਦਾ ਰੂਪ ਦਿੱਤਾ ਅਤੇ ਮਨੁੱਖ ਮਾਤਰ ਦੇ ਪਾਰ ਉਤਾਰੇ ਲਈ ਬਾਣੀ ਦਾ ਬੋਹਿਥਾ ਬਣਾਇਆ।

ਛੇਵਾਂ ਗੁਰੂ ਮੀਰੀ ਤੇ ਪੀਰੀ ਦਾ ਮਾਲਕ ਹੋਇਆ। ਇਹ ਨਹੀਂ ਸਗੋਂ ਦੋ ਸਿਰੀ ਸਾਹਿਬਾਂ ਸੱਜੇ ਤੇ ਖੱਬੇ ਸ਼ੁਭਾਇਮਾਨ ਹੋਈਆਂ। ਭਗਤੀ ਨਾਲ ਸ਼ਕਤੀ ਦਾ ਸੰਜੋਗ ਹੋ ਗਿਆ ਅਤੇ ਗੁਰੂ ਜੀ ਦੇ ਜਾਹੋ ਜਲਾਲ ਨੂੰ ਵੇਖ ਕੇ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਾਰਣ ਤ੍ਰਹਿਕੀ ਹੋਈ ਜਨਤਾ ਦੇ ਹੌਸਲੇ ਵਧੇ। ਲੋਕਾਈ ਵਿਚ ਸਾਹਸ ਜਾਗ ਉਠਿਆ :

*ਪੰਜ ਪਿਆਲੇ ਪੰਜ ਪੀਰ, ਛਠਮ ਪੀਰੁ ਬੈਠਾ ਗੁਰੁ ਭਾਰੀ ॥*

*ਅਰਜਨ ਕਾਇਆ ਪਲਟ ਕੈ, ਮੂਰਤਿ ਹਰਿ ਗੋਬਿੰਦ ਸਵਾਰੀ ॥*

(ਭਾਈ ਗੁਰਦਾਸ)

ਤਲਵਾਰ ਧਾਰਨ ਕਰਨ ਨਾਲੋਂ ਤਲਵਾਰ ਸੰਭਾਲਣਾ ਬਹੁਤ ਕਠਿਨ ਹੈ। ਸ੍ਵੈ-ਕਾਬੂ ਸੰਜਮ ਤੇ ਉਦਾਰ-ਚਿੱਤ ਹੋਣ ਤੋਂ ਬਿਨਾਂ ਇਹ ਮੱਲੋ ਮੱਲੀ ਖੜਕ ਪੈਂਦੀ ਹੈ। ਸੱਤਵਾਂ ਸਤਿਗੁਰੂ, ਹਰਿਰਾਇ ਅਜੇਹੀ ਖੜਗਧਾਰੀ ਮੂਰਤਿ ਸਨ ਜਿਨ੍ਹਾਂ ਨੇ ਆਪਣੇ ਨਾਲ ਰਹਿੰਦੇ ਬਾਈ ਸੌ ਸਵਾਰਾਂ ਨੂੰ ਸ੍ਵੈ-ਕਾਬੂ ਤੇ ਵਿਸ਼ਾਲ ਹਿਰਦਾ ਰੱਖਣ ਦਾ ਸਫਲ ਪਾਠ ਪੜ੍ਹਾਇਆ। ਕੌਮੀ ਜ਼ਿੰਦਗੀ ਵਿਚ ਇਹ ਇਕ ਮਹਾਨ ਸਿਖਲਾਈ ਸੀ। ਅੱਠਵੇਂ ਪਤਿਸ਼ਾਹ ਬਿਬੇਕ ਦੀ ਅਨੂਠੀ ਤਸਵੀਰ ਸਨ। ਉਨ੍ਹਾਂ ਕਰਣੀ ਨਾਲ ਸਮਝਾਇਆ ਕਿ ਬਿਬੇਕ ਔਖੀ ਤੋਂ ਔਖੀ ਸਮੱਸਿਆ ਨੂੰ ਸੁਲਝਾ ਸਕਣ ਲਈ ਸਮਰਥ ਹੁੰਦਾ ਹੈ ਅਤੇ ਉਨ੍ਹਾਂ ਦੇ "ਬਾਬਾ ਬਕਾਲੇ" ਦੇ ਬਿਬੇਕੀ ਸੰਕੇਤ ਨੇ ਸਿੱਖ ਸਮਾਜ ਨੂੰ ਔਝੜੀਂ ਤੋਂ ਬਚਾ ਲਿਆ।

ਨੌਵੇਂ ਸਤਿਗੁਰੂ ਧਰਮ ਦੀ ਮੂਰਤਿ ਸਨ। ਉਸਰ ਰਹੇ ਨਵੇਂ ਸਮਾਜ ਨੂੰ ਉਨ੍ਹਾਂ ਆਤਮ-ਤਿਆਗ ਤੇ ਪਰਉਪਕਾਰ ਦਾ ਸਬਕ ਚਾਂਦਨੀ ਚੌਕ ਦਿੱਲੀ ਵਿਚ ਸੀਸ ਭੇਟ ਕਰ ਕੇ ਦਿੱਤਾ। ਗੁਰ ਗੋਬਿੰਦ ਇਸ ਮਹਾਨ ਵਿਰਸੇ ਦੇ ਉੱਤਰ-ਅਧਿਕਾਰੀ ਸਨ। ਸੰਗਤ, ਪੰਗਤ, ਸੰਗਠਨ, ਕੇਂਦਰੀ ਸਥਾਨ, ਸ਼ਬਦ-ਬੋਹਿਥ ਗੁਰੂ ਗ੍ਰੰਥ ਸਾਹਿਬ, ਸੰਜਮ, ਬਿਬੇਕ ਤੇ ਪਰਉਪਕਾਰ, ਨੌ ਨਿਧਾਂ ਦਾ ਭੰਡਾਰ ਇਨ੍ਹਾਂ ਦਾ ਅਮੁੱਲ ਵਿਰਸਾ ਸੀ, ਇਸੇ ਲਈ ਕਰਮ, ਧਰਮ ਵਿਚ ਆਉਂਦੇ ਸਾਰ ਆਪ ਜੀ ਨੇ ਪ੍ਰਭੂ ਪਾਸ ਇਉਂ ਅਰਦਾਸ ਕੀਤੀ :

*ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥*
*ਵਾਰ ਸ੍ਰੀ ਭਗੌਤੀ ਜੀ ਕੀ ਪਾਤਿਸਾਹੀ ॥੧੦॥*
*ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ ॥*
*ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈਂ ਸਹਾਇ ॥*
*ਅਰਜਨ ਹਰਿ ਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ ॥*
*ਸ੍ਰੀ ਹਰਿ ਕ੍ਰਿਸਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ ॥*
*ਗੁਰੂ ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥*
*ਸਭ ਥਾਈਂ ਹੋਇ ਸਹਾਇ ॥* (ਚੰਡੀ ਦੀ ਵਾਰ)

ਅਮੁੱਲ ਵਿਰਸੇ ਅਤੇ ਪ੍ਰਭੂ ਦੀ ਇਕੋ ਇਕ ਓਟ ਉੱਤੇ ਅਟੱਲ ਵਿਸ਼ਵਾਸ਼ ਰਖਦਿਆਂ ਆਪ ਜੀ ਨੇ ਪਰਮ ਪਿਤਾ ਪ੍ਰਭੂ ਨੂੰ ਨਿਮਰਤਾ ਸਹਿਤ ਕਿਹਾ ਸੀ :

*ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥* (ਬਚਿਤ੍ਰ ਨਾਟਕ)

### 3. ਬਾਲਾ ਪ੍ਰੀਤਮ

ਜਦੋਂ ਗੁਰੂ ਗੋਬਿੰਦ ਜੀ ਨੇ ਅਵਤਾਰ ਧਾਰਿਆ ਉਦੋਂ ਗੁਰੂ ਤੇਗ਼ ਬਹਾਦਰ ਜੀ ਪਰਿਵਾਰ ਨੂੰ ਪਟਨੇ ਛੱਡ ਕੇ ਆਸਾਮ ਵਲ ਧਰਮ ਪ੍ਰਚਾਰ ਲਈ ਗਏ ਹੋਏ ਸਨ। ਇਸ ਲਈ ਨੂਰੀ ਬਾਲਕ ਦੀ ਪਰਵਰਸ਼ ਮਾਤਾ ਗੁਜਰੀ ਜੀ, ਮਾਮਾ ਕਿਰਪਾਲ ਚੰਦ ਜੀ ਤੇ ਦਾਦੀ ਮਾਂ ਨਾਨਕੀ ਜੀ ਦੀ ਦੇਖ-ਰੇਖ ਹੇਠ ਹੋਈ। ਮੁੱਢਲੀ ਆਯੂ ਦੇ ਲਗ ਭਗ ਛੇ ਸਾਲ ਆਪ ਜੀ ਨੇ ਪਟਨੇ ਵਿਚ ਬਿਤਾਏ ਅਤੇ ਇਨੇ ਸਮੇਂ ਵਿਚ ਹੀ ਆਪ ਸਥਾਨਕ ਨਵਾਬਾਂ, ਰਾਜਿਆਂ, ਪੰਡਤਾਂ, ਧਨੀਆਂ, ਇਸਤਰੀਆਂ, ਪੁਰਖਾਂ ਤੇ ਬਾਲਾਂ-ਬਿਰਧਾਂ ਦੇ ਪ੍ਰਿਯ ਬਣ ਗਏ। ਬਾਲ ਅਵਸਥਾ ਦਾ ਪ੍ਰੀਤਮ ਹਰ ਰੋਜ਼ ਪਟਨਾ ਨਿਵਾਸੀਆਂ ਨੂੰ ਮੋਹਿਤ ਕਰ ਰਿਹਾ ਸੀ। ਗੰਗਾ-ਜਮਨਾ ਦੇ ਕਿਨਾਰੇ ਸਮਾਧੀ ਇਸਥਿਤ ਪੁਜਾਰੀਆਂ ਦੇ ਗੰਗਾ ਸਾਗਰ ਚੁੱਕ ਲੈਣੇ, ਕਈਆਂ ਦੀਆਂ ਅੱਖਾਂ ਉੱਤੇ ਪਾਣੀ ਦੇ ਛੱਟੇ ਮਾਰ ਕੇ ਝਾਤ ਬੁਲਾਉਣਾ ਅਤੇ ਕੁਝ ਇਕ ਦੀਆਂ ਰੀਸਾਂ ਲਾ ਕੇ ਦਰਸ਼ਕਾਂ ਦੇ ਧਿਆਨ ਨੂੰ ਆਪਣੇ ਵਲ ਖਿੱਚ ਲੈਣਾ, ਸ਼ਹਿਰ ਨਿਵਾਸੀਆਂ ਨੂੰ ਅਚੰਭਤ ਕਰ ਰਿਹਾ ਸੀ। ਮੁੰਡਿਆਂ ਦੀਆਂ ਢਾਣੀਆਂ ਬਣਾ ਕੇ ਅਤੇ ਤੀਰਾਂ-ਕਮਾਨਾਂ ਨਾਲ ਸੁਸੱਜਤ ਹੋ ਕੇ ਮਸਨੂਈ ਲੜਾਈਆਂ ਕਰਨਾ ਅਤੇ ਨਵਾਬਾਂ ਦੀਆਂ ਸਵਾਰੀਆਂ ਨੂੰ ਦੰਦੀਆਂ ਚਿੜਾ ਕੇ ਨੱਠ ਜਾਣਾ, ਅਲੋਕਾਰੀ ਕਰਤੱਵ ਸਨ। ਸਥਾਨਕ ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਗ਼ੁੱਸੇ ਹੋਣ ਦੀ ਥਾਂ ਬਾਲਕ ਉੱਤੇ ਮੋਹਿਤ ਹੋ ਗਏ ਸਨ ਅਤੇ ਉਨ੍ਹਾਂ ਸ਼ਰਧਾ ਨਾਲ ਸ਼ਹਿਰ ਦੇ ਦੋ ਬਾਗ਼ ਗੁਰੂ ਕੇ ਲੰਗਰ ਲਈ ਭੇਟਾ ਕਰ ਦਿੱਤੇ, ਜੋ ਹੁਣ ਤਕ ਲੰਗਰ ਦੀ ਜਾਇਦਾਦ ਹਨ।

ਪੰਡਤ ਸ਼ਿਵਦੱਤ ਜੋ ਸ਼ਹਿਰ ਵਿਚ ਧਰਮਾਤਮਾ ਕਰ ਕੇ ਪ੍ਰਸਿੱਧ ਸੀ, ਗੁਰੂ ਗੋਬਿੰਦ ਦੀ ਚਾਲ ਢਾਲ ਵਿਚ ਰਾਮ ਤੇ ਸ਼ਾਮ ਨੂੰ ਵੇਖਦਾ ਸੀ। ਮੂਰਤੀ ਪੂਜਾ ਦੀ ਥਾਂ ਨੂਰੀ ਬਾਲਕ ਉਸ ਦੇ ਧਿਆਨ ਦਾ ਕੇਂਦਰ ਬਣ ਚੁੱਕਾ ਸੀ। ਸਥਾਨਕ ਰਾਜਾ ਫਤਹ ਚੰਦ ਮੈਣੀ ਅਤੇ ਉਸ ਦੀ ਘਰ ਵਾਲੀ ਜਦੋਂ ਪੁੱਤਰ ਲਈ ਅਸ਼ੀਰਵਾਦ ਲੈਣ ਵਾਸਤੇ ਸ਼ਿਵਦੱਤ ਜੀ ਪਾਸ ਆਏ ਤਾਂ ਉਸ ਨੇ ਮਨ-ਮੋਹਣੇ ਬਾਲਕ ਦੀ ਦਸ ਪਾਈ। ਰਾਜਾ ਤੇ ਰਾਣੀ ਨੂਰੀ ਬਾਲਕ ਦੀ ਆਰਾਧਨਾ ਵਿਚ ਜੁਟੇ ਤਾਂ ਇਕ ਦਿਨ ਅਚਣਚੇਤੀ ਬੱਚਿਆਂ ਦੀ ਢਾਣੀ ਨਾਲ ਗੁਰ ਗੋਬਿੰਦ ਪੋਲੇ ਪੈਰੀਂ ਜਾ ਕੇ ਰਾਣੀ ਦੀ ਗੋਦ ਵਿਚ ਬੈਠ ਗਏ ਅਤੇ ਮਾਤਾ ਜੀ ਝਾਤ ਕਹਿ ਕੇ ਖਿੜਖੜਾ ਉਠੇ। ਮਾਂ ਦਾ ਦਿਲ ਮਮਤਾ ਨਾਲ ਭਰ ਆਇਆ ਅਤੇ ਪੁੱਤਰ ਤ੍ਰਿਸ਼ਨਾ ਦੀ ਤ੍ਰਿਪਤੀ ਹੋਈ। ਸਾਰੇ ਬੱਚਿਆਂ ਨੂੰ ਮਾਂ ਨੇ ਚਾਅ ਨਾਲ ਛੋਲਿਆਂ ਦਾ ਪ੍ਰਸ਼ਾਦ ਵਰਤਾਇਆ ਜੋ ਹੁਣ

ਤਕ ਗੁਰਦਵਾਰਾ ਮੈਣੀ ਸੰਗਤ ਵਿਚ ਜਿਉਂ ਕਾ ਤਿਉਂ ਵਰਤਾਇਆ ਜਾਂਦਾ ਹੈ।

ਇਉਂ ਪਟਨਾ ਬਾਲ-ਕਰੀੜਾ ਦਾ ਕੇਂਦਰ ਅਤੇ ਗੁਰੂ ਕਾ ਘਰ ਪਟਨਾ ਨਿਵਾਸੀਆਂ ਦੀ ਸ਼ਰਧਾ ਦਾ ਸਥਾਨ ਬਣ ਗਿਆ। ਛੇ ਕੁ ਸਾਲਾਂ ਪਿੱਛੋਂ ਜਦੋਂ ਅਨੰਦ ਪੁਰੋਂ ਗੁਰੂ ਤੇਗ਼ ਬਹਾਦਰ ਜੀ ਦਾ ਸੱਦਾ ਆਇਆ ਅਤੇ ਸਾਰਾ ਪਰਵਾਰ ਰਥਾਂ ਤੇ ਗੱਡੀਆਂ ਉੱਤੇ ਸਵਾਰ ਹੋ ਕੇ ਪੰਜਾਬ ਵਲ ਚਲਿਆ ਤਾਂ ਸ਼ਹਿਰ ਨਿਵਾਸੀਆਂ ਦੇ ਦਿਲ ਪਿਆਰ ਉਮਾਹ ਨਾਲ ਛਲਕ ਰਹੇ ਸਨ ਅਤੇ ਬਾਲਾ ਪ੍ਰੀਤਮ ਹਰ ਕਿਸੇ ਨੂੰ ਮਿੱਠੀ ਮੁਸਕਾਨ ਵੰਡ ਕੇ ਵਿਦੈਗੀ ਲੈ ਰਿਹਾ ਸੀ। ਲੰਮੇ ਸਫ਼ਰ ਉਪਰੰਤ ਜਦੋਂ ਕਾਫ਼ਲਾ ਰਸਤੇ ਦੀਆਂ ਸੰਗਤਾਂ ਨੂੰ ਨਿਹਾਲੋ ਨਿਹਾਲ ਕਰਦਾ ਅਨੰਦਪੁਰ ਪੁਜਾ ਤਾਂ ਦੇਸ਼ ਬਿਦੇਸ਼ ਤੋਂ ਸੰਗਤਾਂ ਦਰਸ਼ਨਾਂ ਲਈ ਆ ਜੁੜੀਆਂ। ਗੁਰੂ ਤੇਗ਼ ਬਹਾਦਰ ਜੀ ਦੇ ਮਧੁਰ ਬੋਲ ਅਤੇ ਗੁਰ ਗੋਬਿੰਦ ਦੇ ਨੂਰੀ ਦਰਸ਼ਨ ਸਭ ਦੀਆਂ ਮਨੋ ਕਾਮਨਾਵਾਂ ਪੂਰ ਰਹੇ ਸਨ।

ਅਨੰਦਪੁਰ ਅਨੰਦ ਧਾਮ ਬਣ ਗਿਆ ਸੀ। ਅੰਮ੍ਰਿਤਮਈ ਬਾਣੀ ਦਿਲਾਂ ਦੀ ਮੈਲ ਨੂੰ ਧੋਂਦੀ ਸੀ; ਗੁਰੂ ਤੇਗ਼ ਬਹਾਦਰ ਜੀ ਦੀ ਕਥਾ-ਵਾਰਤਾ ਮਾਨਸਿਕ ਗੁੰਝਲਾਂ ਸੁਲਝਾਉਂਦੀ ਸੀ; ਸੰਗਤਾਂ ਦੀ ਸ਼ਰਧਾ ਨਾਲ ਹਰ ਕਿਸੇ ਦੀਆਂ ਲੋੜਾਂ, ਥੁੜ੍ਹਾਂ ਤੇ ਲੋਚਾਂ ਪੂਰੀਆਂ ਹੁੰਦੀਆਂ ਸਨ ਅਤੇ ਗੁਰ ਗੋਬਿੰਦ ਦੇ ਉੱਜਲ ਦੀਦਾਰ, ਸੋਹਣੇ ਭਵਿੱਖ ਦੀਆਂ ਆਸਾਂ ਬੰਨ੍ਹਾਉਂਦੇ ਸਨ।

ਇਥੋਂ ਦੇ ਵਾਤਾਵਰਣ ਦੇ ਬਿਲਕੁਲ ਉਲਟ ਇਸੇ ਸਮੇਂ ਭਾਰਤ ਵਿਚ ਕੂਕਾਂ ਪੈ ਰਹੀਆਂ ਸਨ। ਔਰੰਗਜ਼ੇਬ ਜੋ ਦਿੱਲੀ ਦਾ ਸਮਰਾਟ ਸੀ, ਮਜ਼੍ਹਬੀ ਤਅੱਸਬ ਅਧੀਨ ਅੱਲਾ ਤਾਅਲਾ ਦੀ ਖ਼ੁਸ਼ੀ ਲੈਣ ਦੀ ਭਾਵਨਾ ਨਾਲ ਭਾਰਤੀ ਦਿਲਾਂ ਨੂੰ ਚਕਨਾ-ਚੂਰ ਕਰ ਰਿਹਾ ਸੀ। ਮੰਦਰ ਢਾਹੇ ਜਾ ਰਹੇ ਸਨ, ਕਿਸੇ ਵਿਸ਼ੇਸ਼ ਧਰਮ ਨੂੰ ਮੰਨਣ ਕਾਰਣ ਜਜ਼ੀਆ ਲਾਇਆ ਜਾ ਰਿਹਾ ਸੀ; ਤਿਲਕ ਜੰਞੂ ਉਤਾਰੇ ਜਾ ਰਹੇ ਸਨ, ਸਰਮਦ ਜੇਹੇ ਦਰਵੇਸ਼ਾਂ ਦਾ ਖ਼ੂਨ ਬੇਕਿਰਕੀ ਨਾਲ ਡੋਲ੍ਹਿਆ ਜਾ ਰਿਹਾ ਸੀ ਅਤੇ ਮਾਸੂਮਾਂ ਨੂੰ ਸਰੇ ਬਾਜ਼ਾਰ ਕਤਲ ਕਰਨ ਨਾਲ ਹਕੂਮਤ ਦਾ ਦਬਦਬਾ ਕਾਇਮ ਕੀਤਾ ਜਾ ਰਿਹਾ ਸੀ। ਇਸ ਸਮੇਂ ਕਸ਼ਮੀਰੀ ਪੰਡਤ ਜੋ ਦਬੇਲ ਲੋਕਾਂ ਦੀ ਅਗਵਾਈ ਕਰ ਰਹੇ ਸਨ, ਅਨੰਦਪੁਰ ਆਏ। ਉਨ੍ਹਾਂ ਸੰਗਤ ਵਿਚ ਖੜੋ ਕੇ ਗੁਰੂ ਹਜ਼ੂਰ ਦੀਨ ਦੁਖੀਆਂ ਦੀ ਹਿਰਦੇ ਵੇਧਕ ਦਸ਼ਾ ਦੱਸੀ। ਲੋਕ-ਪੀੜਾਂ ਨੂੰ ਤੀਖਣਤਾ ਨਾਲ ਅਨੁਭਵ ਕਰਨ ਵਾਲਾ ਸਤਿਗੁਰੂ ਅੰਤਰ ਧਿਆਨ ਹੋਇਆ ਤਾਂ ਚੋਜੀ ਬਾਲਕ ਨੇ ਗਲ ਵਿਚ ਗਲਵੱਕੜੀ ਪਾ ਕੇ ਪਿਤਾ ਜੀ ਤੋਂ ਅੰਤਰ ਧਿਆਨ ਹੋਣ ਦਾ ਕਾਰਣ ਪੁੱਛਿਆ।

ਸਤਿਗੁਰੂ ਬੋਲੇ ਕਿ ਜ਼ੁਲਮ ਦੀ ਪ੍ਰਚੰਡ ਅਗਨੀ ਨੂੰ ਸ਼ਾਂਤ ਕਰਨ ਲਈ ਕਿਸੇ ਮਹਾਨ ਤਪੱਸਵੀ, ਸਿਦਕੀ, ਧਰਮੀ ਤੇ ਸ਼ਾਂਤੀ-ਪੁੰਜ ਦੇ ਖ਼ੂਨ ਦੀ ਲੋੜ ਹੈ। ਬਾਲਕ ਨੇ ਪਿਤਾ ਕਿਰਪਾਲ ਦੇ ਨੇਤਰਾਂ ਵਿਚ ਨੇਤਰ ਪਾ ਕੇ ਕਿਹਾ :

"ਇਸ ਅਤਿਆਚਾਰ ਨੂੰ ਥੰਮਣ ਲਈ ਤੁਹਾਥੋਂ ਬਿਨਾਂ ਸ੍ਰਿਸ਼ਟੀ ਉੱਤੇ ਕੋਈ ਨਹੀਂ ਹੈ"—ਇਨ੍ਹਾਂ ਅਗੰਮੀ ਬੋਲਾਂ ਨਾਲ ਸੰਗਤ ਵਿਚ ਸੰਨਾਟਾ ਛਾ ਗਿਆ ਅਤੇ ਗੁਰੂ ਤੇਗ਼ ਬਹਾਦਰ ਦੀ ਦਿਵ-ਮੂਰਤਿ ਨੇ ਮੁਸਕਰਾ ਕੇ ਬਾਲਕ ਨੂੰ ਛਾਤੀ ਨਾਲ ਲਾ ਲਿਆ। ਇਸੇ ਮਹਾਨ ਚੋਜ ਦਾ ਨਤੀਜਾ ਦਿੱਲੀ ਦੇ ਚਾਂਦਨੀ ਚੋਕ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਹੋਈ, ਜਿਸ ਬਾਰੇ ਗੁਰ ਗੋਬਿੰਦ ਨੇ ਆਪਣੇ ਸ਼ਬਦਾਂ ਵਿਚ ਇਉਂ ਲਿਖਿਆ :

*ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ ॥*
*ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥*
*ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥* (ਬਚਿਤ੍ਰ ਨਾਟਕ)

### 4. ਤਿਆਰੀ

ਗੁਰੂ ਤੇਗ਼ ਬਹਾਦਰ ਜੀ ਨਾਲ ਦਿੱਲੀ ਦੀ ਹਕੂਮਤ ਕੀ ਸਲੂਕ ਕਰੇਗੀ, ਇਸ ਤੋਂ ਕੋਈ ਅਣਜਾਣ ਨਹੀਂ ਸੀ। ਦਿੱਲੀ ਦਾ ਬਾਦਸ਼ਾਹ ਔਰੰਗਜ਼ੇਬ ਰਾਜ ਅਭਿਮਾਨ ਤੇ ਤਅੱਸਬ ਨਾਲ ਅੰਨ੍ਹਾ ਹੋ ਗਿਆ ਸੀ। ਉਸ ਨੇ ਆਪਣੇ ਪਿਉ ਨੂੰ ਕੈਦੀ ਬਣਾਇਆ, ਸਕੇ ਭਰਾਵਾਂ ਦੇ ਖ਼ੂਨ ਨਾਲ ਹੱਥ ਰੰਗੇ ਅਤੇ ਉਸ ਦੇ ਆਪਣੇ ਕਲਪਤ ਮਜ਼੍ਹਬ ਨਾਲੋਂ ਅੱਡਰੀ ਧਾਰਮਕ ਭਾਵਨਾ ਰੱਖਣ ਵਾਲੇ ਕਤਲ ਕੀਤੇ ਗਏ। ਗੁਰੂ ਤੇਗ਼ ਬਹਾਦਰ ਜੀ ਇਸ ਗੱਲ ਦੀ ਤਹਿ ਤਕ ਪੁੱਜੇ ਹੋਏ ਸਨ, ਇਸ ਲਈ ਸੰਗੀਆਂ, ਸਾਥੀਆਂ ਤੇ ਸਿੱਖਾਂ-ਸੇਵਕਾਂ ਨੂੰ ਅਡੋਲ ਤੇ ਨਿਸਚਿੰਤ ਰਹਿਣ ਲਈ ਚੇਤਾਵਨੀ ਦੇਂਦੇ ਜਾ ਰਹੇ ਸਨ :

*ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ ॥* (ਸਲੋਕ ਮ. ੯)

ਜਦੋਂ ਦਿੱਲੀ ਪੁੱਜੇ ਅਤੇ ਸ਼ਾਹੀ ਕੈਦੀ ਬਣਾ ਲਏ ਗਏ ਤਾਂ ਅਨੰਦਪੁਰ ਵਿਚ ਉਦਾਸੀ ਛਾ ਗਈ। ਮਾਤਾ ਜੀ ਨੇ ਤੌਖਲਾ ਪ੍ਰਗਟ ਕੀਤਾ। ਸਿੱਖ ਸੰਗਤਾਂ ਭਾਈ ਦਿਆਲੇ ਜੀ ਨੂੰ ਪਾਣੀ ਦੀ ਦੇਗ ਵਿਚ ਉਬਾਲ ਕੇ ਅਤੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਸ਼ਹੀਦ ਕਰਨ ਦੀਆਂ ਖ਼ਬਰਾਂ ਸੁਣ ਕੇ ਭੈ-ਭੀਤ ਹੋ ਰਹੀਆਂ ਸਨ। ਇਸ ਸਮੇਂ ਸ਼ਾਂਤੀ ਤੇ ਮਿੱਠਤ ਪ੍ਰਦਾਨ ਕਰਨ ਵਾਲੀ ਧਰਮ ਮੂਰਤਿ ਗੁਰੂ

ਤੇਗ਼ ਬਹਾਦਰ ਜੀ ਵਲੋਂ ਇਕ ਦੋਹਰਾ ਅਨੰਦਪੁਰ ਦੀਆਂ ਸੰਗਤਾਂ ਪ੍ਰਤੀ ਲਿਖਿਆ ਹੋਇਆ ਪਰਾਪਤ ਹੋਇਆ :

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥*
*ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ॥*

(ਸਲੋਕ ਮਹਲਾ ੯)

ਸੰਗਤ ਪ੍ਰਭੂ ਅਰਾਧਨਾ ਵਿਚ ਲਿਵਲੀਨ ਹੋ ਗਈ। ਇਸੇ ਸਮੇਂ ਚੜ੍ਹਦੀ ਕਲਾ ਦੇ ਸਾਕਾਰ ਰੂਪ ਗੁਰ ਗੋਬਿੰਦ ਨੇ ਪ੍ਰਭੂ ਦੀ ਓਟ ਉੱਤੇ ਅਟੱਲ ਵਿਸ਼ਵਾਸ ਨੂੰ ਇਉਂ ਪੇਸ਼ ਕੀਤਾ :

*ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ॥*
*ਨਾਨਕ ਸਭ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥*

(ਸਲੋਕ ਮ. ੯)

ਜਦੋਂ ਅਨੰਦਪੁਰ ਦੀ ਸੰਗਤ ਦੇ ਇਸ ਸਿਦਕ ਤੇ ਵਿਸ਼ਵਾਸ ਨੂੰ ਜਾਣੀ ਜਾਣ ਗੁਰੂ ਨੇ ਜਾਣਿਆ ਤਾਂ ਪ੍ਰਭੂ ਦਾ ਸ਼ੁਕਰਾਨਾ ਕੀਤਾ ਅਤੇ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਵਿਚ ਅਦੁੱਤੀ ਸਾਕਾ ਕੀਤਾ। ਗ਼ਰੀਬ ਨਿਤਾਣੇ ਤੇ ਨਿਆਸਰੇ ਲੋਕਾਂ ਦੀ ਬਾਂਹ ਫੜਨੀ ਅਤੇ ਉਨ੍ਹਾਂ ਦੇ ਉਧਾਰ ਲਈ ਸ਼ਾਂਤੀ, ਧੀਰਜ ਤੇ ਅਡੋਲਤਾ ਨਾਲ ਆਪਾ ਵਾਰਨਾ ਅਲੌਕਿਕ ਕਰਤੱਵ ਹੈ :

*ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥*
*ਕੀਨੋ ਬਡੋ ਕਲੂ ਮਹਿ ਸਾਕਾ ॥* (ਬਚਿਤ੍ਰ ਨਾਟਕ)

ਇਸ ਸਾਕੇ ਨਾਲ ਦਿੱਲੀ ਠੰਠਬਰ ਗਈ। ਬੇਸ਼ੁਮਾਰ ਲੋਕਾਂ ਨੇ ਸੀਸ ਧੜ ਨਾਲੋਂ ਵੱਖ ਹੁੰਦਾ ਡਿੱਠਾ, ਪਰ ਕੋਈ ਕੁਸਕ ਨਾ ਸਕਿਆ; ਅਖ਼ੀਰ ਰਾਤ ਦੀ ਕਲੱਤਣ ਨੇ ਹਕੂਮਤ ਦੀ ਕਰਤੂਤ ਉੱਤੇ ਪਰਦਾ ਪਾ ਦਿੱਤਾ। ਟਿਕੀ ਰਾਤ ਇਕ ਲੁਬਾਣੇ ਸਿਦਕਵਾਨ ਕਿਰਤੀ ਨੇ ਧੜ ਨੂੰ ਗੱਡੇ ਉੱਤੇ ਰੱਖ ਕੇ ਸੰਭਾਲਿਆ ਅਤੇ ਮੌਜੂਦਾ ਰਕਾਬਗੰਜ ਵਾਲੇ ਥਾਂ ਆਪਣੀ ਕੁਲੀ ਨੂੰ ਚਿਤਾ ਬਣਾ ਕੇ ਸਸਕਾਰ ਕੀਤਾ ਅਤੇ ਇਕ ਸਾਹਸੀ ਰੰਗਰੇਟੇ ਨੇ ਸੀਸ ਨੂੰ ਸਤਿਕਾਰ ਨਾਲ ਚੁੱਕ ਕੇ ਅਨੰਦਪੁਰ ਦੀ ਸੇਧ ਕੀਤੀ ਅਤੇ ਵਾਹੋ ਦਾਹੀ ਮੰਜ਼ਲਾਂ ਮਾਰਦਾ ਗੁਰੂ ਦਰਬਾਰ ਵਿਚ ਜਾ ਪੁੱਜਾ। ਅਨੰਦਪੁਰ ਦੀ ਪਥਰੀਲੀ ਧਰਤੀ ਇਸ ਸਾਕੇ ਦੀ ਸੋਅ ਸੁਣ ਕੇ ਪੰਘਰ ਪਈ। ਸਤਿਗੁਰਾਂ ਦੇ ਪਰਉਪਕਾਰ ਨੇ ਸੰਗਤਾਂ ਦੇ ਮਨਾਂ ਵਿਚ ਪ੍ਰਭੂ ਵਿਸ਼ਵਾਸ ਨੂੰ ਤਾਜ਼ਾ ਕੀਤਾ। ਗੁਰ ਗੋਬਿੰਦ ਨੇ ਰੰਗਰੇਟੇ ਕਿਰਤੀ ਨੂੰ ਛਾਤੀ ਨਾਲ ਲਾ ਕੇ "ਗੁਰੂ ਕਾ ਬੇਟਾ" ਕਿਹਾ ਅਤੇ ਨਵੀਂ ਚੜ੍ਹਤ ਦੀ ਨੁਹਾਰ ਦਸਦਿਆਂ ਕਿਹਾ ਕਿ ਅੱਗੇ ਨੂੰ ਗੁਰੂ

ਕਾ ਹਰੇਕ ਸਿੱਖ ਮਨ, ਬਚਨ, ਕਰਮ ਤੇ ਸ਼ਕਲ ਸੂਰਤ ਕਰ ਕੇ ਨਿਵੇਕਲਾ ਤੇ ਨਿਆਰਾ ਹੋ ਕੇ ਪ੍ਰਗਟ ਹੋਏਗਾ ਅਤੇ ਲੋਕਾਈ ਵਿਚ ਕਿਸੇ ਤਰ੍ਹਾਂ ਵੀ ਰਲਾਇਆ ਨਹੀਂ ਰਲੇਗਾ।

ਪਾਵਨ ਸੀਸ ਦਾ ਮਰਯਾਦਾ ਪੂਰਬਕ ਸਸਕਾਰ ਕੀਤਾ ਗਿਆ। ਇਸ ਤੋਂ ਉਪਰੰਤ ਨੌ ਨਿਧਾਂ ਦਾ ਮਾਲਕ ਗੁਰ ਗੋਬਿੰਦ ੨੯ ਮਾਰਚ ੧੬੭੬ ਨੂੰ ਦਸਵੇਂ ਪਾਤਿਸ਼ਾਹ ਦੇ ਰੂਪ ਵਿਚ ਜ਼ਾਹਰ ਜ਼ਹੂਰ ਹੋਇਆ।

ਗੁਰੂ ਤੇਗ਼ ਬਹਾਦਰ, ਭਾ. ਮਤੀਦਾਸ ਤੇ ਭਾ. ਦਇਆਲਾ ਜੀ ਦੀਆਂ ਸ਼ਹਾਦਤਾਂ ਕਾਰਨ ਸਿੱਖ ਸੰਗਤਾਂ ਵਿਚ ਉਦਾਸੀ ਦਾ ਛਾ ਜਾਣਾ ਸੁਭਾਵਕ ਹੀ ਸੀ। ਦੂਰ ਦੁਰਾਡਿਓਂ ਸਿੱਖ ਸੰਗਤਾਂ ਦੇ ਪ੍ਰਤੀਨਿਧ ਦਸ਼ਮੇਸ਼ ਜੀ ਦੇ ਦਰਸ਼ਨਾਂ ਲਈ ਆਉਂਦੇ। ਜਿਵੇਂ ਸੂਰਜ ਦਾ ਪ੍ਰਚੰਡ ਤੇਜ ਧੁੰਧ ਨੂੰ ਉਡਾ ਦਿੰਦਾ ਹੈ, ਤਿਵੇਂ ਗੁਰੂ ਜੀ ਦਾ ਨੂਰੀ ਮੁਖੜਾ ਉਦਾਸ ਚਿਹਰਿਆਂ ਨੂੰ ਖੇੜਾ ਬਖ਼ਸ਼ਦਾ। ਗੁਰੂ ਦੇ ਉਤਸਾਹ-ਭਰਪੂਰ ਬਚਨ ਝੋਰੇ ਤੇ ਨਿਮੋਝੂਣਤਾ ਨੂੰ ਝਾੜ ਦਿੰਦੇ ਅਤੇ ਮਨਾਂ ਵਿਚ ਪ੍ਰਭੂ ਦੇ ਵਿਸ਼ਵਾਸ ਦਾ ਸਾਹਸ ਉਤਪੱਨ ਕਰਦੇ। ਗੁਰੂ ਦਾ ਥਾਪੜਾ ਆਤਮਾ ਦੀ ਅਮਰਤਾ ਦਾ ਧਰਵਾਸ ਬੰਨ੍ਹਾਉਂਦਾ ਅਤੇ ਸਿੱਖ ਅੰਤਰ-ਆਤਮੇ ਹਕੂਮਤ ਦੇ ਜ਼ੁਲਮ ਤੇ ਅਤਿਆਚਾਰ ਦੇ ਮਿਟਾਉਣ ਲਈ ਰੋਹ ਭਰਪੂਰ ਹੁੰਦੇ। ਸਤਿਗੁਰੂ ਨੇ ਲੋਕ ਹਿਰਦਿਆਂ ਵਿਚ ਅਣਖ ਦੀ ਚਿਣਗ ਭਖਾਉਣ ਲਈ ਪਾਉਂਟੇ ਦੀ ਸਰਸ ਭੂਮੀ ਨੂੰ ਸਾਹਿਤ-ਕੇਂਦਰ ਵਿਚ ਬਦਲ ਦਿੱਤਾ ਅਤੇ ਅਨੰਦਪੁਰ ਦੇ ਮੈਦਾਨਾਂ ਨੂੰ ਸਰੀਰਕ ਪੁਸ਼ਟੀ ਲਈ ਅਖਾੜਿਆਂ ਵਿਚ ਬਦਲ ਦਿੱਤਾ। ਪੇਸ਼ ਬਿਦੇਸ਼ ਤੋਂ ਸੰਗਤਾਂ ਗੁਰੂ ਦੀ ਆਗਿਆ ਦਾ ਪਾਲਣ ਕਰਦੀਆਂ, ਹਾਥੀ ਘੋੜੇ ਤੇ ਸੁੰਦਰ ਹਥਿਆਰਾਂ ਦੀਆਂ ਭੇਟਾਵਾਂ ਭੇਜਦੀਆਂ। ਅਨੰਦਪੁਰ ਦੀ ਜ਼ਾਹਰੀ ਨੁਹਾਰ ਬਦਲਣ ਲਗੀ। ਜਨ-ਸਾਧਾਰਨ ਸ਼ਸਤਰ-ਧਾਰੀ ਹੋ ਕੇ ਸੂਰਮਿਆਂ ਦੇ ਵੇਸ ਵਿਚ ਸ਼ੁਭਾਇਮਾਨ ਹੋਣ ਲਗਾ।

ਇਸੇ ਤਰ੍ਹਾਂ ਪਾਉਂਟਾ ਸਾਹਿਬ ਦੇ ਸਾਹਿਤ-ਕੇਂਦਰ ਵਿਚ ਦੇਸ਼ ਭਰ ਵਿਚੋਂ ਸਾਹਿਤਕਾਰ, ਉਲੱਥਾਕਾਰ ਤੇ ਲਿਖਾਰੀ ਖਿੱਚੇ ਆ ਰਹੇ ਸਨ। ਭਾ. ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ ਗੁਣੀ, ਗਿਆਨੀ, ਪੰਡਤ, ਕਵੀਸਰ, ਗੁਰੂ ਦਰਬਾਰ ਦਾ ਮੁਹਾਣ, ਗੁਰੂ ਕੀ ਆਗਿਆ ਅਨੁਸਾਰ ਕਰ ਰਹੇ ਸਨ:

*ਸ੍ਰੀ ਮੁਖ ਤੇ ਤਬ ਹੁਕਮ ਬਖਾਨਾ ॥*
*ਗੁਨੀ ਕਵੀਸਰ ਪੰਡਿਤ ਨਾਨਾ ॥*
*ਸਭਹਿਨ ਕੋ ਹਕਾਰ ਲੇ ਆਵਹੁ ॥*
*ਜਿਹ ਜਿਹ ਡੇਰੇ ਤਹਾਂ ਸਿਧਾਵਹੁ ॥* (ਭਾਈ ਸੰਤੋਖ ਸਿੰਘ)

ਇਉਂ ਤੀਰਾਂ ਤੇ ਤਲਵਾਰਾਂ ਦੀ ਲਿਸ਼ਕਾਰ ਨੇ ਅਤੇ ਮਧੁਰ ਬੋਲਾਂ ਦੀ ਟੁੰਣਕਾਰ ਨੇ ਅਨੰਦਪੁਰ ਤੋਂ ਪਾਉਂਟੇ ਸਾਹਿਬ ਤਕ ਦੇ ਵਾਤਾਵਰਣ ਨੂੰ ਮਹਿਕਾ ਦਿੱਤਾ। ਗੁਰੂ ਜੀ ਦੇ ਆਪਣੇ ਅੰਮ੍ਰਿਤ ਬੋਲ ਸੁੱਤੀਆਂ ਆਤਮਾਵਾਂ ਨੂੰ ਜਗਾ ਕੇ ਉਨ੍ਹਾਂ ਵਿਚ ਸੁਧਾ ਸੰਚਾਰ ਕਰ ਰਹੇ ਸਨ ਅਤੇ ਉਨ੍ਹਾਂ ਦੇ ਦਰਬਾਰੀ ਕਵੀਸ਼ਰਾਂ ਦੀਆਂ ਹੇਕਾਂ ਭਾਰਤ ਦੀਆਂ ਪੁਰਾਣੀਆਂ ਬੀਰ ਗਾਥਾਵਾਂ ਦੀ ਟੇਕ ਲੈ ਕੇ ਲੋਕਾਂ ਵਿਚੋਂ ਮੌਤ ਦਾ ਡਰ ਦੂਰ ਕਰ ਰਹੀਆਂ ਸਨ। ਮਨੁੱਖ ਜੀਵਨ ਵਿਚ ਸਭ ਤੋਂ ਵੱਡਾ ਭੈ ਮੌਤ ਦਾ ਹੁੰਦਾ ਹੈ, ਪਰ ਅਨੰਦਪੁਰ ਵਾਸੀ ਮੌਤ ਨਾਲ ਮੱਥਾ ਡਾਹੁਣ ਲਈ ਅਕਾਲ ਦੀ ਟੇਕ ਲੈ ਕੇ ਤਿਆਰੀ ਸੋਧ ਰਹੇ ਸਨ। ਸਿੱਖ-ਸੇਵਕ ਗੁਰ ਗੋਬਿੰਦ ਦੇ ਬੋਲਾਂ ਨੂੰ ਦਿਨ-ਰਾਤ ਦਿਲ, ਦਿਮਾਗ਼ ਤੇ ਜਬਾਨ ਨਾਲ ਰਟ ਕੇ ਸੂਰਮਗਤੀ ਦੀ ਤਸਵੀਰ ਬਣ ਰਹੇ ਸਨ :

*ਜੋ ਕਹੁੰ ਕਾਲ ਤੇ ਭਾਜ ਕੇ ਬਾਚਤ*
*ਤੌ ਕਿਹ ਕੁੰਟ ਕਹੋ ਭਜ ਜੈਯੇ ?*
*ਆਗੇ ਹੀ ਕਾਲ ਧਰੇ ਅਸਿ ਗਾਜਤ*
*ਛਾਜਤ ਹੈ ਜਿਹ ਤੇ ਨ ਨਸੈਯੇ ॥*
*ਐਸ ਨਾ ਕੈ ਗਯੋ ਕੋਈ ਸੁ ਦਾਵ ਰੇ*
*ਜਾਹਿ ਉਪਾਵ ਸੋ ਘਾਵ ਬਚੈਯੈ ॥*
*ਜਾ ਤੇ ਨਾ ਛੁਟੀਐ ਮੂੜ੍ਹ ਕਹੂੰ*
*ਹੱਸ ਤਾਂ ਕੀ ਨਾ ਕਯੋ ਸਰਣਾਗਤ ਜੈਯੈ ॥* (ਬਚਿਤ੍ਰ ਨਾਟਕ)

## 5. ਸਿਰਜਨਾ

ਨਵੀਂ ਚੜ੍ਹਤ ਨੇ ਅਨੰਦਪੁਰ ਦੇ ਵਾਸੀਆਂ ਦੀ ਕਾਇਆ ਪਲਟ ਦਿੱਤੀ। ਇਨ੍ਹਾਂ ਦੀ ਆਤਮਾ ਗੁਰਬਾਣੀ ਨਾਲ ਲਿਸਕ ਪਈ; ਮਨ ਸਾਹਿਤ ਦੇ ਹੁਲਾਰਿਆਂ ਨੇ ਵਿਗਸਾ ਦਿੱਤਾ ਅਤੇ ਤਨ ਸ਼ਸਤਰਾਂ ਨਾਲ ਸਨਦ-ਬੱਧ ਹੋ ਕੇ ਨੌ-ਬਰ-ਨੌ ਹੋ ਕੇ ਮਉਲ ਪਿਆ। ਡਰੇ ਤੇ ਸਹਿਮੇ ਮਨੁੱਖ ਕਾਲ ਨੂੰ ਅੱਖਾਂ ਵਿਖਾਉਣ ਲਈ ਤਿਆਰ ਹੋ ਖੜੋਤੇ, ਜਿਵੇਂ ਕਣਕ ਦੀ ਪੱਕੀ ਫ਼ਸਲ ਸੁਨਹਿਰੀ ਭਾਹ ਦੇਣ ਲਗ ਪੈਂਦੀ ਹੈ ਅਤੇ ਜ਼ਿਮੀਦਾਰ ਨੂੰ ਵਿਸਾਖੀ ਦੇ ਦਿਨ ਨੱਚਣ, ਟੱਪਣ ਤੇ ਭੰਗੜਾ ਪਾਉਣ ਲਈ ਉਛਾਲ ਦੇਂਦੀ ਹੈ, ਇਉਂ ਅਨੰਦਪੁਰ ਦਾ ਵਾਲੀ ੧੬੯੯ ਨੂੰ ਵਿਸਾਖੀ ਵਾਲੇ ਦਿਨ ਸਿੱਖਾਂ ਦੀ ਚੜ੍ਹਤ ਨੂੰ ਵੇਖ ਕੇ ਹੁਲਸਾ ਰਿਹਾ ਸੀ। ਉਨ੍ਹਾਂ ਦੇ ਚਿਹਰੇ ਉੱਤੇ ਜਲਾਲ ਤੇ ਜਮਾਲ ਦਗਦਗਾ ਰਹੇ ਸਨ ਅਤੇ ਉਨ੍ਹਾਂ ਦੇ ਤੇਜ-ਪ੍ਰਚੰਡ ਨੇਤਰਾਂ ਨਾਲ ਨੇਤਰ ਰਲਾਉਣਾ ਅਸੰਭਵ ਹੋ ਗਿਆ ਸੀ। ਉਹ ਜਦੋਂ ਗਹਿਮਾ ਗਹਿਮ ਭਰੇ

ਦੀਵਾਨ ਵਿਚ ਪ੍ਰਗਟ ਹੋਏ ਤਾਂ ਅਨੰਤ ਸੀਸ ਨਮਸਕਾਰ ਲਈ ਧਰਤੀ ਨਾਲ ਜਾ ਲਗੇ।

ਸਤਿਗੁਰੂ ਜੀ ਨੇ ਸੱਜੇ ਹੱਥ ਵਿਚ ਸ੍ਰੀ ਸਾਹਿਬ ਦਾ ਲਿਸ਼ਕਾਰਾ ਦਿੱਤਾ ਅਤੇ ਗਰਜ ਕੇ ਕਿਹਾ "ਅੱਜ ਮੈਨੂੰ ਸਿਰਾਂ ਦੀ ਲੋੜ ਹੈ........ਉਨ੍ਹਾਂ ਸਿਰਾਂ ਦੀ, ਜੋ ਸ੍ਰੀ ਸਾਹਿਬ ਦੀ ਭੇਟ ਹੋਣ ਲਈ ਉਤਾਵਲੇ ਹੋਣ।" ਸਿਦਕੀ, ਸਾਹਸੀ ਤੇ ਸ਼ਾਂਤ ਮਨ ਸਾਵਧਾਨ ਹੋ ਗਏ। ਲਾਹੌਰ ਦਾ ਦਇਆ ਰਾਮ, ਦਿੱਲੀ ਦਾ ਧਰਮਚੰਦ ਦਵਾਰਕਾ ਦਾ ਮੋਹਕਮ ਚੰਦ, ਜਗਨ ਨਾਥ ਪੁਰੀ ਦਾ ਹਿੰਮਤ ਰਾਏ ਅਤੇ ਬਿਦਰ ਦਾ ਸਾਹਿਬ ਚੰਦ ਵਾਰੋ ਵਾਰੀ ਸਿਰ ਨਿਹੁੜਾ ਕੇ ਪੂਰਨ ਅਦਬ ਤੇ ਸਤਿਕਾਰ ਨਾਲ ਹਜ਼ੂਰੀ ਵਿਚ ਹਾਜ਼ਰ ਹੋਏ। ਸਿਰਲੱਥ ਸਾਥੀਆਂ ਸਮੇਤ ਸਤਿਗੁਰੂ, ਮਾਨੋ ਪੂਰਬ, ਪੱਛਮ, ਉੱਤਰ, ਦੱਖਣ ਤੇ ਮੱਧ ਦੀਆਂ ਸਮੂਹ ਕੂੰਟਾਂ ਸਮੇਟ ਕੇ ਇਕਲਵਾਂਝੇ ਇਸਥਿਤ ਹੋ ਗਏ।

ਸੰਗਤ ਨਵੇਂ ਕਰਾਮਾਤੀ ਚਮਤਕਾਰ ਨਾਲ ਅਚੰਭਿਤ ਹੋਈ ਬੈਠੀ ਰਹੀ। ਥੋੜੀ ਦੇਰ ਪਿਛੋਂ ਸਾਰੇ ਮੰਚ ਉੱਤੇ ਆਏ। ਉਹ ਅਕਾਲ ਦੇ ਰੂਪ ਵਿਚ ਢਲ ਚੁੱਕੇ ਸਨ। ਸਿਰਾਂ ਉੱਤੇ ਕੇਸਰੀ ਦਸਤਾਰਾਂ, ਲੰਮੇ ਸੁਰਮਈ ਕੁੜਤੇ, ਲੱਕ ਉੱਤੇ ਕੇਸਰੀ ਕਮਰਕਸੇ, ਗਾਤਰੇ ਤਲਵਾਰਾਂ, ਤੇੜ ਚਿੱਟੇ ਦੁੱਧ ਕਛਹਿਰੇ, ਹੱਥ ਜੁੜੇ ਹੋਏ, ਨੈਣ ਭਗਤੀ ਨਾਲ ਰੱਤੇ, ਚਿਹਰੇ ਡਲ੍ਹਕਾਂ ਮਾਰਦੇ ਉਹ ਇਉਂ ਲਗਦੇ ਸਨ, ਜਿਵੇਂ ਅਕਾਲ ਤੇ ਪੁੱਤਰ ਗੋਬਿੰਦ ਨੇ ਸਭ ਨੂੰ ਆਪਦੇ ਰੰਗ ਵਿਚ ਰੰਗ ਦਿੱਤਾ ਹੋਵੇ ਅਤੇ ਉਨ੍ਹਾਂ ਦੇ ਅੰਗ ਅੰਗ ਵਿਚ ਸਾਂਝ ਧੜਕਾ ਦਿੱਤੀ ਹੋਵੇ। ਗੁਰ ਗੋਬਿੰਦ ਬੋਲੇ "ਇਹ ਪੰਜ ਪਿਆਰੇ ਹਨ; ਇਨ੍ਹਾਂ ਦੀ ਜ਼ਾਤ, ਕੁਲ, ਵਰਣ, ਸਥਾਨ ਤੇ ਕਿਰਤ ਸਭ ਨਾਸ਼ ਹੋ ਚੁਕੇ ਹਨ।"

ਸਭੇ ਬੀਰ-ਆਸਣ ਹੋ ਕੇ ਬੈਠ ਗਏ। ਲੋਹੇ ਦੇ ਵੱਡੇ ਬਾਟੇ ਵਿਚ ਸੁੱਛ ਤੇ ਨਿਰਮਲ ਜਲ ਪਾਇਆ ਗਿਆ। ਸਰਬ ਲੋਹ ਦਾ ਖੰਡਾ ਵਿਚ ਟਿਕਾ ਦਿੱਤਾ ਗਿਆ। ਮਾਤਾ ਜੀਤੋ ਜੀ ਨੇ ਪਿਆਰ ਵਿਚ ਖੀਵੀ ਹੋ ਕੇ ਮਿੱਠੇ ਪਤਾਸੇ ਜਲ ਵਿਚ ਰਲਾ ਦਿੱਤੇ। ਗੁਰਦੇਵ ਨੇ ਜਪੁ, ਜਾਪੁ, ਸਵੱਯੇ, ਚੋਪਈ ਤੇ ਅਨੰਦ ਸਾਹਿਬ ਦਾ ਟਿਕਵਾਂ ਪਾਠ ਕੀਤਾ ਅਤੇ ਆਪਣੇ ਹੱਥ ਨਾਲ ਖੰਡਾ ਸਰਬ ਲੋਹ ਦੇ ਬਾਟੇ ਵਿਚ ਫੇਰਦੇ ਰਹੇ। ਸਮਾਪਤੀ ਉੱਤੇ ਉਨ੍ਹਾਂ ਕਿਹਾ, "ਅੰਮ੍ਰਿਤ! ਤਿਆਰ ਹੋ ਗਿਆ ਹੈ, ਜੋ ਛਕੇਗਾ ਅਕਾਲ ਪੁਰਖ ਦਾ ਅਕਾਲੀ ਪੁੱਤਰ ਹੋਏਗਾ।"

ਉਨ੍ਹਾਂ ਬੀਰ ਆਸਣ ਹੋਏ ਪੰਜਾਂ ਸਾਥੀਆਂ ਨੂੰ ਪੰਜ ਪੰਜ ਚੁਲੇ ਛਕਾਏ; ਉਨ੍ਹਾਂ ਦਿਆਂ ਨੇਤਰਾਂ ਵਿਚ ਛੱਟੇ ਮਾਰੇ ਅਤੇ ਸਿਰ ਤੇ ਕੇਸਾਂ ਵਿਚ ਸੰਚਾਰੇ ਅਤੇ ਨਾਲੋ

ਨਾਲ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਦਾ ਆਵਾਜ਼ਾ ਦਿੱਤਾ। ਪੰਜੇ ਇਕ ਦੂਜੇ ਵਿਚ ਅਭੇਦ ਕਰ ਦਿੱਤੇ ਅਤੇ ਕਿਹਾ, "ਅੱਜ ਤੋਂ ਤੁਸੀਂ ਭਾਈ ਭਾਈ ਹੋ, ਸਭ ਦਾ ਇਸ਼ਟ ਅਕਾਲ ਪੁਰਖ ਹੈ, ਟੇਕ ਸੰਗਤ ਦੀ ਹੈ, ਪਰਚਾ ਸ਼ਬਦ ਦਾ ਹੈ, ਰਹਿਤ ਸਾਬਤ ਸੂਰਤ ਹੈ, ਅਮਲ ਦੇ ਨਸ਼ੇ ਵਰਜਿਤ ਹਨ, ਕਕਾਰ ਆਪਸੀ ਅਮਰ ਸਾਂਝ ਦੇ ਚਿੰਨ੍ਹ ਹਨ, ਕਰਣੀ ਸੰਜਮ ਦੀ ਹੈ, ਵਿਚਾਰ ਉੱਦਮ ਦਾ ਹੈ ਅਤੇ ਫ਼ਤਹ ਵਾਹਿਗੁਰੂ ਦੀ ਹੈ, ਜਿਸ ਦੇ ਨਮਿੱਤ ਹੋ ਕੇ ਦੇਗ ਤੇ ਤੇਗ਼ ਧਰਮ ਤੇ ਨਿਆਂ ਦੀ ਸਥਾਪਤੀ ਲਈ ਚਲਾਉਣੀ ਹੈ।"

ਇਨ੍ਹਾਂ ਪੁਨਰ ਜਨਮੇ ਪੁਰਖਾਂ ਨੂੰ ਗੁਰੂ ਨੇ ਖ਼ਾਲਸਾ ਕਿਹਾ। ਇਹ ਜਲ ਵਾਂਗ ਨਿਰਮਲ ਤੇ ਪਵਿੱਤਰ ਸਨ, ਜਿਨ੍ਹਾਂ ਦੀ ਛੁਹ ਨਾਲ ਅਨੇਕਾਂ ਪਾਵਨ ਤੇ ਪੁਨੀਤ ਬਣਦੇ ਸਨ। ਇਹ ਮਿੱਠ-ਬੋਲੇ ਸਨ, ਜਿਨ੍ਹਾਂ ਵਿਚੋਂ ਕੁੜੱਤਣ ਹਮੇਸ਼ਾ ਲਈ ਜਾਂਦੀ ਰਹੀ ਸੀ ਅਤੇ ਖੰਡ ਦੇ ਪਤਾਸਿਆਂ ਵਾਂਗ ਹਰ ਪਾਸਿਉਂ ਮਿੱਠੇ ਹੋ ਗਏ ਸਨ। ਇਹ ਜ਼ੁਲਮ ਤੇ ਅਤਿਆਚਾਰ ਨੂੰ ਨਾਸ਼ ਕਰਨ ਲਈ ਅਸਪਾਤ ਤੇ ਫ਼ੌਲਾਦ ਵਾਂਗ ਕਰੜੇ ਸਨ, ਜਿਨ੍ਹਾਂ ਤੋਂ ਅਭਿਮਾਨੀ ਤੇ ਜ਼ਾਲਮ ਤ੍ਰਹਿਕਣ ਲਗ ਪਏ ਸਨ। ਕਾਮ, ਕਰੋਧ, ਮੋਹ, ਲੋਭ, ਹੰਕਾਰ ਜਿਹੀਆਂ ਬਿੱਦਤਾਂ ਜੋ ਮਨੁੱਖ ਦੇ ਅੰਮ੍ਰਿਤ ਰੂਪੀ ਤਨ ਨੂੰ ਚਿੰਬੜੀਆ ਹੋਈਆਂ ਹਨ, ਇਨ੍ਹਾਂ ਵਿਚੋਂ ਸਦਾ ਲਈ ਨਸ਼ਟ ਹੋ ਗਈਆਂ। ਵੈਰ, ਵਿਰੋਧ ਤੇ ਈਰਖਾ ਪਿਆਰ, ਸਲੀਕੇ ਤੇ ਪ੍ਰੇਮ ਵਿਚ ਬਦਲ ਗਏ ਸਨ। ਜੋ ਜੋ ਨੇੜੇ ਆਉਂਦਾ ਸੀ, ਸੋ ਹੀ ਪ੍ਰੇਮ ਪੁੰਜ ਬਣ ਜਾਂਦਾ ਸੀ। ਅਸਲ ਵਿਚ ਇਹੋ ਖ਼ਾਲਸਾ ਅਕਾਲ ਪੁਰਖ ਦਾ ਬਾਹਰੀ ਸਾਕਾਰ ਰੂਪ ਸੀ। ਮੁੜ ਗੁਰ ਗੋਬਿੰਦ ਉਨ੍ਹਾਂ ਦੇ ਸਾਹਮਣੇ ਗੋਡੇ ਟੇਕ ਕੇ ਬੇਨਤੀ ਕਰਨ ਲਗੇ "ਹੇ ਪਾਵਨ ਖ਼ਾਲਸਾ! ਇਹ ਅੰਮ੍ਰਿਤ ਦੀ ਦਾਤ ਮੈਨੂੰ ਤੁਸੀ ਬਖ਼ਸ਼ੋ।" ਜੋ ਰਹੁ ਰੀਤ ਗੁਰੂ ਨੇ ਵਰਤੀ ਸੀ, ਉਸੇ ਮੁਤਾਬਕ ਖ਼ਾਲਸੇ ਨੇ ਅੰਮ੍ਰਿਤ ਤਿਆਰ ਕੀਤਾ ਅਤੇ ਗੁਰੂ ਗੋਬਿੰਦ ਨੂੰ ਛਕਾ ਕੇ "ਗੋਬਿੰਦ ਸਿੰਘ" ਨਾਮ ਦਿਤਾ। ਇਕੋ ਦਿਨ ਲਗਭਗ ਵੀਹ ਹਜ਼ਾਰ ਮਾਈ ਤੇ ਭਾਈ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ "ਕੌਰ" ਤੇ "ਸਿੰਘ" ਜਿਹੇ ਨਾਮਾਂ ਨਾਲ ਵਿਭੂਸ਼ਿਤ ਹੋਏ। ਮਾਨਵਤਾ ਦੇ ਇਤਿਹਾਸ ਵਿਚ ਇਹ ਅਦੁੱਤੀ ਕਰਾਮਾਤ ਹੈ, ਜਦੋਂ ਗੁਰੂ ਨੇ ਚੇਲਿਆ ਨੂੰ ਗੁਰੂ ਕਿਹਾ ਅਤੇ ਉਨ੍ਹਾਂ ਪ੍ਰਤੀ ਅਗਾਧ ਸ਼ਰਧਾ ਪੇਸ਼ ਕੀਤੀ:

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰੋ ਨਿਵਾਸ ॥*
*ਖਾਲਸਾ ਮੇਰੋ ਇਸਟ ਸੁਹਿਰਦ। ਖਾਲਸਾ ਮੇਰੋ ਕਹੀਅਤ ਬਿਰਦ ॥*
*ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਾਤ ਪਿਤਾ ਸੁਖਦਾਈ ॥*

*ਖਾਲਸਾ ਮੇਰੋ ਪਿੰਡ ਪ੍ਰਾਨ। ਖਾਲਸਾ ਮੇਰੀ ਜਾਨ ਕੀ ਜਾਨ ॥*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਣ ਸੂਰਾ ॥*
*ਖਾਲਸਾ ਮੇਰੋ ਬੁਧ ਅਰ ਗਿਆਨ। ਖਾਲਸੇ ਕਾ ਹੋ ਧਰੋ ਧਿਆਨ ॥*
*ਹੋ ਖਾਲਸੇ ਕੋ ਖਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ ॥*

(ਸਰਬ ਲੋਹ)

ਇਉਂ ਫ਼ਰਸ਼ ਦਾ ਮਾਨਵ ਜਾਤ, ਕੁਲ, ਕਿਰਤ, ਕਰਮ, ਦੇਸ਼, ਰੰਗ ਦੇ ਭੇਦ-ਭਾਵ ਤੋਂ ਮੁਕਤ ਹੋ ਕੇ ਅਰਸ਼ੀ ਗੁਰਦੇਵ ਦੀ ਛੁਹ ਨਾਲ ਅਰਸ਼ ਤੇ ਫ਼ਰਸ਼ ਦੋਹਾਂ ਮੰਡਲਾਂ ਦਾ ਸਰਦਾਰ ਬਣ ਗਿਆ। ਇਹ ਸਿਰਜਨਾ ਮਾਨਵਤਾ ਦੇ ਇਤਿਹਾਸ ਵਿਚ ਅਜੋੜ ਹੈ ਅਤੇ ਅਨੁਭਵ ਵਿਚ ਆ ਸਕਣ ਵਾਲੀ ਵੱਡੀ ਤੋਂ ਵੱਡੀ ਕਰਾਮਾਤ ਹੈ।

**6. ਸੰਘਰਸ਼**

ਸਿਰਜਣਾ ਤੇ ਸੰਘਰਸ਼ ਦਾ ਤਾਣੇ ਪੇਟੇ ਦਾ ਸੰਬੰਧ ਹੈ। ਜਿਵੇਂ ਕਾਲ ਅਕਾਲ ਦਾ ਪਰਛਾਵਾਂ ਹੁੰਦਾ ਹੈ, ਤਿਵੇਂ ਸਿਰਜਣਾ ਸੰਘਰਸ਼ ਨੂੰ ਜਨਮ ਦਿੰਦੀ ਹੈ। ਸੰਘਰਸ਼ ਦੀ ਪ੍ਰਤੀਕ ਤੇਗ਼ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਦੀ ਉਸਤਤ "ਜੈ ਤੇਗੰ" ਦੀ ਧੁਨੀ ਨਾਲ ਕੀਤੀ ਹੈ:

*ਸ੍ਰੀ ਅਕਾਲ ਜੀ ਕੀ ਉਸਤਤ ॥*
*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਮੰਡੰ ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤ ਅਮੰਡੰ ਭਾਨ ਪ੍ਰਭੰ ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਬਿਖ ਹਰਣੰ ਅਸ ਸਰਣੰ ॥*
*ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥*

(ਬਚਿਤ੍ਰ ਨਾਟਕ)

ਗੁਰੂ ਗੋਬਿੰਦ ਸਿੰਘ ਜੀ ਸੰਘਰਸ਼-ਕਰਤਾ ਦੇ ਰੂਪ ਵਿਚ ਮਹਾਨ ਆਦਰਸ਼ ਦੇ ਲਖਾਇਕ ਹਨ। ਦੁਨੀਆਂ ਦੇ ਸੂਰਮੇ, ਰਾਜੇ, ਛਤਰਪਤੀ, ਦਿਗ-ਵਿਜੈਈ, ਜਰਨੈਲ ਤੇ ਸਮਰਾਟ ਆਪਣੇ ਸੰਘਰਸ਼ ਦਾ ਉਦੇਸ਼ ਆਪਣੀ ਬਹਾਦਰੀ ਦੀ ਧਾਂਕ ਲੋਕ-ਮਨਾਂ ਉੱਤੇ ਬਿਠਾਉਣਾ,ਧਰਤੀ ਤੇ ਧਨ ਦਾ ਪ੍ਰਾਪਤ ਕਰਨਾ ਅਤੇ ਆਪਣੇ ਆਪ ਨੂੰ ਬੇ-ਜੋੜ ਸਾਬਤ ਕਰਨਾ, ਚਿਤਵਦੇ ਹਨ, ਉਥੇ ਗੁਰੂ ਗੋਬਿੰਦ ਸਿੰਘ ਜੀ ਦਾ ਸੰਘਰਸ਼ਮਈ ਜੀਵਨ ਧਰਮ ਚਲਾਉਣ, ਸੰਤ ਉਬਾਰਨ, ਧਰਮ ਯੁੱਧ ਲਈ ਜੂਝਣ ਦਾ ਆਦਰਸ਼ ਪੇਸ਼ ਕਰਦਾ ਹੈ। ਇਸੇ ਲਈ ਇਨ੍ਹਾਂ ਨੂੰ ਦੁਨੀਆ ਦੇ ਮਹਾਨ ਜਰਨੈਲਾਂ ਵਾਂਗ ਵੱਡੇ ਵੱਡੇ ਅਲੰਕਾਰਾਂ ਤੇ ਲੱਛੇਦਾਰ ਵਿਸ਼ੇਸ਼ਣਾਂ ਨਾਲ ਨਹੀਂ, ਸਗੋਂ

"ਸੰਤ ਸਿਪਾਹੀ" ਦੇ ਨਿਮਰਤਾ ਵਾਲੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਕਮਾਣ ਉਨ੍ਹਾਂ ਦੇ ਮੋਢੇ ਦਾ ਸ਼ਿੰਗਾਰ ਸੀ; ਸੋਨ ਮੁਖੀ ਤੀਰਾਂ ਦਾ ਭੱਥਾ ਸਦਾ ਭਰਿਆ ਭਕੁੰਨਾ ਰਹਿੰਦਾ ਸੀ; ਸ੍ਰੀ ਸਾਹਿਬਾਂ ਸੱਜੇ ਖੱਬੇ ਬਿਜਲੀਆਂ ਵਾਂਗ ਲਿਸ਼ਕਦੀਆਂ ਰਹਿੰਦੀਆਂ ਸਨ; ਚੱਕਰ ਸੀਸ ਉਤੇ ਝਿਲਮਿਲਾਉਂਦੇ ਰਹਿੰਦੇ ਸਨ, ਅਤੇ ਆਪ ਦੇ ਅੰਗ ਅੰਗ ਵਿਚ ਨਿਤਾਣੇ, ਨਿਆਸਰੇ ਤੇ ਗ਼ਰੀਬ ਦੀ ਰੱਛਿਆ ਰਿਆਇਤ ਦਾ ਚਾਅ ਠਾਠਾਂ ਮਾਰਦਾ ਸੀ, ਪਰ ਆਪ ਦਾ ਮਨ ਸਦਾ ਅਕਾਲ-ਪੁਰਖ ਵਿਚ ਸਮੋਇਆ ਰਹਿੰਦਾ ਸੀ, ਸੁਰਤਿ ਪ੍ਰਭੂ ਚਰਨਾਂ ਵਿਚ ਲੀਨ ਰਹਿੰਦੀ ਸੀ ਅਤੇ ਜੀਭ ਤੇ ਨੇਤਰ ਨਾਮ-ਰੱਤੇ ਤੇ ਰੰਗ-ਰੱਤੇ ਰਹਿੰਦੇ ਸਨ। ਕੀ ਮਜਾਲ ਕੋਈ ਕਲ ਕਲੂਖਤ ਇਸ ਧਰਮੀ ਯੋਧੇ ਦੇ ਨੇੜੇ ਫੜਕ ਸਕੇ, ਕਿਉਂਕਿ ਅੰਤਰ ਆਤਮੇ ਪ੍ਰਭੂ ਗਿਆਨ ਦੀ ਜੋਤਿ ਲਟ ਲਟ ਮੱਚਦੀ ਰਹਿੰਦੀ ਸੀ ਅਤੇ ਇਨ੍ਹਾਂ ਦਾ ਦਿਲ ਸ਼ੀਸ਼ੇ ਵਾਂਗ ਨਿਰਮਲ ਹੋਣ ਕਰ ਕੇ ਵਸਤੂ ਵਿਚ ਪ੍ਰਭੂ ਨੂੰ ਲਖਦਾ ਅਤੇ ਸਰਬਤ ਦੇ ਭਲੇ ਲਈ ਲੋਚਦਾ ਰਹਿੰਦਾ ਸੀ :

*ਧਨ ਜੀਓ ਤਿਹ ਕੋ ਜਗ ਮੈ*
*ਮੁਖ ਤੇ ਹਰਿ ਚਿਤ ਮੈ ਜੁੱਧੁ ਬਿਚਾਰੈ ॥*
*ਦੇਹ ਅਨਿਤ ਨ ਨਿਤ ਰਹੈ*
*ਜਸ ਨਾਵ ਚੜੈ ਭਵ ਸਾਗਰ ਤਾਰੈ ॥*
*ਧੀਰਜ ਧਾਮ ਬਨਾਇ ਇਹੈ ਤਨ*
*ਬੁਧਿ ਸੁ ਦੀਪਕ ਜਿਉ ਉਜੀਆਰੈ ॥*
*ਗਯਾਨਹਿ ਕੀ ਬਢਨੀ ਮਨਹੁ ਹਾਥ ਲੈ*
*ਕਾਤਰਤਾ ਕੁਤਵਾਰ ਬੁਹਾਰੈ" ॥* (ਕ੍ਰਿਸ਼ਨ ਅਵਤਾਰ)

ਸੰਘਰਸ਼ ਲਈ ਚਾਉ ਤੇ ਉਮਾਹ ਤਾਂ ਉਦੋਂ ਹੀ ਜ਼ਾਹਰ ਹੋ ਗਿਆ ਸੀ, ਜਦੋਂ ਆਪ ਨੇ ਨੌਂ ਸਾਲ ਦੀ ਉਮਰ ਵਿਚ ਹੀ ਗੁਰਦੇਵ ਪਿਤਾ ਨੂੰ ਦੀਨਾਂ, ਦੁਖੀਆਂ ਦੀ ਬਾਹੁੜੀ ਲਈ ਬਲੀਦਾਨ ਦੇਣ ਲਈ ਤੋਤਲੇ ਬੋਲ ਬੋਲੇ ਸਨ। ਸ਼ਹੀਦੀ ਸਾਕੇ ਤੋਂ ਪਿੱਛੋਂ ਜਦੋਂ ਆਪ ਨੇ ਜਨ-ਸਾਧਾਰਨ ਨੂੰ ਕੇਸ਼ਾਂ ਧਾਰੀ ਤੇ ਸ਼ਸਤਰ-ਧਾਰੀ ਹੋਣ ਦੀ ਆਗਿਆ ਕੀਤੀ ਅਤੇ ਰਣਜੀਤ ਨਗਾਰੇ ਉੱਤੇ ਚੋਟਾਂ ਲਾਈਆਂ ਤਾਂ ਪਹਾੜੀ ਰਾਜੇ ਈਰਖਾ ਦੀ ਅੱਗ ਨਾਲ ਬਲ ਉਠੇ। ਕਾਬਲ ਦੇ ਸਿੱਖਾਂ ਵਲੋਂ ਭੇਜਿਆ ਅਤਿ ਸੁੰਦਰ ਸ਼ਾਮਿਆਨਾ, ਆਸਾਮ ਦੀ ਸੰਗਤ ਵਲੋਂ ਭੇਟਾ ਹੋਏ ਹਥਿਆਰ ਤੇ ਪ੍ਰਸ਼ਾਦੀ ਨਾਂ ਦਾ ਹਾਥੀ ਅਤੇ ਅਖੌਤੀ ਨੀਵੀਆਂ ਜਾਤਾਂ ਵਾਲਿਆਂ ਦਾ ਘੋੜਿਆਂ ਉਤੇ ਚੜ੍ਹਨਾ ਅਤੇ ਸੂਰਮਿਆਂ ਦਾ ਵੇਸ ਬਣਾਉਣਾ ਰਾਜਪੂਤ ਰਾਜਿਆਂ ਲਈ ਜਰਨਾ ਔਖਾ ਹੋ

ਗਿਆ ਅਤੇ ਉਹ ੧੬੮੫ ਈਸਵੀ ਵਿਚ ਭੰਗਾਣੀ ਦੇ ਮੈਦਾਨ ਵਿਚ ਪਿੰਡਾਣੇ ਹੀ ਇਨ੍ਹਾਂ ਨਾਲ ਉਲਝ ਪਏ :

*ਫਤੇ ਸਾਹ ਕੋਪਾ ਤਬ ਰਾਜਾ ॥*
*ਲੋਹ ਪੜਾ ਹਮ ਸੋ ਬਿਨ ਕਾਜਾ ॥* (ਬਚਿਤ੍ਰ ਨਾਟਕ)

ਪਹਿਲੀ ਵੇਰ ਗੁਰ ਗੋਬਿੰਦ ਦੀ ਕਮਾਨ ਹੇਠ ਸਾਧਾਰਨ ਲੋਕ ਇਸ ਪਹਾੜੀ ਇਲਾਕੇ ਵਿਚ ਪਰੰਪਰਾਈ ਰਾਜਪੂਤਾਂ ਦੀ ਸਿਧਾਈ ਤੇ ਸਿਖਾਈ ਫ਼ੌਜ ਨਾਲ ਭਿੜੇ। ਸਾਧਾਰਨ ਕੁੱਤਕਿਆਂ ਨੇ ਤਲਵਾਰਾਂ ਦੇ ਮੂੰਹ ਤੋੜ ਦਿਤੇ ਅਤੇ ਖੱਬੀ ਖ਼ਾਨ ਰਾਜਪੂਤ ਮੈਦਾਨ ਵਿਚ ਢੇਰੀ ਹੋਏ। ਜਦੋਂ ਰਾਜਿਆਂ ਦੀਆਂ ਫ਼ੌਜਾਂ ਭੱਜ ਉਠੀਆਂ ਤਾਂ ਕਿਸੇ ਨੇ ਉਨ੍ਹਾਂ ਦਾ ਪਿੱਛਾ ਨਾ ਕੀਤਾ ਅਤੇ ਨਾ ਹੀ ਇੰਚ ਭਰ ਧਰਤੀ ਕਬਜ਼ੇ ਵਿਚ ਲਈ, ਸਗੋਂ ਗੁਰੂ ਨੇ ਇਸ ਜਿੱਤ ਨੂੰ ਪ੍ਰਭੂ ਪਰਾਇਣ ਕਰ ਕੇ ਉਸ ਦਾ ਸ਼ੁਕਰਾਨਾ ਕ੍ਰੀਤਾ :

*ਰਣੰ ਤਿਆਗਿ ਭਾਗੇ ॥*
*ਸਬੈ ਤ੍ਰਾਸ ਪਾਗੇ ॥*
*ਭਈ ਜੀਤ ਮੇਰੀ ॥*
*ਕ੍ਰਿਪਾ ਕਾਲ ਤੇਰੀ ॥* (ਬਚਿਤ੍ਰ ਨਾਟਕ)

ਇਸ ਤੋਂ ਪਿੱਛੇ ਲਗਾਤਾਰ ਵੀਹ ਸਾਲ ਤਲਵਾਰ ਖੜਕਦੀ ਰਹੀ, ਕਿਲ੍ਹੇ ਉੱਸਰਦੇ ਰਹੇ, ਤੀਰਾਂ ਦੀਆਂ ਅਣੀਆਂ ਤਿੱਖੀਆਂ ਹੁੰਦੀਆਂ ਰਹੀਆਂ; ਸੰਗਰਾਮ ਮੱਚਦੇ ਰਹੇ ਅਤੇ ਸੂਰਮੇ ਆਮ੍ਹੋ-ਸਾਹਮਣੇ ਭਿੜਦੇ ਰਹੇ। ਨਦੌਣ ਦਾ ਜੰਗ, ਗੁਲੇਰ ਦੀ ਝੜਪ, ਹੁਸੈਨੀ ਦਾ ਯੁੱਧ, ਅਨੰਦਪੁਰ ਦੀ ਪਹਿਲੀ ਤੇ ਦੂਜੀ ਲੜਾਈ, ਨਿਰਮਹੀ ਦੀ ਲੜਾਈ , ਬਸਾਲੀ ਦੀ ਜੰਗ, ਅਨੰਦਪੁਰ ਦੀ ਤੀਜੀ ਤੇ ਚੌਥੀ ਲੜਾਈ, ਸਰਸਾ ਦੀ ਜੰਗ, ਚਮਕੌਰ ਦਾ ਯੁੱਧ, ਮੁਕਤਸਰ (ਖਿਦਰਾਣਾ) ਦੀ ਲੜਾਈ, ਜੇਂ. ਦੀ ਲੜਾਈ ਆਦਿ ਕਈ ਰਣ ਤੱਤੇ ਹੋਏ। ਅਨੇਕਾਂ ਪ੍ਰਾਣੀ ਪਾਰ ਬੋਲੇ, ਅਣਗਿਣਤ ਫੱਟੜ ਹੋਏ, ਬੇਸ਼ੁਮਾਰਾਂ ਦੇ ਅੰਗ ਭੰਗ ਹੋਏ, ਪਰ ਬਲਿਹਾਰ ਜਾਈਏ ਆਦਰਸ਼ਕ "ਸੰਤ-ਸਿਪਾਹੀ" ਦੇ ਵਿਸ਼ਾਲ ਹਿਰਦੇ ਦੇ, ਜੋ ਦੋਸਤ ਦੁਸ਼ਮਣ ਹਰੇਕ ਲਈ ਹਰ ਸਮੇਂ ਸ਼ੁਭ ਕਾਮਨਾਵਾਂ ਪ੍ਰਦਾਨ ਕਰਦਾ ਰਿਹਾ। ਇਕ ਦਿਨ ਕੁਝ ਕੁ ਸਿੱਖਾਂ ਨੇ ਘੋਰ ਸੰਗਰਾਮ ਪਿਛੋਂ ਸਜੇ ਦੀਵਾਨ ਵਿਚ ਭਾਈ ਘਨੱਈਆ ਨਾਂ ਦੇ ਇਕ ਸਿੱਖ ਬਾਰੇ ਸ਼ਿਕਾਇਤ ਕੀਤੀ ਕਿ ਉਹ ਲੜਾਈ ਵਿਚ ਫੱਟੜ ਹੋਏ ਵੈਰੀਆਂ ਨੂੰ ਪਾਣੀ ਪਿਆ ਕੇ ਅਗਲੇ ਦਿਨ ਲੜਨ ਲਈ ਸੁਰਜੀਤ ਕਰ ਦੇਂਦਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨੱਈਏ ਨੂੰ ਬੁਲਾ ਕੇ

ਪੁੱਛਿਆ। ਉਸ ਨੇ ਜਵਾਬ ਦਿਤਾ ਕਿ ਉਹ ਤਾਂ ਕੇਵਲ ਗੁਰਦੇਵ ਦੇ ਪੜ੍ਹਾਏ ਪਾਠ ਉੱਤੇ ਅਮਲ ਕਰਦਾ ਹੈ। ਗੁਰੂ ਨੇ ਪ੍ਰਸੰਨ ਚਿਤ ਹੋ ਕੇ ਉਸ ਨੂੰ ਛਾਤੀ ਨਾਲ ਲਾਇਆ ਅਤੇ ਮਲ੍ਹਮ ਦੀ ਡੱਬੀ ਦੇ ਕੇ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਕਰਨ ਦੀ ਤਾਕੀਦ ਕੀਤੀ।

ਦੂਜੀ ਬੇਮਿਸਾਲ ਗੱਲ ਇਹ ਹੈ ਕਿ ਗੁਰੂ ਸਾਹਿਬ ਕਦੇ ਵੀ ਲੜਾਈ ਦਾ ਕਾਰਨ ਆਪ ਨਹੀਂ ਬਣੇ ਅਤੇ ਨਾ ਹੀ ਕਿਸੇ ਅਖੋਤੀ ਵੈਰੀ ਉਤੇ ਪਹਿਲਾਂ ਵਾਰ ਕੀਤਾ। ਆਪ ਤੀਰ ਅਤੇ ਤਲਵਾਰ ਦੇ ਇੰਨੇ ਧਨੀ ਸਨ ਕਿ ਤੀਰ ਵੈਰੀ ਦੇ ਬੋਲ ਨੂੰ ਵਿੰਨ੍ਹ ਸੁੱਟਦਾ ਸੀ ਅਤੇ ਤਲਵਾਰ ਬੱਬਰ ਸ਼ੇਰਾਂ ਦੇ ਧੜ ਵਿਚੋਂ ਆਰ-ਪਾਰ ਲੰਘ ਜਾਂਦੀ ਸੀ, ਪਰ ਇਹ ਅਣੀਆਲਾ ਤੀਰ ਜਾਂ ਬਾਂਕੀ ਤਲਵਾਰ ਕੇਵਲ ਉਦੋਂ ਚਲੀ ਜਦੋਂ ਮੁਆਮਲਾ ਉਨ੍ਹਾਂ ਦੇ ਕੌਲ ਮੁਤਾਬਿਕ ਸਭ ਹੀਲਿਆਂ ਤੋਂ ਲੰਘ ਗਿਆ :

*ਚੂੰ ਕਾਰ ਅਜ ਹਮਾ ਹੀਲਤੇ ਦਰ ਗੁਜਸਤ ॥*
*ਹਲਾਲ ਅਸਤ ਬੁਰਦਨ ਬਸਮਸੀਰ ਦਸਤ ॥* (ਜ਼ਫਰਨਾਮਾ)

ਜਦੋਂ ਅਜੇਹੀ ਹਾਲਤ ਆ ਬਣੇ ਤਾਂ ਗੁਰੂ ਦੇ ਆਦਰਸ਼ ਅਨੁਸਾਰ ਜੂਨਾਂ ਦੇ ਸਿਰਤਾਜ ਮਾਨਵ ਦਾ ਇਕੋ ਇਕ ਧਰਮ ਹੈ ਕਿ ਉਹ ਆਪਣੇ ਮਨ ਦੀਆਂ ਸਾਰੀਆਂ ਕਾਮਨਾਵਾਂ ਸਮੇਟ ਲਵੇ ਅਤੇ ਜਪੁ, ਤਪੁ, ਭਗਤੀ, ਧਨਧਾਮ, ਰਿੱਧਾਂ, ਸਿੱਧਾਂ ਤੇ ਨੌ ਨਿੱਧਾਂ ਰਣ ਵਿਚ ਜੂਝਣ ਵਿਚ ਹੀ ਸਮਝੇ ਅਤ ਸ਼ਸਤਰਾਂ ਰੂਪੀ ਇਕੋ ਇਕ ਪੀਰ ਦੀ ਆਰਾਧਨਾ ਕਰੇ :

*ਅਸਿ ਕਿਰਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ ॥* (ਸਸਤ੍ਰ ਨਾਮ ਮਾਲਾ)

ਅਜਿਹੀ ਸਥਿਤੀ ਸਮੇਂ ਗੁਰੂ ਦੀ ਆਪਣੀ ਕੀਤੀ ਅਰਦਾਸ, ਪ੍ਰਾਣੀ ਮਾਤਰ ਦੇ ਈਮਾਨ ਨੂੰ ਤਾਜ਼ਾ ਕਰਨ ਵਾਲੀ ਹੈ :

*ਹੇ ਰਵਿ ਹੇ ਸਸਿ ਹੇ ਕਰੁਣਾ ਨਿੱਧ*
*ਮੇਰੀ ਅਬੈ ਬਿਨਤੀ ਸੁਨਿ ਲੀਜੈ ॥*
*ਔਰ ਨ ਮਾਂਗਤ ਹਉ ਤੁਮ ਤੇ ਕਛੁ*
*ਚਾਹਤ ਹੌ ਚਿਤ ਮੈਂ ਸੋਈ ਕੀਜੈ ॥*
*ਸਸਤ੍ਰਨ ਸਿਉਂ ਅਤਿ ਹੀ ਰਣ ਭੀਤਰ*
*ਜੂਝ ਮਰੋਂ ਤਉ ਸਾਚ ਪਤੀਜੈ ॥*
*ਸੰਤ ਸਹਾਇ ਸਦਾ ਜਗ ਮਾਇ*
*ਕ੍ਰਿਪਾ ਕਰਿ ਸਯਾਮ ਇਹੈ ਬਰ ਦੀਜੈ ॥* (ਕ੍ਰਿਸ਼ਨ ਅਵਤਾਰ)

ਤੀਜੀ ਨਵੇਕਲੀ ਗੱਲ ਜੋ ਇਨ੍ਹਾਂ ਦੇ ਸੰਘਰਸ਼ਮਈ ਜੀਵਨ ਵਿਚੋਂ ਝਲਕਦੀ ਹੈ, ਇਹ ਹੈ ਕਿ ਜੂਝਣ ਤੋਂ ਪਹਿਲਾਂ ਧਰਮ ਤੇ ਨਿਆਂ ਦਾ ਪੱਖ ਦ੍ਰਿੜ੍ਹ ਕਰ ਲੈਣ ਉਪਰੰਤ ਵੈਰੀ ਦੇ ਸੈਨਿਕ ਬਲ ਨੂੰ ਆਪ ਨੇ ਕਦੇ ਨਿਗਾਹ ਹੇਠ ਨਹੀਂ ਲਿਆਂਦਾ ਸੀ। ਭਾਵੇਂ ਦੁਸ਼ਮਣ ਚਾਲ੍ਹੀ ਹੋਣ, ਚਾਹੇ ਚਾਲ੍ਹੀ ਹਜ਼ਾਰ ਜਾਂ ਚਾਲ੍ਹੀ ਲੱਖ ਹੋਣ ਤਾਂ ਵੀ ਇਨ੍ਹਾਂ ਦੀ ਦ੍ਰਿਸ਼ਟੀ ਵਿਚ ਇਸ ਨਾਲ ਕੋਈ ਫ਼ਰਕ ਨਹੀਂ ਸੀ ਆਉਂਦਾ। ਇਸੇ ਤਰ੍ਹਾਂ ਜੇ ਆਪ ਦੇ ਸਾਥੀ ਹਜ਼ਾਰਾਂ ਲੱਖਾਂ ਵਿਚ ਹੋਣ ਤੇ ਪਿਛੋਂ ਸੈਂਕੜਿਆਂ ਵਿਚ ਰਹਿ ਜਾਣ ਜਾਂ ਇਨ੍ਹਾਂ ਦੀ ਗਿਣਤੀ ਘਟਦੀ ਘਟਦੀ ਇਕ ਦੋ ਤਕ ਆ ਜਾਵੇ ਤਾਂ ਵੀ ਆਪ ਇਸ ਵਿਚ ਕੋਈ ਭਿੰਨ-ਭੇਦ ਨਹੀਂ ਵਿਚਾਰਦੇ ਸਨ। ਪਹਾੜੀ ਰਾਜਿਆਂ ਦੀਆਂ ਲੜਾਈਆਂ ਵੇਲੇ ਮੁਗਲਾਂ ਤੇ ਪਹਾੜੀਆਂ ਦੀ ਮਿਲਵੀਂ ਸੈਨਾਂ ਹਜ਼ਾਰ ਤਕ ਫੈਲ ਗਈ ਸੀ ਅਤੇ ਚਮਕੌਰ ਦੀ ਲੜਾਈ ਸਮੇਂ ਅਣਗਿਣਤ ਮੁਲਖਈਆ ਗਿਣਤੀ ਦੇ ਚਾਲ੍ਹੀ ਭੁੱਖੇ ਸਿੱਖਾਂ ਉੱਤੇ ਟੁੱਟ ਕੇ ਪੈ ਗਿਆ ਸੀ, ਪਰ ਗੁਰੂ ਦੀ ਦ੍ਰਿੜ੍ਹਤਾ ਜਿਉਂ ਦੀ ਤਿਉਂ ਸਥਿਰ ਰਹੀ :

*ਚੂ ਹਕ ਯਾਰ ਬਾਸਦ ਚਿ: ਦੁਸਮਣ ਕੁਨਦ ॥*
*ਅਗਰ ਦੁਸਮਣੀ ਰਾ ਬਸਦ ਤਨ ਕੁਨਦ ॥* (ਜ਼ਫਰਨਾਮਾ)

ਇਹ ਪ੍ਰਭੂ ਵਿਸ਼ਵਾਸ ਤੇ ਸਿਦਕ ਚਰਮ ਸੀਮਾ ਉੱਤੇ ਜਾ ਪੁੱਜਾ ਜਦੋਂ ਦੁਸ਼ਮਣ ਚੋਹਾਂ ਕੂੰਟਾਂ ਵਿਚ ਫੈਲ ਗਏ ਅਤੇ ਸਾਰੇ ਸੰਗੀ ਸਾਥੀ ਇਕ ਇਕ ਕਰ ਕੇ ਵਿਛੜ ਗਏ ਅਤੇ ਪੰਜ ਭੂਤਕ ਤਨ, ਹਥਲੀ ਸਿਰੀ ਸਾਹਿਬ ਤੇ ਅੰਤਰ ਆਤਮੇ ਪ੍ਰਭੂ ਅਨੁਭਵ ਸੰਗ ਮਾਤਰ ਰਹਿ ਗਏ ਪਰ ਆਪ ਫਿਰ ਵੀ ਧਰਮ ਯੁੱਧ ਦੇ ਚਾਉ ਨਾਲ ਉਮਾਹ ਵਿਚ ਆ ਕੇ ਪੁਕਾਰ ਰਹੇ ਸਨ ਕਿ ਧਨ-ਦੌਲਤ ਨਿਗੂਣੀ ਚੀਜ਼ ਹੈ; ਰਿੱਧੀਆਂ ਫੋਕਟ ਹਨ; ਜੋਗ-ਸਾਧਨਾ ਵਿਅਰਥ ਹੈ ਅਤੇ ਮੈਂ ਇਕੋ ਇਕ ਵਰ ਚਾਹੁੰਦਾ ਹਾਂ ਮੇਰੇ ਮਾਲਕ! ਕਿ ਰਣ-ਤੱਤੇ ਵਿਚ ਜੂਝਦਾ ਹੋਇਆ ਤੇਰੇ ਚਰਨਾਂ ਵਿਚ ਸਮਾ ਜਾਵਾਂ :

*ਜੋ ਕਿਛੁ ਇੱਛ ਕਰੋ ਧਨ ਕੀ*
*ਤੋ ਚਲਿਓ ਧਨ ਦੇਸਨ ਦੇਸ ਤੇ ਆਵੈ ॥*
*ਔ ਕਿਛੁ ਰਿੱਧਨ ਸਿਧਨ ਪੈ*
*ਹਮਰੋ ਨਹੀਂ ਨੈਕ ਹੀਯਾ ਲਲਚਾਵੈ ॥*
*ਔਰ ਸੁਨੋ ਕਛੁ ਜੋਗ ਬਿਖੈ*
*ਕਹ ਕੌਣ ਇਤੋ ਤਪ ਕੈ ਤਨ ਤਾਵੈ ॥*
*ਜੂਝ ਮਰਉਂ ਰਣ ਮਹਿ ਤਜ ਭੈ*
*ਤੁਮ ਤੇ ਪ੍ਰਭ ਸਾਮ ਇਹੈ ਵਰੁ ਪਾਵੈ ॥* (ਕ੍ਰਿਸ਼ਨ ਅਵਤਾਰ)

ਇਸ ਸੰਘਰਸ਼ ਦੀ ਚੌਥੀ ਅਨੂਠੀ ਝਲਕ ਇਹ ਹੈ ਕਿ ਸੰਤ-ਸਿਪਾਹੀ ਗੁਰੂ ਨੇ ਕਦੇ ਅਖੌਤੀ ਦੁਸ਼ਮਣ ਨੂੰ ਸਦੀਵੀ ਦੁਸ਼ਮਣ ਨਾ ਹੀ ਸਮਝਿਆ ਸੀ ਅਤੇ ਨਾ ਹੀ ਬਣਾਇਆ ਸੀ। ਜਿਸ ਦੇ ਅੱਜ ਦੇ ਚੱਜ ਆਚਾਰ ਪੁੱਠੇ ਸਨ, ਉਸ ਪ੍ਰਤੀ ਸਿੰਘ ਗਰਜਨਾ ਕੀਤੀ ਅਤੇ ਜੇ ਉਹ ਕਲ੍ਹ ਨੂੰ ਸ਼ਰਨ ਆ ਗਿਆ ਤਾਂ ਸ਼ਰਨ-ਪਾਲਕ ਨੇ ਆਏ ਨੂੰ ਕੰਠ ਨਾਲ ਲਾ ਲਿਆ। ਪਹਾੜੀ ਰਾਜੇ ਭੰਗਾਣੀ ਦੇ ਮੈਦਾਨ ਵਿਚ ਖ਼ਾਹ-ਮਖ਼ਾਹ ਆ ਗਲ ਪਏ ਤਾਂ ਆਪ ਨੇ ਜੰਗ ਦੇ ਮੈਦਾਨ ਵਿਚ ਝਾੜ ਸੁੱਟੇ, ਪਰ ਨਦੌਣ ਦੀ ਲੜਾਈ ਵਿਚ ਜਦ ਮੁਗ਼ਲਾਂ ਤੋਂ ਡਰਦੇ ਸ਼ਰਨ ਵਿਚ ਆਏ, ਤਾਂ ਆਪ ਨੇ ਰੱਖਿਆ ਕੀਤੀ।

ਇਸੇ ਤਰ੍ਹਾਂ ਔਰੰਗਜ਼ੇਬ ਮਜ਼੍ਹਬੀ ਤਅੱਸਬ ਅਧੀਨ ਫ਼ੌਜਾਂ ਚਾੜ੍ਹਦਾ ਰਿਹਾ ਤਾਂ ਲੜਾਈ ਹੁੰਦੀ ਰਹੀ। ਉਸ ਦੇ ਅਹਿਲਕਾਰ ਜੰਗ ਜਿੱਤਣ ਲਈ ਧੋਖਾ, ਫ਼ਰੇਬ ਤੇ ਝੂਠੀਆਂ ਕਸਮਾਂ ਦੀ ਓਟ ਲੈਂਦੇ ਰਹੇ ਤਾਂ ਆਪ ਨੇ ਬਾਦਸ਼ਾਹ ਨੂੰ ਲਿਖਿਆ ਕਿ ਅਜੇਹੀਆਂ ਹਰਕਤਾਂ ਬਾਦਸ਼ਾਹ ਦੀ ਸ਼ਾਨ ਉੱਤੇ ਬਦਨੁਮਾ ਧੱਬਾ ਹਨ :

*ਨਾ ਜੇਬਤ ਤੁਰਾ ਨਾਮੇ ਔਰੰਗਜੇਬ ॥*
*ਕਿ ਔਰੰਗਜੇਬਾਂ ਆਇਦ ਫਰੇਬ ॥* (ਜ਼ਫਰਨਾਮਾ)

ਆਖਰੀ ਸਮੇਂ ਜਦੋਂ ਔਰੰਗਜ਼ੇਬ ਮਰ ਗਿਆ ਅਤੇ ਉਸ ਦੇ ਜੇਠੇ ਪੁੱਤਰ ਮੁਅੱਜ਼ਮ ਨੇ ਦਿੱਲੀ ਦੇ ਤਖ਼ਤ ਲਈ ਆਪਣੇ ਜਾਇਜ਼ ਹੱਕ ਦੀ ਪ੍ਰਾਪਤੀ ਲਈ ਗੁਰੂ ਜੀ ਤੋਂ ਸਹਾਇਤਾ ਮੰਗੀ ਤਾਂ ਆਪ ਜੀ ਨੇ ਆਪਣੇ ਪਿਤਾ, ਚਹੁੰਆਂ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੇ ਸ਼ਹੀਦ ਕਰਨ ਵਾਲੇ ਬਾਦਸ਼ਾਹ ਦੇ ਪੁੱਤਰ ਦੀ ਵਾਜਬੀ ਮਦਦ ਤੋਂ ਵੀ ਸੰਕੋਚ ਨਾ ਕੀਤੀ। ਇਨ੍ਹਾਂ ਦੇ ਇਸ ਬੇਮਿਸਾਲ ਕਾਰਨਾਮੇ ਨੂੰ ਵੇਖ ਕੇ ਭਾਈ ਨੰਦ ਲਾਲ "ਗੋਯਾ" ਨੇ ਗੁਰੂ ਦੇ ਤਰੀਕੇ ਕਾਰ ਨੂੰ ਇਉਂ ਬਿਆਨ ਕੀਤਾ ਹੈ :

*ਕੁਫਰ ਅਸਤ ਦਰ ਤਰੀਕਤੇ ਮਾ ਕੀਨਾ ਦਾਸਤਨ ॥*
*ਆਇਨੇ ਮਾ ਅਸਤ ਸੀਨਾ ਚੂੰ ਆਈਨਾ ਦਾਸਤਨ ॥*

(ਭਾਈ ਨੰਦ ਲਾਲ ਗੋਯਾ)

ਪੰਜਵੀਂ ਵਰਣਨ ਯੋਗ ਗੱਲ ਸੰਘਰਸ਼ ਕਰਨ ਵਾਲੇ ਆਗੂ ਅਤੇ ਉਸ ਦੇ ਸਾਥੀਆਂ ਦੇ ਨਿੱਜੀ ਸੰਬੰਧਾਂ ਬਾਰੇ ਹੈ। ਆਮ ਤੌਰ ਤੇ ਜਰਨੈਲਾਂ, ਸਮਰਾਟਾਂ ਤੇ ਬਾਦਸ਼ਾਹਾਂ ਦੇ ਨਾਲ ਹੋ ਕੇ ਜੂਝਣ ਵਾਲੇ ਸਿਪਾਹੀਆਂ ਦੇ ਸੰਬੰਧ ਰੁਪਿਆਂ ਦੀ ਕੜੀ ਨਾਲ ਜੁੜੇ ਹੋਏ ਹੁੰਦੇ ਹਨ। ਤਲਬਾਂ ਦੀ ਟੁਣਕਾਰ ਸਿਪਾਹੀਆਂ ਨੂੰ ਜੀ-ਹਜ਼ੂਰੀਏ ਬਣਾਉਂਦੀ ਹੈ ਅਤੇ ਹਾਕਮ ਦੀ ਆਵਾਜ਼ ਵਿਚ ਹੈਂਕੜ ਦੀ ਹੁੰਗਾਰ ਭਰਦੀ ਹੈ।

ਤਲਬ ਦੀ ਵਾਧ-ਘਾਟ, ਮਿਲਣ ਨਾ ਮਿਲਣ ਵਿਚ ਉਕਾਈ ਜਾਂ ਦੇਰੀ ਅਤੇ ਹਾਕਮ ਦੀ ਸਰੀਰਕ ਤੇ ਪਦਾਰਥਕ ਦਸ਼ਾ ਇਨ੍ਹਾਂ ਸੰਬੰਧਾਂ ਨੂੰ ਪੀਡਾ ਜਾਂ ਪੋਲਾ ਕਰਦੀ ਰਹਿੰਦੀ ਹੈ। ਇਹ ਰਿਸਕਵੀ ਗੰਢ ਹੁੰਦੀ ਹੈ। ਇਸ ਦੀ ਸਥਿਰਤਾ ਉੱਤੇ ਨਾ ਹਾਕਮਾਂ ਨੂੰ ਭਰੋਸਾ ਹੁੰਦਾ ਹੈ ਅਤੇ ਨਾ ਸਿਪਾਹੀਆਂ ਨੂੰ।

ਇਸ ਦੇ ਬਿਲਕੁਲ ਉਲਟ ਗੁਰਦੇਵ "ਸੰਤ ਸਿਪਾਹੀ" ਤੇ ਸਿੱਖ "ਸੰਤ ਸਿਪਾਹੀਆਂ" ਦੇ ਸੰਬੰਧ ਸਨ : ਜੋ ਕੁਝ ਗੁਰਦੇਵ ਦਾ ਸੀ, ਉਹ ਸਭ ਕੁਝ ਸਿੱਖਾਂ ਦਾ ਸੀ "ਮੋ ਗ੍ਰਹ ਮੇ ਤਨ ਤੇ ਮਨ ਤੇ ਸਿਰ ਲਓ ਧਨ ਹੈ ਸਭ ਹੀ ਇਨ ਹੀ ਕਉ" ਗੁਰੂ ਦੇ ਆਪਣੇ ਸ਼ਬਦ ਹਨ ਅਤੇ ਗੁਰੂ ਆਪਣੀ ਸਾਰੀ ਸ਼ਕਤੀ ਦਾ ਸੋਮਾ ਇਨ੍ਹਾਂ ਦੇ ਸਮੂਹ ਨੂੰ ਕਹਿਣ ਵਿਚ ਮਾਣ ਪ੍ਰਤੀਤ ਕਰਦਾ ਹੈ :

*ਜੁਧ ਜਿਤੇ ਇਨ ਹੀ ਕੇ ਪ੍ਰਸਾਦਿ*
*ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥*
*ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ*
*ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥*
*ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ*
*ਇਨਹੀ ਕੀ ਕ੍ਰਿਪਾ ਸਭ ਸੱਤਰੂ ਮਰੇ ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ*
*ਨਹੀ ਮੋ ਸੇ ਗਰੀਬ ਕਰੋਰ ਪਰੇ ॥* (ਖਾਲਸਾ ਮਹਿਮਾ)

ਗੁਰੂ ਨੂੰ ਆਪਣੇ ਸੰਤ ਸਿਪਾਹੀਆਂ ਉੱਤੇ ਅਟੱਲ ਵਿਸ਼ਵਾਸ ਸੀ। ਜੇ ਕਿਧਰੇ ਮਨੁੱਖੀ ਸੁਭਾ ਦੀ ਅੰਤਰੀ ਕਮਜ਼ੋਰੀ ਨੇ ਕਿਸੇ ਸਿੱਖ ਦੇ ਮਨ ਨੂੰ ਡਾਵਾਂ ਡੋਲ ਕੀਤਾ ਤਾਂ ਗੁਰੂ ਆਪਣੇ ਅਟੱਲ ਵਿਸ਼ਵਾਸ ਨਾਲ ਉਸ ਦੀ ਬਾਂਹ ਫੜਦਾ ਰਿਹਾ। ਅਨੰਦਪੁਰ ਦੇ ਘੋਰ ਸੰਘਰਸ਼ ਸਮੇਂ ਬੇਦਾਵੇ ਵਾਲੇ ਸਿੱਖਾਂ ਦੀ ਗੁਰੂ ਨੇ ਜਿਸ ਪਾਰਦਰਸ਼ੀ ਨਿਗਾਹ ਨਾਲ ਬਾਹੁੜੀ ਕੀਤੀ, ਟੁੱਟੀ ਗੰਢੀ ਤੇ ਮੁਕਤੇ ਬਣਾਇਆ, ਇਹ ਵਿਸ਼ਵ ਇਤਿਹਾਸ ਦਾ ਇਕ ਸੁਨਹਿਰੀ ਵਰਕ ਹੈ। ਅਸਲ ਵਿਚ ਗੁਰੂ ਅਤੇ ਸਿੱਖਾਂ ਦਾ ਸੰਬੰਧ "ਸਾਧ-ਬਚਨਾ" ਉੱਤੇ ਆਧਾਰਤ ਹੈ। ਦੋਵੇਂ ਧਿਰਾਂ ਬਚਨ ਪਾਲਣ ਲਈ ਸਿਰ ਦੇਣਾ ਨਿਗੂਣੀ ਗੱਲ ਸਮਝਦੀਆ ਆਈਆਂ ਹਨ :

*ਹਮੂੰ ਮਰਦ ਬਾਇਦ ਸਵਦ ਸੁਖਨਵਰ ॥*
*ਨ ਸਿਕਮੇ ਦਿਗਰ ਦਰ ਦਹਾਨਿ ਦਿਗਰ ॥* (ਜ਼ਫਰਨਾਮਾ)
*ਕਰੈ ਬਚਨ ਜੋ ਪਾਲੈ ਨਾਹੀ ॥*
*ਗੋਬਿੰਦ ਸਿੰਘ ਤਿਸ ਠੋਰ ਨ ਆਹੀ ॥* (ਭਾਈ ਨੰਦ ਲਾਲ ਗੋਯਾ)

ਇਉਂ ਗੁਰੂ ਗੋਬਿੰਦ ਸਿੰਘ ਦੇ ਸੰਘਰਸ਼ਮਈ ਜੀਵਨ ਵਿਚ ਪੰਜ ਅਲੋਕਾਰੀ ਵਡਿਆਈਆਂ ਲੁਪਤ ਹਨ। ਇਸ ਵਿਚ ਤਲਵਾਰ ਦੀ ਲਿਸ਼ਕਾਰ ਨਾਲ ਸਿਮਰਨ ਦੀ ਝੀਣੀ ਪੁਕਾਰ ਹੈ; ਧਰਮ ਤੇ ਨਿਆਂ ਦੀ ਸਥਾਪਤੀ ਲਈ ਜੂਝਣ ਦਾ ਚਾਉ ਹੈ, ਜਿੱਤ ਉੱਤੇ ਅਟੱਲ ਵਿਸ਼ਵਾਸ ਹੈ, ਅਖੌਤੀ ਵੈਰੀ ਲਈ ਪਿਆਰ ਦੀ ਛਲਕ ਹੈ ਅਤੇ ਆਪਣੇ ਸੰਗ ਸਾਥ ਦੀ ਵਫ਼ਾਦਾਰੀ ਉੱਤੇ ਅਗਾਧ ਸ਼ਰਧਾ ਹੈ।

### 7. ਸੰਪੂਰਨਤਾ

ਸੰਘਰਸ਼ ਬੇਕਰਾਰੀ ਦਾ ਦੂਜਾ ਨਾਂ ਮੰਨਿਆ ਜਾਂਦਾ ਹੈ, ਪਰ ਉਪਰ ਦੱਸੀਆਂ ਵਿਸ਼ੇਸ਼ਤਾਈਆਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸੰਘਰਸ਼ਮਈ ਜੀਵਨ ਨੂੰ ਅਡੋਲਤਾ ਪ੍ਰਦਾਨ ਕਰ ਕੇ ਸੰਪੂਰਨਤਾ ਨੂੰ ਸਾਕਾਰ ਕਰ ਦਿਤਾ ਸੀ। ਸੰਪੂਰਨਤਾ ਮਨੁੱਖੀ ਜੀਵਨ ਵਿਚ ਪ੍ਰਾਪਤ ਹੋਣੀ ਅਸੰਭਵ ਸਮਝੀ ਜਾਂਦੀ ਹੈ। ਇਹ ਅਤਿ ਕਠਿਨ ਖੇਡ ਹੈ ਜੋ ਕੋਈ ਟਾਵਾਂ ਟੱਲਾ ਹੀ ਹੁਣ ਤਕ ਇਸ ਧਰਤੀ ਉੱਤੇ ਖੇਡ ਸਕਿਆ ਹੈ।

ਇਹ ਕਲਪਨਾ ਹੀ ਮੁਸ਼ਕਿਲ ਹੈ ਕਿ ਕੋਈ ਨਿੰਦਾ ਤੇ ਉਸਤਤ ਇਕ ਸਮਾਨ ਅਡੋਲ ਰਹਿ ਕੇ ਸੁਣ ਸਕੇ; ਸੁੱਖ ਤੇ ਦੁੱਖ ਜੋ ਦੋਵੇਂ ਅਜਰ ਹਨ, ਇਕੋ ਤਰ੍ਹਾਂ ਜਰ ਸਕੇ ਅਤੇ ਹਰਖ ਤੇ ਸੋਗ ਦੋਹਾਂ ਤੋਂ ਅਪਾਰ ਬੇਪਰਵਾਹੀ ਨਾਲ ਅਛੋਹ ਰਹਿ ਕੇ ਜੀਵਨ ਦੇ ਵਿਗਾਸ ਨੂੰ ਇਕ ਰਸ ਸਥਿਰ ਰਖ ਸਕੇ। ਹਾਂ, ਇਹ ਸੰਭਵ ਹੈ ਕੇਵਲ ਉਥੇ, ਜਿਥੇ ਅਕਾਲ-ਮੂਰਤਿ, ਸੈਭੰ ਤੇ ਪ੍ਰਸਾਦਿ ਰੂਪ ਪ੍ਰਭੂ ਮਾਨਵ-ਬਾਲਕ ਨੂੰ ਆਪਣੀ ਗੋਦ ਵਿਚ ਰਖ ਕੇ ਨਿਰੰਤਰ ਇਹ ਵਿਸ਼ਵਾਸ ਬਣਾਈ ਰਖੇ ਕਿ ਉਹ ਉਸ ਦੇ ਅੰਗ ਸੰਗ ਹੈ ਅਤੇ ਹਰ ਪਲ ਉਸ ਦੀ ਸੁਧ ਤੇ ਸਾਰ ਲੈ ਰਿਹਾ ਹੈ :

*ਕਾਮ ਨ ਕ੍ਰੋਧ ਨ ਲੋਭ ਨ ਮੋਹ*
*ਨਾ ਰੋਗ ਨ ਸੋਗ ਨ ਭੋਗ ਨ ਭੈ ਹੈ ॥*
*ਦੇਹ ਬਹੀਨ ਸਨੇਹ ਸਭੋ ਤਨ*
*ਨੇਹ ਬਿਰਕਤ ਅਗੇਹ ਅਛੈ ਹੈ ॥*
*ਜਾਨ ਕੋ ਦੇਤ ਅਜਾਨ ਕੋ ਦੇਤ*
*ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥*
*ਕਾਹੇ ਕੋ ਡੋਲਤ ਹੈ ਤੁਮਰੀ ਸੁਧ*
*ਸੁੰਦਰ ਸ੍ਰੀ ਪਦਮਾਪਤ ਲੈ ਹੈ ॥* (ਅਕਾਲ ਉਸਤਤਿ)

ਸੁਖ ਤੇ ਦੁੱਖ ਦਾ ਮੋਟਾ ਰੂਪ ਸਹਿਜੇ ਹੀ ਸਮਝ ਆਉਣ ਵਾਲਾ ਹੈ। ਜਦੋਂ ਰੱਜਵਾਂ ਖਾਣ ਨੂੰ ਮਿਲੇ ਤਾਂ ਸੁਖ ਹੁੰਦਾ ਹੈ ਅਤੇ ਜਦੋਂ ਪੇਟ ਖਾਣ ਨੂੰ ਮੰਗੇ ਅਤੇ ਮੂੰਹ ਚੱਬਣ-ਚਿੱਥਣ ਲਈ ਤਰਸੇ ਉਦੋਂ ਦੁੱਖ ਵਾਪਰ ਜਾਂਦਾ ਹੈ; ਜਦੋਂ ਤਨ ਦੇ ਸੁਹਜ

ਸ਼ਿੰਗਾਰ ਵਾਸਤੇ ਮਨ-ਭਾਉਂਦੇ ਬਸਤਰ ਪ੍ਰਾਪਤ ਹੋਣ ਤਾਂ ਸੁਖ ਦਾ ਅਨੁਭਵ ਹੁੰਦਾ ਹੈ, ਪਰ ਇਸ ਦੇ ਉਲਟ ਜਦੋਂ ਸ਼ਰੀਰ ਗਰਮੀ ਜਾਂ ਸਰਦੀ ਨਾਲ ਸੜਦਾ ਜਾਂ ਕਿਧਰੋਂ ਵੀ ਹੱਥ ਪਸਾਰਨ ਦੇ ਬਾਵਜੂਦ ਕੁਝ ਹੱਥ ਨਾ ਲਗਦਾ ਹੋਵੇ ਤਾਂ ਦੁੱਖ ਦਾ ਭਿਆਨਕ ਰੂਪ ਨਜ਼ਰੀਂ ਆਉਣ ਲਗ ਪੈਂਦਾ ਹੈ ਅਤੇ ਇਸੇ ਤਰ੍ਹਾਂ ਜਦੋਂ ਦਿਨ-ਰਾਤ ਬਿਤਾਉਣ ਲਈ ਘਰ-ਘਾਟ ਤੇ ਪਲੰਘ-ਪੀੜ੍ਹਾ ਸੰਵਰਿਆ ਸੁਆਰਿਆ ਮਿਲਦਾ ਹੋਵੇ ਤਾਂ ਸੁਖ ਭੋਗੀਦਾ ਹੈ, ਪਰ ਜਦੋਂ ਧਰਤੀ ਤੇ ਅਕਾਸ਼ ਤੋਂ ਬਿਨਾਂ ਸਿਰ ਲੁਕਾਉਣ ਲਈ ਵੀ ਕੋਈ ਥਾਂ ਨਾ ਹੋਵੇ, ਤਾਂ ਦੁੱਖ ਸਾਹਮਣੇ ਆ ਖੜੋਂਦਾ ਹੈ। ਇਨ੍ਹਾਂ ਦੋਹਾਂ ਹਾਲਤਾਂ ਨੂੰ ਇਕੋ ਜੇਹਾ ਜਾਣਨਾ ਮਨੁੱਖੀ ਸਮਰਥਾ ਦੀ ਗੱਲ ਨਹੀਂ ਹੈ। ਇਹ ਕਰਾਮਾਤ ਗੁਰੂ ਗੋਬਿੰਦ ਸਿੰਘ ਦੀ ਸਰਬਕਲਾ ਸੰਪੂਰਨ ਹਸਤੀ ਵਿਚੋਂ ਪ੍ਰਗਟ ਹੋਈ। ਜਦੋਂ ਸਤਾਰ੍ਹਵੀਂ ਸਦੀ ਦੇ ਅੰਤਲੇ ਦਿਨਾਂ ਵਿਚ ਅਨੰਦਪੁਰ ਅਨੰਦ-ਧਾਮ ਸੀ, "ਗੁਰੂ ਕੇ ਲੰਗਰ" ਅਤੁੱਟ ਚਲਦੇ ਸਨ, ਮਨ ਭਾਉਂਦੇ ਬਸਤਰ ਖੁਲ੍ਹੇ ਡੁਲ੍ਹੇ ਵੰਡੇ ਜਾਂਦੇ ਸਨ, ਅਤੇ ਗੁਰੂ ਕੇ ਕਿਲ੍ਹਿਆਂ ਦੀ ਓਟ ਹਰ ਇਕ ਲਈ ਇਕ ਸਮਾਨ ਆਸਰਾ ਸੀ ਉਦੋਂ ਗੁਰੂ ਤਾਂ ਪ੍ਰਭੂ ਸ਼ੁਕਰਾਨੇ ਵਿਚ ਸੀ, ਪਰ ਕਵੀ ਲੋਕ ਰਾਜੇ ਭੋਜ ਦੇ ਸਾਲ ਵਿਚ ਇਕ ਵੇਰ ਦੇ ਅਤੁੱਟ ਭੰਡਾਰੇ ਨੂੰ ਰੋਜ਼ ਵਰਤਦਾ ਵੇਖ ਕੇ ਮਿੱਠੀਆਂ ਸੁਰਾਂ ਅਲਾਪ ਰਹੇ ਸਨ :

*ਸਾਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਜੀਓ*
*ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ ॥* (ਆਲਮ)

ਅਠਾਰ੍ਹਵੀਂ ਸਦੀ ਦੇ ਆਰੰਭ ਵਿਚ ਜਦੋਂ ਅਨੰਦਪੁਰ ਦੇ ਕਿਲ੍ਹੇ ਲੁੱਟੇ ਪੁੱਟੇ ਗਏ, ਬਸਤਰ ਲੋਕਾਂ ਪ੍ਰਤੀ ਵੰਡੇ ਜਾਣੇ ਤਾਂ ਕਿਧਰੇ ਰਹੇ, ਗੁਰੂ ਦੇ ਆਪਣੇ ਤਨ ਦੇ ਬਸਤਰ, ਜੰਗਲ ਦੀਆਂ ਖ਼ਾਰਦਾਰ ਝਾੜੀਆਂ ਨੇ ਲੀਰੋ-ਲੀਰ ਕਰ ਦਿਤੇ; ਪੈਰ ਕੰਡਿਆਂ ਨੇ ਲਹੂ ਲੁਹਾਣ ਕਰ ਦਿਤੇ; ਲੇਟਣ ਲਈ ਜੰਗਲੀ ਧਰਤੀ ਅਤੇ ਸਿਰ ਉਤੇ ਇਕੋ ਆਕਾਸ਼ ਦੀ ਛੱਤ ਰਹਿ ਗਈ ਅਤੇ ਕਈ ਦਿਨਾਂ ਤੋਂ ਖਾਣ ਪੀਣ ਵਲੋਂ ਸਬਰ ਸਬੂਰੀ ਕਰਨੀ ਪਈ ਤਾਂ ਗੁਰੂ ਗੋਬਿੰਦ ਸਿੰਘ ਜੀ ਆਪਣੇ ਯਾਰ ਨਾਲ ਗੱਲਾਂ ਵਿਚ ਮਗਨ ਹੋ ਕੇ ਦੁੱਖਾਂ ਤੋਂ ਬੇਨਿਆਜ਼ ਹੋ ਗਏ :

*ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥*
*ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥*
*ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ ॥*
*ਯਾਰੜੇ ਦਾ ਸਾਨੂੰ ਸੱਥਰ ਚੰਗਾ ਭਠ ਖੇੜਿਆਂ ਦਾ ਰਹਣਾ ॥*

(ਸ਼ਬਦ ਹਜ਼ਾਰੇ)

ਉਸਤਤ ਮਨੁੱਖੀ ਮਨ ਨੂੰ ਤੁਰੰਤ ਲੁਭਾਇਮਾਨ ਕਰ ਲੈਂਦੀ ਹੈ। ਜੇ ਉਸਤਤ ਕਵੀ ਛੰਦਾਂ ਵਿਚ, ਸੁਰਾਂ ਵਿਚ, ਸ਼ਬਦ-ਕਲਾ ਵਿਚ ਅਤੇ ਅਨੁਭਵੀ ਖ਼ਿਆਲਾਂ ਦੀ ਉਡਾਣ ਵਿਚ ਕਰਨ ਤਾਂ ਕਾਵਿ-ਕਟਾਰ ਘਾਇਲ ਕਰ ਸੁਟਦੀ ਹੈ। ਗੁਰੂ ਦਰਬਾਰ ਵਿਚ ਅਣਗਿਣਤ ਕਵੀ ਇਕੱਤਰ ਹੋ ਚੁੱਕੇ ਸਨ। ਉਹ ਕਵੀ ਭਾਸ਼ਾਵਾਂ ਵਿਚ ਨਿਪੁੰਨ ਸਨ। ਉਨ੍ਹਾਂ ਦੇ ਬੋਲ ਮਿੱਠੇ, ਸੰਵਰੇ ਤੇ ਕੀਲਣ ਵਾਲੇ ਸਨ ਅਤੇ ਇਉਂ ਉਸਤਤ ਦੀਆਂ ਧੁਨੀਆਂ ਗੂੰਜਾ ਰਹੀਆਂ ਸਨ:

*ਕਾਦਰੇ ਹਰ ਕਾਰ ਗੁਰੁ ਗੋਬਿੰਦ ਸਿੰਘ ॥*
*ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ ॥* (ਭਾਈ ਨੰਦ ਲਾਲ ਗੋਯਾ)

*ਚਾਰ ਬਰਨ ਚਾਰੋ ਜਹਾਂ ਆਸਰਮ ਕਰਤ ਅਨੰਦ ॥*
*ਤਾਕੋ ਨਾਮ ਅਨੰਦਪੁਰ ਹੈ ਅਨੰਤ ਕੋ ਕੰਦ ॥* (ਕੰਵਰੇਸ਼)

ਇਹ ਸਤਾਰ੍ਹਵੀਂ ਸਦੀ ਦੇ ਅਖ਼ੀਰੀ ਦਹਾਕੇ ਸਮੇਂ ਅਨੰਦਪੁਰ ਦੀ ਚਹਿਲ ਪਹਿਲ ਦਾ ਨਮੂਨਾ ਹੈ। ੧੭੦੫ ਈਸਵੀ ਵਿਚ ਚਮਕੌਰ ਦੇ ਯੁੱਧ ਪਿਛੋਂ ਜਦੋਂ ਗੁਰੂ ਗੋਬਿੰਦ ਸਿੰਘ ਘੁੱਗ ਵਸਦੇ ਮਾਲਵੇ ਦੇ ਪਿੰਡਾਂ ਵਿਚੋਂ ਲੰਘ ਰਹੇ ਸਨ ਅਤੇ ਹਕੂਮਤ ਵਲੋਂ ਪਿੰਡ ਪਿੰਡ ਡੌਂਡੀ ਪਿੱਟੀ ਜਾ ਰਹੀ ਸੀ ਕਿ ਜਿਸ ਪਿੰਡ ਵਿਚ ਗੁਰੂ ਨੂੰ ਆਸਰਾ ਤੇ ਨਿਵਾਸ ਦਿਤਾ ਗਿਆ, ਜਾਂ ਪ੍ਰਸ਼ਾਦ ਛਕਾਇਆ ਗਿਆ, ਉਸ ਪਿੰਡ ਦੇ ਵਾਸੀ ਘਾਣੀ ਵਾਂਗ ਕੋਹਲੂ ਵਿਚ ਪੀੜ ਦਿਤੇ ਜਾਣਗੇ ਤਾਂ ਉਹ ਸਿੱਖ, ਸੇਵਕ ਤੇ ਮਹੰਤ, ਜਿਨ੍ਹਾਂ ਦੀਆਂ ਜੀਭਾਂ ਗੁਰੂ ਦੇ ਦੀਦਾਰ ਲਈ ੨੪ ਘੰਟੇ ਅਰਦਾਸਾਂ ਕਰਦੀਆਂ ਹਨ, ਹਕੂਮਤ ਦੇ ਭੈ ਅਧੀਨ ਗੁਰੂ ਦੀ ਨਿੰਦਾ ਕਰਨ ਲਈ ਤਿੱਖੀਆਂ ਕਟਾਰੀਆਂ ਬਣ ਗਈਆਂ, ਤਾਂ ਜੋ ਹਕੂਮਤ ਦੇ ਅਹਿਲਕਾਰਾਂ ਨੂੰ ਯਕੀਨ ਹੋ ਜਾਏ, ਕਿ ਉਨ੍ਹਾਂ ਦਾ ਗੁਰੂ ਨਾਲ ਉੱਕਾ ਹੀ ਕੋਈ ਵਾਸਤਾ ਨਹੀਂ। ਮਿੱਤਰ ਦੀ ਨਿੰਦਾ ਜਹਿਰ ਚੜ੍ਹੇ ਤੀਰ ਦੀ ਅਣੀ ਵਾਂਗ ਅਤਿ ਦੁਖਦਾਈ ਮੰਨੀ ਜਾਂਦੀ ਹੈ।

ਸਤਿਗੁਰੂ ਦੀ ਨੂਰਾਨੀ ਮੂਰਤਿ ਜੋ ਕਵੀਆਂ ਦੀ ਉਸਤਤ ਤੋਂ ਅਛੋਹ ਰਹਿਣ ਵਿਚ ਸਮਰਥ ਸੀ, ਉਹ ਅਤਿ ਨਿਕਟ-ਵਰਤੀਆਂ ਦੀ ਨਿੰਦਾ ਤੋਂ ਨਿਰਲੇਪ ਰਹਿਣ ਵਿਚ ਵੀ ਨਿਪੁੰਨ ਸੀ। ਭਾਈ ਦਇਆ ਸਿੰਘ, ਮਾਨ ਸਿੰਘ ਤੇ ਰਾਮ ਸਿੰਘ ਜੇਹੇ ਵਿਰਲਿਆਂ ਵਿਚੋਂ ਵਿਰਲੇ ਸਾਥੀ ਜੋ ਇਸ ਸਮੇਂ ਸੰਗੀ ਸਨ, ਸਿੱਖਾਂ ਦੇ ਮੂੰਹੋਂ ਨਿੰਦਾ ਸੁਣ ਕੇ ਡਡਿਆ ਡਡਿਆ ਕੇ ਰੋ ਪੈਂਦੇ ਹਨ ਤਾਂ ਚਮਤਕਾਰੀ ਗੁਰੂ ਬਾਣੀ ਨਾਲ ਉਨ੍ਹਾਂ ਦੀ ਆਤਮਾ ਨੂੰ ਸਰਬ ਵਿਆਪੀ ਤੇ ਸਬਲ ਅਕਾਲ ਪਸਾਰੇ ਵਿਚ ਲੀਨ ਕਰ ਦੇਂਦੇ ਸਨ :

*ਦੀਨਨ ਕੀ ਪ੍ਰਤਿਪਾਲ ਕਰੈ ਨਿਤ*
*ਸੰਤ ਉਬਾਰ ਗਨੀਮਨ ਗਾਰੈ ॥*
*ਪਛ ਪਸੂ ਨਗ ਨਾਗ ਨਰਾਧਪ*
*ਸਰਬ ਸਮੈ ਸਭ ਕੋ ਪ੍ਰਤਿਪਾਰੈ ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ*
*ਕਲ ਕੇ ਨਹੀ ਕਰਮ ਬਿਚਾਰੈ ॥*
*ਦੀਨ ਦਇਆਲ ਦਇਆ ਨਿਧਿ ਦੋਖਨ*
*ਦੇਖਤ ਹੈ ਪਰ ਦੇਤ ਨ ਹਾਰੈ ।* (ਅਕਾਲ ਉਸਤਤਿ)

*ਜਿਮੀ ਤੂਹੀ ॥ ਜਮਾ ਤੂਹੀ ॥*
*ਮਕੀ ਤੂਹੀ ॥ ਮਕਾਂ ਤੂਹੀ ॥*
*ਅਭੂ ਤੂਹੀ ॥ ਅਭੈ ਤੂਹੀ ॥*
*ਅਛੂ ਤੂਹੀ ॥ ਅਛੈ ਤੂਹੀ ॥*
*ਜਲਸ ਤੂਹੀ ॥ ਥਲਸ ਤੂਹੀ ॥*
*ਗਤਸ ਤੂਹੀ ॥ ਮਤਸ ਤੂਹੀ ॥*
*ਤੂਹੀ ਤੂਹੀ ॥ ਤੂਹੀ ਤੂਹੀ ॥*
*ਤੂਹੀ ਤੂਹੀ ॥ ਤੂਹੀ ਤੂਹੀ ॥*
*ਤੂਹੀ ਤੂਹੀ ॥ ਤੂਹੀ ਤੂਹੀ ॥*
*ਤੂਹੀ ਤੂਹੀ ॥ ਤੂਹੀ ਤੂਹੀ ॥* (ਅਕਾਲ ਉਸਤਤਿ)

ਇਸੇ ਤਰ੍ਹਾਂ ਹਰਖ ਤੇ ਸੋਗ ਭਿਆਨਕ ਹਮਲਾਆਵਰ ਹਨ, ਜੋ ਮਨੁੱਖ-ਹਿਰਦੇ ਨੂੰ ਅਸ਼ਾਂਤ ਕਰ ਦਿੰਦੇ ਹਨ। ਸਭ ਤੋਂ ਵੱਡੀ ਖ਼ੁਸ਼ੀ ਮਨੁੱਖ ਦੇ ਬਿੰਦੀ ਪਰਵਾਰ ਦੇ ਪਸਾਰ ਵਿਚ ਕਲਪੀ ਜਾਂਦੀ ਹੈ। ਇਸੇ ਲਈ ਵਿਆਹ ਤੇ ਜਨਮ ਦੇ ਦਿਨ ਉੱਤਮ ਸਮਝੇ ਜਾਂਦੇ ਹਨ ਅਤੇ ਨੇੜੇ ਦੇ ਰਿਸ਼ਤੇਦਾਰ ਦੀ ਮੌਤ ਵਾਲੇ ਦਿਨ ਨੂੰ ਸੋਗ-ਦਿਵਸ ਕਿਹਾ ਜਾਂਦਾ ਹੈ। ਵਿਸ਼ੇਸ਼ ਕਰ ਕੇ ਪੁੱਤਰ ਦਾ ਜਨਮ ਸਭ ਤੋਂ ਉੱਤਮ ਸ਼ਗਨ ਗਿਣਿਆ ਜਾਂਦਾ ਹੈ ਅਤੇ ਔਂਤਰਾਂ ਹੋਣਾ ਅਤਿ ਚੰਦਰੀ ਗਾਲ੍ਹ ਸਮਝੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਹਰਖ ਤੇ ਸੋਗ ਦੇ ਦੋਹਾਂ ਪੜਾਵਾਂ ਤੋਂ ਪਰੇ ਪਰੇਰੇ ਸਨ। ਅਨੰਦਪੁਰ ਵਿਚ ਮਾਂ ਦੀਆਂ ਅਸੀਸਾਂ ਸਨ, ਪਰਵਾਰ ਦੀਆਂ ਅਰਦਾਸਾਂ ਸਨ, ਚਾਰ ਪੁੱਤਰਾਂ ਤੇ ਫੁੱਲਾਂ ਵਾਂਗ ਖਿੜੇ ਚਿਹਰੇ ਭਵਿੱਖ ਦੀਆਂ ਆਸਾਂ ਸਨ ਅਤੇ ਅਣਗਿਣਤ ਸ਼ਰਧਾਲੂਆਂ ਦੀਆਂ ਮਿੱਠੀਆਂ ਭਾਵਨਾਵਾਂ ਸਨ। ਕੁਝ ਸਮੇਂ ਪਿੱਛੋਂ ਮਾਂ

ਇਕ ਪਾਸੇ ਵਿਛੋੜਾ ਦੇ ਗਈ। ਮਹੱਲ ਦੂਜੇ ਵੰਨੇ ਰੁਖ਼ ਕਰ ਗਏ, ਨਿੱਕੀਆਂ ਕਲੀਆਂ (ਦੋ ਛੋਟੇ ਪੁੱਤਰ) ਦੀਵਾਰਾਂ ਵਿਚ ਚਿਣ ਦਿਤੇ ਗਏ ਅਤੇ ਦੋਵੇਂ ਵੱਡੇ ਪੁੱਤਰ ਅੱਖਾਂ ਸਾਹਮਣੇ ਰਣ ਤੱਤੇ ਵਿਚ ਜੂਝ ਕੇ ਵੀਰਗਤੀ ਪਰਾਪਤ ਕਰ ਗਏ।

ਗੁਰੂ ਗੋਬਿੰਦ ਸਿੰਘ ਦੋਹਾਂ ਹਾਲਤਾਂ ਵਿਚ ਰਜ਼ਾ ਵਿਚ ਰਾਜ਼ੀ ਸਨ। ਪਹਿਲੀ ਵਿਚ ਧੀਰਜ ਧਾਮ ਬਣੇ ਰਹੇ ਅਤੇ ਦੂਜੀ ਵਿਚ ਚੜ੍ਹਦੀ ਕਲਾ ਵਿਚ ਵਿਚਰਦੇ ਰਹੇ। ਜਦੋਂ ਲੋਕਾਂ ਦੇ ਦਿਲਾਂ ਨੂੰ ਤੜਪਾ ਦੇਣ ਵਾਲੇ ਚਮਕੌਰ ਤੇ ਸਰਹੰਦ ਦੇ ਸਾਕੇ ਵਰਤ ਚੁਕੇ ਤਾਂ ਆਪ ਪਿੰਡ ਦੀਨੇ ਦੇ ਉਚੇ ਰੇਤ ਦੇ ਟਿੱਬੇ ਉੱਤੇ ਆਸਣ ਲਾ ਕੇ ਦਿੱਲੀ ਦੇ ਸਮਰਾਟ ਔਰੰਗਜ਼ੇਬ ਨੂੰ ਜੋ ਆਪਣੇ ਜ਼ਮਾਨੇ ਦਾ ਸਭ ਤੋਂ ਵੱਡਾ ਸ਼ਹਿਨਸ਼ਾਹ ਮੰਨਿਆ ਜਾਂਦਾ ਸੀ ਸ੍ਵੈਮਾਨ ਭਰਪੂਰ ਪੱਤਰ "ਜ਼ਫ਼ਰ ਨਾਮਾ" ਵੰਗਾਰ ਵਜੋਂ ਲਿਖਦੇ ਹਨ ਅਤੇ ਪੁੱਤਰਾਂ ਦੀ ਮੌਤ ਨੂੰ ਅੱਗ ਦੀਆਂ ਚੰਗਿਆੜੀਆਂ ਦੇ ਬੁਝਣ ਨਾਲ ਤਸ਼ਬੀਹ ਦਿੰਦੇ ਹਨ ਅਤੇ ਆਪਣੇ ਆਪ ਨੂੰ ਪ੍ਰਚੰਡ ਜਵਾਲਾ ਦੇ ਸਰੂਪ ਨਾਲ ਉਪਮਾ ਦਿੰਦੇ ਹਨ :

*ਚਿਹ ਸੁਦ ਕਿ ਚੂੰ ਬੱਚਗਾਂ ਕੁਸਤਾ ਚਾਰ ॥*
*ਕਿ: ਬਾਕੀ ਬਮਾਂਦ ਸਤ ਪੇਚੀਦਾ ਮਾਰ ॥*
*ਚਿ: ਮਰਦੀ ਕਿ ਅਖਗਰ ਖਮੋਸਾਂ ਕੁਨੀਂ ॥*
*ਕਿ: ਆਤਿਸ ਦਮਾਂ ਰਾ ਫਰੋਜਾਂ ਕੁਨੀ ॥* (ਜ਼ਫ਼ਰਨਾਮਾ)

ਥੋੜੇ ਸਮੇਂ ਮਗਰੋਂ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਸਰਬਤ ਖ਼ਾਲਸਾ ਮੁੜ ਮੁੜ ਗਿਆ। ਅਨੰਦਪੁਰ ਵਾਲੀਆਂ ਰੌਣਕਾਂ ਹੋ ਗਈਆਂ। ਜਿਸ ਜਿਸ ਨੂੰ ਸੋਅ ਮਿਲੀ ਉਹ ਗੁਰੂ ਦਰਬਾਰ ਵਿਚ ਦਰਸ਼ਨਾਂ ਲਈ ਹਾਜ਼ਰ ਹੋ ਗਿਆ। ਇਸ ਮੌਕੇ "ਗੁਰੂ ਕੇ ਮਹੱਲ" ਜੋ ਅਨੰਦਪੁਰ ਤੋਂ ਸਰਸਾ ਦੇ ਯੁੱਧਾਂ ਵੇਲੇ ਦਿੱਲੀ ਵਲ ਰੁਖ਼ ਕਰ ਗਏ ਸਨ, ਦਮਦਮੇ ਸਾਹਿਬ ਭਾਈ ਮਨੀ ਸਿੰਘ ਜੀ ਨਾਲ ਦਰਸ਼ਨ ਲਈ ਪਹੁੰਚ ਗਏ। ਮਾਤਾ ਜੀ ਨੇ ਅਣਗਿਣਤ ਖ਼ਾਲਸੇ ਨੂੰ ਜੰਗਲ ਵਿਚ ਮੰਗਲ ਲਾਈ ਵੇਖਿਆ ਅਤੇ ਗੁਰਦੇਵ ਤੋਂ ਆਪਣੇ ਚਾਰ ਪੁੱਤਰਾਂ ਬਾਰੇ ਪੁੱਛਿਆ, ਤਾਂ ਚੜ੍ਹਦੀ ਕਲਾ ਦੇ ਅਵਤਾਰ ਨੇ ਖ਼ਾਲਸੇ ਵਲ ਇਸ਼ਾਰਾ ਕਰਦਿਆਂ ਕਿਹਾ :

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥*
*ਚਾਰ ਮੂਹੇ ਤੋ ਕਿਆ ਭਇਆ ਜੀਵਤ ਕਈ ਹਜਾਰ ॥*

ਇਹ ਸੰਪੂਰਨਤਾ ਦੀ ਤਸਵੀਰ ਗੁਰੂ ਜੀ ਆਪਣੀ ਸੀ, ਪਰ ਉਨ੍ਹਾਂ ਦੀ ਸਭ ਤੋਂ ਵੱਡੀ ਕਰਾਮਾਤ ਅਜੇਹੀ ਸੰਪੂਰਨਤਾ ਮਨੁੱਖ ਮਾਤਰ ਨੂੰ ਪ੍ਰਦਾਨ ਕਰਨ ਵਿਚ ਛੁਪੀ ਹੋਈ ਹੈ। ਪਾਰਸ ਲੋਹੇ ਨੂੰ ਪਰਸਨ ਨਾਲ ਸੋਨਾ ਬਣਾਉਂਦਾ ਹੈ, ਪਰ ਗੁਰੂ

ਪਾਰਸ ਨੇ ਸਿੱਖਾਂ ਨੂੰ ਪਾਰਸ ਬਣਾਉਣ ਦਾ ਪ੍ਰਣ ਕੀਤਾ ਹੋਇਆ ਸੀ। ਉਨ੍ਹਾਂ ਦੀ ਜੁਗਤ ਸਰਲ ਸੀ, ਜੋ ਮੁੱਢ ਵਿਚ ਹੀ ਆਦਿ ਗੁਰੂ ਨਾਨਕ ਨੇ ਸਾਦੀ ਬੋਲੀ ਵਿਚ ਪੇਸ਼ ਕਰ ਦਿੱਤੀ ਸੀ। ਜਲ ਵਿਚ ਰਹਿੰਦਿਆਂ ਕੰਵਲ ਤੇ ਮੁਰਗ਼ਾਬੀ ਵਾਂਙ ਨਿਰਲੇਪ ਰਿਹਾ ਜਾ ਸਕਦਾ ਹੈ, ਜੇ ਕਰ ਸੁਰਤ ਨੂੰ ਸ਼ਬਦ ਦੇ ਰਸ ਦਾ ਰਸੀਆ ਬਣਾ ਲਿਆ ਜਾਏ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜੁਗਤ ਦੀ ਅਮਲੀ ਵਰਤੋਂ ਕਰ ਕੇ ਪ੍ਰਾਣੀ-ਮਾਤਰ ਨੂੰ ਧਰਵਾਸ ਦਿੱਤਾ ਕਿ ਮਨੁੱਖ ਜੀਵਨ ਵਿਚ ਸੰਪੂਰਨਤਾ ਦੀ ਪਰਾਪਤੀ ਅਸੰਭਵ ਨਹੀਂ ਹੈ। ਹਾਂ, ਇਹ ਇਕ ਕਠਿਨ ਖੇਡ ਜ਼ਰੂਰ ਹੈ, ਜਿਸ ਨੂੰ 'ਗੁਰਮੁਖ' ਬਣ ਕੇ ਹੀ ਸਫਲਤਾ ਨਾਲ ਖੇਡਿਆ ਜਾ ਸਕਦਾ ਹੈ।

ਨਿਰਲੇਪਤਾ ਦੇ ਅਮਲੀ ਪਰਤਾਵੇ ਉਪਰੰਤ ਦਮਦਮੇ ਸਾਹਿਬ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸਾਰਾ ਗੁਰੂ ਗ੍ਰੰਥ ਬਾਣੀ ਦਾ ਬੋਹਿਥ ਮੁਕੰਮਲ ਰੂਪ ਵਿਚ ਲਿਖਵਾਇਆ ਅਤੇ ਸਰਬ ਖ਼ਾਲਸੇ ਨੂੰ ਤਾਕੀਦ ਕੀਤੀ ਕਿ ਬਾਣੀ ਪੜ੍ਹਨਾ-ਪੜ੍ਹਾਉਣਾ, ਲਿਖਣਾ-ਲਿਖਵਾਉਣਾ, ਸੁਣਨਾ-ਸੁਣਵਾਉਣਾ ਅਤੇ ਕੰਠ ਕਰਨਾ-ਕਰਵਾਉਣਾ ਕਲਿਆਣਕਾਰੀ ਕੰਮ ਹੈ। ਇਉਂ ਗੁਰੂ ਗ੍ਰੰਥ ਸਾਹਿਬ ਦਾ ਗੁਰਿਆਈ ਵਾਲਾ ਸਰੂਪ ਆਪ ਨੇ ਜੀਵਨ ਦੇ ਅੰਤਲੇ ਸਮੇਂ ਵਿਚ ਮੁਕੰਮਲ ਕੀਤਾ। ਬਾਣੀ ਦੀ ਵਿਆਖਿਆ ਵਜੋਂ ਨਾਲੋਂ ਨਾਲ ਆਪ "ਗੁਰਮੁਖ ਰਹਿਣੀ" ਬਾਰੇ ਬਚਨ ਬਿਲਹਸ ਕਰਿਆ ਕਰਦੇ ਸਨ, ਜਿਨ੍ਹਾਂ ਨੂੰ ਨਿਕਟ-ਵਰਤੀ ਸਿੱਖ ਨਿਤਾ-ਪ੍ਰਤੀ ਲਿਖਦੇ ਰਹੇ ਅਤੇ ਉਹੋ ਲਿਖਤਾਂ ਪਿਛੋਂ "ਰਹਿਤ ਨਾਮਿਆਂ" ਦੇ ਨਾਮ ਨਾਲ ਪਰਸਿੱਧ ਹੋਈਆਂ। ਰਹਿਤ ਦੇ ਅਸੂਲ ਸਿੱਧੇ ਸਾਦੇ ਹਨ। ਇਨ੍ਹਾਂ ਵਿਚ ਕੋਈ ਪੇਚਦਾਰ ਗੱਲ ਨਹੀਂ ਹੈ।

ਪਹਿਲਾ ਅਸੂਲ ਕਿਰਤ ਕਰਨਾ ਹੈ। ਹਰ ਕਸਬ ਇਕੋ ਜਿਹਾ ਪਵਿੱਤਰ ਹੈ। ਕਸਬ ਜਾਂ ਕਿਰਤ ਵਿਚ ਈਮਾਨਦਾਰੀ ਨੂੰ ਭਗਤੀ ਦੀ ਤੁਲਨਾ ਦਿੱਤੀ ਗਈ ਹੈ :

"ਕਸਬ ਕਰਨਾ ਕਿਆ ਉਤਮ, ਕਿਆ ਮਧਮ, ਕਿਆ ਨੀਚ ਵੱਡੀ ਭਗਤੀ ਹੈ। ਇਸ ਬਰਾਬਰ ਔਰ ਭਗਤੀ ਨਹੀਂ, ਜੋ ਕਸਬ ਕਰ ਕੇ ਬੰਦਗੀ ਕਰੈ।"

ਦੂਜਾ ਅਸੂਲ ਧਰਮ ਦੀ ਕਮਾਈ ਨੂੰ ਗ਼ਰੀਬ ਨਾਲ ਵੰਡ ਕੇ ਖਾਣਾ ਹੈ। ਆਪ ਕਮਾ ਕੇ ਆਪ ਖਾ ਲੈਣਾ ਇਕ ਸਾਧਾਰਨ ਕਰਮ ਹੈ, ਪਰ ਆਪਣੀ ਕਮਾਈ ਲੋੜਵੰਦ ਨਾਲ ਵੰਡ ਕੇ ਖਾਣ ਨਾਲ ਗੁਰੂ ਨਾਲ ਸਾਂਝ ਪੈਦਾ ਹੁੰਦੀ ਹੈ :

*"ਗੁਰੂ ਕਾ ਸਿੱਖ ਗਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ।"*

ਤੀਜਾ ਅਸੂਲ ਖ਼ਲਕਤ ਦੀ ਸੇਵਾ ਕਰਨਾ ਹੈ ਕਿਉਂਕਿ ਖ਼ਾਲਕ ਖ਼ਲਕਤ ਵਿਚ ਵਸਦਾ ਹੈ। ਕਿਸੇ ਦਾ ਦਿਲ ਦੁਖਾਉਣਾ। ਗੁਰੂ ਨੂੰ ਦੁਖਾਉਣਾ ਹੈ :

*ਖਲਕ ਖਾਲਕ ਕੀ ਜਾਨ ਕੈ ਖਲਕ 'ਦੁਖਾਵੈ ਨਾਹਿ।*
*ਖਲਕ ਦੁਖੈ ਜੋ ਨੰਦ ਜੀ ਖਾਲਕ ਕੋਪੈ ਤਾਹਿ।* (ਭਾਈ ਨੰਦ ਲਾਲ ਗੋਯਾ)

ਚੋਥਾ ਅਸੂਲ ਇਹ ਹੈ ਕਿ ਖ਼ਾਲਸਾ ਆਪਣਾ ਤਨ, ਮਨ ਤੇ ਧਨ ਸਦਾ ਹੀ ਗੁਰੂ ਦਾ ਸਮਝੇ। ਉਸ ਵਲੋਂ ਮਿਲੀ ਦਾਤ ਦਾ ਸਦਾ ਸ਼ੁਕਰਾਨਾ ਕਰੇ। ਆਪ ਅਮਲ ਕੇਵਲ ਪਰਸ਼ਾਦੇ ਦਾ ਰਖੇ ਅਤੇ ਜਦੋਂ ਚੀਜ ਛੱਡਣੀ ਬਣੇ ਤਾਂ ਖਿੜੇ ਮੱਥੇ ਛਡੇ :

*"ਖਾਲਸਾ ਸੋ ਜਿਨ ਤਨ, ਮਨ, ਧਨ ਅਕਾਲ ਪੁਰਖ ਨੂੰ ਸੌਂਪਿਆ।"*
(ਭਾਈ ਦਇਆ ਸਿੰਘ)

ਇਉਂ ਜੋ ਪਾਠ ਅਨੰਦਪੁਰ ਦੀ ਸਜ ਧਜ ਵਿਚ ਖ਼ਾਲਸੇ ਦੀ ਸਿਰਜਨਾ ਸਮੇਂ ਪੜ੍ਹਾਇਆ ਗਿਆ ਸੀ, ਮੁੜ ਦਮਦਮੇ ਦੇ ਜੰਗਲ ਵਿਚ ਦ੍ਰਿੜ੍ਹਤਾ ਨਾਲ ਦੁਹਰਾਇਆ ਗਿਆ, ਜਿਸ ਨੇ ਇਸ ਵੀਰਾਨ ਥਾਂ ਨੂੰ ਗੁਰ ਮਰਯਾਦਾ ਦਾ ਕੇਂਦਰ ਬਣਾ ਦਿੱਤਾ।

ਇਥੋਂ ਆਪ ਔਰੰਗਜ਼ੇਬ ਦੀ ਮੌਤ ਦੀ ਸੋਅ ਸੁਣ ਕੇ ਸ਼ਹਿਜ਼ਾਦੇ ਮੁਅੱਜ਼ਮ ਦੀ ਬੇਨਤੀ ਸਵੀਕਾਰ ਕਰ ਕੇ ਦਿੱਲੀ ਵਲ ਗਏ। ਆਪ ਨੇ ਉਸ ਦੀ ਦਿੱਲੀ ਦੇ ਤਖ਼ਤ ਦੀ ਜਾਇਜ਼ ਵਾਰਸੀ ਦੀ ਹਮਾਇਤ ਕੀਤੀ ਅਤੇ ਫਿਰ ਦਿੱਲੀ ਤੋਂ ਅਗੇ ਦੱਖਣ ਵਲ ਪਰਵੇਸ਼ ਕਰ ਗਏ। ਇਥੋਂ ਆਪ ਨੇ ਬੰਦੇ ਬੈਰਾਗੀ ਨੂੰ ਸਾਵਧਾਨੀ ਦਿੱਤੀ। ਇਹ ਖ਼ਲਕਤ ਦੀ ਸੇਵਾ ਤੋਂ ਮੂੰਹ ਮੋੜ ਕੇ ਰਿੱਧੀਆਂ ਸਿੱਧੀਆਂ ਦੇ ਜਾਲ ਵਿਚ ਫਸ ਚੁੱਕਾ ਸੀ। ਗੁਰੂ ਜੀ ਨੇ ਇਸ ਦੇ ਭਰਮ-ਕਰਮ ਨੂੰ ਦੂਰ ਕੀਤਾ ਅਤੇ ਉਹ ਸਤਿਗੁਰਾਂ ਦੀ ਅਸ਼ੀਰਵਾਦ ਲੈ ਕੇ ਧਰਮ ਨਿਆਂ ਦੀ ਸਥਾਪਨਾ ਲਈ, ਘੋਰ ਸੰਘਰਸ਼ ਲਈ ਤੱਤਪਰ ਹੋਇਆ। ਗੁਰਦੇਵ ਨੇ ਉਸ ਨੂੰ ਪੰਥ-ਗ੍ਰੰਥ ਦੀ ਆਗਿਆ ਵਿਚ ਚਲਣ ਦੀ ਪ੍ਰੇਰਨਾ ਦੇ ਕੇ ਕੁਝ ਸਿੰਘ ਨਾਲ ਭੇਜ ਕੇ ਤੇ ਹੁਕਮਨਾਮੇ ਦੇ ਕੇ ਪੰਜਾਬ ਵਲ ਵਿਦਾ ਕੀਤਾ ਅਤੇ ਆਪ ਨਾਂਦੇੜ ਵਿਖੇ ਜੋ ਹੁਣ ਅਬਚਲ-ਨਗਰ ਦੇ ਨਾਮ ਨਾਲ ਪਰਸਿੱਧ ਹੈ, ਅਸਥਿਤ ਹੋ ਬੈਠੇ।

ਸੂਬਾ ਸਰਹੰਦ ਅਤੇ ਪੰਜਾਬ ਦੇ ਉਹ ਅਹਿਲਕਾਰ ਜੋ ਆਪਣੇ ਕੀਤੇ ਘੋਰ ਜ਼ੁਲਮਾਂ, ਜਬਰਾਂ ਤੇ ਅਤਿਆਚਾਰਾਂ ਤੋਂ ਆਪ ਡਰ ਰਹੇ ਸਨ ਇਹ ਜਾਣ ਕੇ ਬਹੁਤ ਹੀ ਭੈ-ਭੀਤ ਹੋਏ ਕਿ ਬਾਦਸ਼ਾਹ ਡਬਹਾਦਰ ਸ਼ਾਹ ਸਤਿਗੁਰਾਂ ਨਾਲ ਮੁਲਾਕਾਤਾਂ ਕਰਦਾ ਰਹਿੰਦਾ ਹੈ। ਉਨ੍ਹਾਂ ਸਾਜ਼ਿਸ਼ ਕਰ ਕੇ ਪੰਜਾਬ ਵਿਚੋਂ ਕੁਝ ਅਜੇਹੇ ਆਦਮੀ ਭੇਜੇ, ਜੋ ਗੁਰੂ ਜੀ ਦੇ ਸ਼ਰੀਰ ਉੱਤੇ ਵਾਰ ਕਰ ਕੇ ਉਨ੍ਹਾਂ ਦੇ ਅੰਤਰੀ ਤੌਖਲੇ ਨੂੰ ਦੂਰ ਕਰਨ ਦਾ ਉਪਰਾਲਾ ਕਰਨ। ਇਹ ਲੋਕ ਖ਼ਾਲਸੇ ਦੇ ਦੀਵਾਨਾਂ ਵਿਚ ਸ਼ਾਮਲ

ਹੁੰਦੇ ਅਤੇ ਇਨ੍ਹਾਂ ਦੇ ਕੁਟਿਲ ਮਨ ਸਮੇਂ ਸਥਾਨ ਦੀ ਟੋਲ ਵਿਚ ਲਗੇ ਰਹਿੰਦੇ। ਇਕ ਦਿਨ ਮੌਕਾ ਤਾੜ ਕੇ ਇਕ ਨੇ ਜਦੋਂ ਸਤਿਗੁਰੂ ਆਰਾਮ ਵਿਚ ਸਨ, ਉਨ੍ਹਾਂ ਉੱਤੇ ਪੰਜਰ ਦਾ ਕਾਇਰਾਨਾ ਵਾਰ ਕੀਤਾ। ਘਾਓ ਗਹਿਰਾ ਆਇਆ, ਪਰ ਖੜਗਧਾਰੀ ਗੁਰ ਨੇ ਅੱਖ ਦੇ ਫੋਰੇ ਵਿਚ ਖੜਗ ਦੇ ਇਕੋ ਵਾਰ ਨਾਲ ਉਸ ਨੂੰ ਪਾਰ ਬੁਲਾਇਆ। ਘਾਓ ਗਹਿਰਾ ਹੋਣ ਕਰਕੇ ਭਾਵੇਂ ਕੁਝ ਸਮੇਂ ਲਈ ਸੀਤਾ ਸਿਤਾਇਆ ਗਿਆ, ਪਰ ਸਤਿਗੁਰੂ ਨੇ ਆਪਣੀ ਅੰਤਮ ਭੌਤਕ ਚੜ੍ਹਾਈ ਦੀ ਸੂਚਨਾ ਸਿੱਖਾਂ ਨੂੰ ਦੇ ਦਿੱਤੀ। ਉਨ੍ਹਾਂ ਨੇ ਪੂਰਨ ਪਿਆਰ ਤੇ ਸਨੇਹ ਨਾਲ ਛਲਕ ਕੇ ਕਿਹਾ ਕਿ ਹੁਣ ਖਾਲਸਾ ਪੂਰਨ ਤੌਰ ਤੇ ਖੜਗਧਾਰੀ ਤੇ ਬਲਧਾਰੀ ਅਤੇ ਨਾਮਧਾਰੀ ਤੇ ਸ਼ਬਦ-ਆਧਾਰੀ ਹੋ ਗਿਆ ਹੈ ਅਤੇ ਕਿਸੇ ਭੌਤਕ ਤਨ ਦੀ ਅਗਵਾਈ ਦਾ ਮੁਹਤਾਜ ਨਹੀਂ ਰਿਹਾ; ਇਉਂ ਮੇਰੇ ਆਉਣ ਦਾ ਪ੍ਰਯੋਜਨ ਮੁਕੰਮਲ ਹੋ ਗਿਆ ਹੈ। ਜਦੋਂ ਕੁਝ ਕੁ ਸਿੱਖਾਂ ਉਦਾਸੀ ਦੇ ਸ਼ਬਦ ਕਹੇ ਤਾਂ ਆਪ ਨੇ ਮੁਖਾਰਬਿੰਦ ਤੋਂ ਫਰਮਾਇਆ, ਮੈਂ ਪੂਰੀ ਤਰ੍ਹਾਂ ਖ਼ਾਲਸੇ ਵਿਚ ਹਲੂਲ ਹੋ ਗਿਆ ਹਾਂ ਅਤੇ ਪ੍ਰਭੂ ਦਾ ਰੂਪ ਪੁਰਾਣੇ ਨਿਰਗੁਣ ਤੇ ਸਰਗੁਣ ਦੀ ਥਾਂ ਤੀਜੇ ਸ਼ਬਦ ਰੂਪ ਦਾ ਧਾਰਨੀ ਹੋ ਚੁੱਕਾ ਹਾਂ :

*"ਜੋ ਚਾਹੇ ਮੈਂ ਗੁਰੂ ਨਾਲ ਗੱਲਾਂ ਕਰਾਂ ਤਾਂ ਸ਼ਬਦ ਪੜ੍ਹੇ,*
*ਸਭ ਨਿਸਾ ਹੋਵਸੀ, ਅਰ ਜੋ ਚਾਹੈ ਕਿ ਦਰਸਨ ਕਰਾਂ,*
*ਜਿਥੇ ਖਾਲਸੇ ਦਾ ਇਕੱਠ ਹੋਵੇ, ਉਥੇ ਜਾਇਕੈ ਅਦਬ*
*ਨਾਲ ਦਰਸਨ ਕਰੈ, ਪ੍ਰਤੀਤ ਕਰ ਕੇ, ਦਰਸਨ ਗੁਰੂ ਕਾ*
*ਪ੍ਰਾਪਤ ਹੋਵੇਗਾ।"*

(ਪ੍ਰੇਮ ਸੁਮਾਰਗ)

ਇਉਂ ੭ ਅਕਤੂਬਰ, ੧੭੦੮ ਈਸਵੀ ਨੂੰ ਸਾਹਿਬ ਗੁਰੂ ਗੋਬਿੰਦ ਸਿੰਘ ਅਬਚਲ ਨਗਰ ਵਿਖੇ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਗਜਾ ਕੇ ਨੀਲੇ ਘੋੜੇ, ਬਾਂਕੇ ਜੋੜੇ, ਉੱਚੇ ਦੁਮਾਲੇ, ਤੀਰਾਂ, ਤੁਫ਼ੰਗਾਂ ਤੇ ਤਲਵਾਰਾਂ ਦੇ ਜਲੌ ਨੂੰ ਸ਼ਬਦ ਰੂਪੀ ਰੰਗਣ ਵਿਚ ਰੰਗ ਕੇ ਪ੍ਰਭੂ ਦੀ ਉਸੇ ਗੋਦ ਵਿਚ ਅਛੋਪਲੇ ਜੇਹੇ ਜਾ ਬਿਰਾਜੇ, ਜਿਥੋਂ ਉਸ ਦੀ ਆਗਿਆ ਮੁਤਾਬਕ ਸਾਵਧਾਨ ਹੋ ਕੇ ਮਾਨਵਤਾ ਦੀ ਸੁਰਜੀਤੀ ਲਈ ਅੰਮ੍ਰਿਤਸਰ ਲੋਕਾਈ ਨੂੰ ਪ੍ਰਦਾਨ ਕਰਨ ਲਈ ਇਸ ਲੋਕ ਵਿਚ ਪ੍ਰਗਟ ਹੋਏ ਸਨ।

# *ਗੁਰੂ ਗੋਬਿੰਦ ਸਿੰਘ ਜੀ ਦੀ ਗੁਰਮਤਿ ਸਾਹਿਤ ਨੂੰ ਦੇਣ*

ਗੁਰਮਤਿ ਮਨੁੱਖ ਦੇ ਕਲਿਆਣ ਲਈ ਇਕ ਜੀਵਨ ਜੁਗਤਿ ਹੈ। ਗੁਰੂਆਂ ਦਾ ਉਪਦੇਸ਼ ਹੈ ਕਿ ਇਸ ਜੁਗਤਿ ਮੁਤਾਬਿਕ ਜੀਵਨ ਬਤੀਤ ਕਰਨ ਨਾਲ ਲੋਕ ਸੁਖੀ ਤੇ ਪਰਲੋਕ ਸੁਹੇਲਾ ਬਣਦਾ ਹੈ। ਇਸ ਜੁਗਤਿ ਦੇ ਤਿੰਨ ਅੰਗ ਹਨ। ਪਹਿਲਾ ਆਤਮਾ ਨੂੰ ਪਰਮ-ਆਤਮਾ ਵਿਚ ਲੀਨ ਰਖਣ ਲਈ ਨਾਮੁ ਜਾਪਣਾ, ਦੂਜਾ ਮਨ ਨੂੰ ਸਥਿਤ ਰਖਣ ਲਈ ਸ਼ਬਦ ਦੀ ਟੇਕ ਦਾ ਧਾਰਨੀ ਹੋਣਾ ਅਤੇ ਤੀਜਾ ਆਤਮਾ ਤੇ ਮਨ ਦੇ ਵਾਹਨ ਸ਼ਰੀਰ ਨੂੰ ਨਵਾਂ ਨਰੋਆ ਰਖਣ ਲਈ ਉਦਮੀ ਬਣੇ ਰਹਿਣਾ ਤੇ ਲੋਕ ਸੇਵਾ ਵਿਚ ਜੁਟੇ ਰਹਿਣਾ। ਇਸੇ ਖ਼ਿਆਲ ਨੂੰ ਰਹਿਤਨਾਮਿਆਂ ਵਿਚ ਸੰਖੇਪ ਰੂਪ ਵਿਚ ਇਉਂ ਪੇਸ਼ ਕੀਤਾ ਗਿਆ ਹੈ :

*"ਗੁਰੂ ਕਾ ਸਿਖ ਪੂਜਾ ਅਕਾਲ ਦੀ ਕਰੇ, ਪਰਚਾ ਸਬਦ ਦਾ ਰਖੇ ਅਤੇ ਦੀਦਾਰ ਖਾਲਸੇ ਦਾ ਕਰੇ।"* (ਰਹਿਤਨਾਮਾ)

**ਗੁਰਮਤਿ ਤੇ ਸਾਹਿਤ**

'ਸ਼ਬਦ' ਸਾਹਿਤ ਦਾ ਪਰਤੀਕ ਹੈ। ਇਹੋ ਸੁਖੀ, ਸੁਚੱਜੇ ਤੇ ਸਹਿਜ ਵਾਲੇ ਜੀਵਨ ਦਾ ਆਧਾਰ ਹੈ। ਮਨ, ਤਨ ਤੇ ਆਤਮਾ ਨੂੰ ਸ਼ੁੱਧ, ਨਵਾਂ ਨਰੋਆ ਤੇ ਲਿਸ਼ਕਦਾ ਰਖਣ ਲਈ ਸ਼ਬਦ ਸੁਣਨ ਪੜ੍ਹਨ ਤੇ ਕਮਾਉਣ ਦੀ ਸਿੱਖ ਸਤਿਗੁਰਾਂ ਨੇ ਤਾਕੀਦ ਕੀਤੀ ਹੈ।

*ਸਬਦ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗ ਬਉਰਾਨਾ ॥*
(ਗੁਰੂ ਨਾਨਕ)

*ਸਰਬ ਸਬਦੰ ਏਕ ਸਬਦੰ ਜੇ ਕਉ ਜਾਣੈ ਭੇਉ ॥*
*ਨਾਨਕੁ ਤਾਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥* (ਆਸਾ ਦੀ ਵਾਰ)

*ਸਿਖਹੁ ਸਬਦ ਪਿਆਰਿਹੋ ਜਨਮ ਮਰਨ ਦੀ ਟੇਕ ॥*
*ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥* (ਗੁਰੂ ਅਰਜਨ)

ਗੁਰੂ ਨਾਨਕ ਸਾਹਿਬ ਨੇ ਗੁਰਮਤਿ ਦਾ ਪਰਕਾਸ਼ ਜਪੁਜੀ ਸਾਹਿਬ ਵਿਚ ਨਿਖੇੜ ਕੇ ਕੀਤਾ ਹੈ। ਇਸ ਬਾਣੀ ਦੀ ਅੰਤਲੀ ਪਉੜੀ ਵਿਚ ਉਨ੍ਹਾਂ ਗੁਰਮਤਿ

ਦਾ ਸਾਰ ਦਸਦੇ ਹੋਏ ਲਿਖਿਆ ਹੈ ਕਿ ਜੀਵਨ ਦੇ ਸਾਰੇ ਨੈਤਕ ਗੁਣ ਟਕਸਾਲ ਵਿਚ ਘੜੇ ਜਾਂਦੇ ਹਨ :

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*
*ਭਉ ਖਲਾ ਅਗਨਿ ਤਪਤਾਉ ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥*
*ਘੜੀਐ ਸਬਦੁ ਸਚੀ ਟਕਸਾਲ ॥* (ਗੁਰੂ ਨਾਨਕ)

ਇਸ ਨਾਲੋਂ ਵੱਡੀ ਵਡਿਆਈ ਸ਼ਬਦ ਦੀ ਸ਼ਾਇਦ ਹੀ ਵਿਸ਼ਵ ਦੀ ਕਿਸੇ ਹੋਰ ਬੋਲੀ ਦੇ ਸਾਹਿਤ ਵਿਚ ਮਿਲਦੀ ਹੋਵੇ। ਸਿੱਖ ਗੁਰੂ ਆਪਣੇ ਦਸਾਂ ਜਾਮਿਆਂ ਵਿਚ ਸ਼ਬਦ ਦੇ ਕਲਾਕਾਰ, ਗਾਇਕ ਤੇ ਸੇਵੀ ਬਣੇ ਰਹੇ। ਉਨ੍ਹਾਂ ਨੇ ਸ਼ਬਦ ਨੂੰ ਜੀਵਨ ਦਾ ਆਧਾਰ ਦੱਸਿਆ ਅਤੇ ਇਸ ਦੀ ਤੋਟ ਨੂੰ ਵਿਜੋਗ ਤੇ ਮੌਤ ਨਾਲ ਤੁਲਨਾ ਦਿੱਤੀ। ਗੁਰੂ ਨਾਨਕ ਸਤ ਸਾਲ ਦੀ ਉਮਰ ਵਿਚ ਪਾਠਸ਼ਾਲਾ ਵਿਖੇ ਸ਼ਬਦ-ਆਧਾਰੀ ਹੋ ਕੇ ਸਾਹਿਤਕ ਧਨੀ ਬਣ ਗਏ ਸਨ :

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥*
*ਸੇਵਤ ਰਹੇ ਚਿਤੁ ਜਿਨ੍ਹ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ॥*
*ਮਨ ਕਾਹੇ ਭੂਲੇ ਮੂੜ੍ਹ ਮਨਾ ॥*
*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥* (ਗੁਰੂ ਨਾਨਕ)

ਇਹ ਸਿਲਸਲਾ ਪਹਿਲੇ ਜਾਮੇ ਤੋਂ ਲੈ ਕੇ ਦਸਮੇ ਜਾਮੇ ਤਕ ਇਕਸਾਰ ਚਲਦਾ ਰਿਹਾ। ਇਸ ਸਵਾ ਦੋ ਸੌ ਸਾਲਾਂ ਦੇ ਲੰਮੇ ਸਮੇਂ ਵਿਚ ਦੋ ਮਹਾਨ ਗ੍ਰੰਥ ਮਨੁੱਖਤਾ ਦੇ ਉਧਾਰ ਲਈ ਤਿਆਰ ਹੋਏ। ਇਹ "ਆਦਿ ਗ੍ਰੰਥ" ਤੇ "ਦਸਮ ਗ੍ਰੰਥ" ਦੇ ਨਾਵਾਂ ਨਾਲ ਪਰਸਿੱਧ ਹਨ ਅਤੇ ਗੁਰਮਤਿ ਸਾਹਿਤ ਦਾ ਅਮੁੱਲ, ਅਤੁੱਲ ਤੇ ਜੁਗੋ ਜੁੱਗ ਅਟਲ ਭੰਡਾਰ ਹਨ ਜੋ ਪ੍ਰਾਣੀ ਮਾਤਰ ਨੂੰ ਸਤਿ, ਸੰਤੋਖ ਵਿਚਾਰ ਤੇ ਨਾਮੁ ਦੀ ਅਤੁੱਟ ਦਾਤ ਵੰਡਦੇ ਆਏ ਹਨ, ਵੰਡ ਰਹੇ ਹਨ ਅਤੇ ਵੰਡਦੇ ਰਹਿਣਗੇ।

ਇਨ੍ਹਾਂ ਦੋਹਾਂ ਗ੍ਰੰਥਾਂ ਦੀ ਸੰਪੂਰਨਤਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਕਾਲ ਦੀ ਅਮਿਟ ਛਾਪ ਹੈ। ਇਉਂ ਗੁਰਮਤਿ ਸਾਹਿਤ ਦੇ ਥਾਲ ਪਰੋਸਣ ਵਿਚ ਇਨ੍ਹਾਂ ਦੇ ਨੂਰੀ ਹੱਥ ਦੀ ਅਮਰ ਦੇਣ ਹੈ।

## ਆਦਿ ਗ੍ਰੰਥ

ਇਸ ਮਹਾਨ ਗ੍ਰੰਥ ਦਾ ਮੁੱਢਲਾ ਸੰਕਲਣ ਗੁਰੂ ਅਰਜਨ ਦੇਵ ਜੀ ਨੇ ੧੬੦੪ ਈਸਵੀ ਵਿਚ ਤਿਆਰ ਕਰਵਾਇਆ। ਭਾਈ ਗੁਰਦਾਸ, ਜੋ ਮਹਾਂ ਕਵੀ ਤੇ

ਨਿਪੁੰਨ ਲਿਖਾਰੀ ਸਨ, ਨੇ ਗੁਰੂ ਦੀ ਅਗਵਾਈ ਹੇਠ ਬਾਣੀ ਲਿਖਣ ਦੀ ਸੇਵਾ ਨਿਭਾਈ। ਇਸ ਵਿਚ ਸਮਸਤ ਮਾਨਵਤਾ ਦੇ ਬੋਲਾਂ ਦੀ ਪ੍ਰਤੀਨਿਧਤਾ ਹੋਈ ਹੋਈ ਹੈ। ਹਿੰਦੂ, ਮੁਸਲਮਾਨ, ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਅਰਥਾਤ ਨੀਵਿਆਂ ਤੋਂ ਨੀਵੇਂ ਅਤੇ ਉੱਚਿਆਂ ਤੋਂ ਉੱਚੇ ਕਲਪੇ ਜਾਂਦੇ ਮਨੁੱਖ ਇਕੋ ਪੰਗਤ ਵਿਚ ਬੈਠੇ ਸ਼ਬਦ ਉਚਾਰ ਰਹੇ ਹਨ। ਸ਼ਬਦ ਵੱਖੋ ਵੱਖ ਰਾਗਾਂ ਤੇ ਕਾਵਿ-ਛੰਦਾਂ ਵਿਚ ਭੇਟਾ ਕੀਤੇ ਗਏ ਹਨ। ਸ਼ਬਦਾਂ ਦੀ ਗਿਣਤੀ ੫੮੯੪ ਹੈ ਜੋ ੩੧ ਰਾਗਾਂ ਵਿਚ ਵੰਡੇ ਹੋਏ ਹਨ ਅਤੇ ਉਚਾਰਣਹਾਰਾਂ ਦੀ ਗਿਣਤੀ ੪੩ ਹੈ। ਇਸ ਮਹਾਨ ਰਚਨਾ ਦੇ ਪੰਨਿਆਂ ਦਾ ਆਕਾਰ ੧੪੩੦ ਹੈ ਅਤੇ ਭਾਸ਼ਾ ਬਹੁ ਰੰਗੀ ਹੈ ਜੋ ਅਕਾਸ਼ੀ ਪੀਂਘ ਦੇ ਰੰਗਾਂ ਦਾ ਝਲਕਾਰਾ ਦੇਂਦੀ ਹੈ। ਸ਼ਬਦਾਂ ਦਾ ਪੜ੍ਹਨ, ਸੁਣਨ ਅਤੇ ਗਾਇਨ ਵਿਸਮਾਦ ਪ੍ਰਦਾਨ ਕਰਦਾ ਹੈ। ਡੋਲਦੇ ਪ੍ਰਾਣੀ ਨੂੰ ਸਥਿਰਤਾ ਨਸੀਬ ਹੁੰਦੀ ਹੈ ਅਤੇ ਹਨੇਰੇ ਵਿਚ ਭਟਕਦੇ ਨੂੰ ਗਾਡੀ-ਰਾਹ ਦਾ ਚਮਕਾਰਾ ਪ੍ਰਾਪਤ ਹੁੰਦਾ ਹੈ। ਮਨੁੱਖ ਮਾਤਰ ਇਨ੍ਹਾਂ ਸ਼ਬਦਾਂ ਦੀ ਟੇਕ ਨਾਲ ਮਨ-ਇੱਛਤ ਫਲ ਹਾਸਲ ਕਰਦਾ ਹੈ, ਇਹ ਭਾਵ ਭਾਈ ਗੁਰਦਾਸ ਜੀ ਨੇ ਇਸ ਪ੍ਰਥਾਇ ਆਪਣੇ ਕਬਿੱਤ-ਸਵੱਯਾਂ ਵਿਚ ਅੰਕਤ ਕੀਤਾ ਹੈ :

*ਜੈਸੇ ਤੋ ਸਕਲ ਨਿਧਿ ਪੂਰਨ ਸਮੁਦ੍ਰ ਬਿਖੈ*
*ਹੰਸ ਮਰ ਜੀਵ ਨਿਸਚੈ ਪ੍ਰਸਾਦਿ ਪਾਵਈ ॥*
*ਤੈਸੇ ਗੁਰਬਾਣੀ ਵਿਖੈ ਸਕਲ ਪਦਾਰਥ ਹੈ*
*ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥*

ਇਸ ਮਹਾਨ ਸਾਹਿਤਕ ਸਮੱਗਰੀ ਦਾ ਸੰਪਾਦਨ ਕਰਨ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਨੇ ਗੁਰੂ ਕੀ ਨਗਰੀ ਅੰਮ੍ਰਿਤਸਰ ਨੂੰ ਸਾਹਿਤਕਾਰਾਂ, ਸੰਤਾਂ, ਸੂਫੀਆਂ ਤੇ ਗਿਆਨੀਆਂ ਦਾ ਕੇਂਦਰ ਬਣਾ ਦਿਤਾ ਸੀ ਅਤੇ ਗੁਰੂ ਦੀ ਚੁੰਬਕੀ ਸਖ਼ਸ਼ੀਅਤ ਸਭ ਨੂੰ ਖਿੱਚ ਪ੍ਰਦਾਨ ਕਰ ਰਹੀ ਸੀ। ਸਾਹਿਤ ਦਾ ਇਕ ਰਸ ਪਾਠ ਹੁੰਦਾ ਸੀ ਅਤੇ ਬਾਰੀਕ-ਬੀਨ ਗੁਰੂ ਦੁੱਧ ਤੇ ਪਾਣੀ ਨੂੰ ਨਾਲੋਂ ਨਾਲ ਨਿਖੇੜ ਰਹੇ ਸਨ। ਜਿਨ੍ਹਾਂ ਜਿਨ੍ਹਾਂ ਸੰਤਾਂ, ਸੂਫੀਆਂ ਤੇ ਭਗਤਾਂ ਦੇ ਬੋਲਾਂ ਵਿਚ ਅਜੇ ਭਰੜਾਟ ਸੀ, ਉਹ ਹਟਕਾ ਦਿੱਤੇ ਗਏ ਅਤੇ ਜਿਨ੍ਹਾਂ ਜਿਨ੍ਹਾਂ ਵਿਚ ਲੀਨਤਾ ਤੇ ਸਹਿਜ ਸੀ, ਉਹ "ਬਾਣੀ ਕੇ ਬੋਹਿਥ" ਵਿਚ ਅੰਕਤ ਕੀਤੇ ਗਏ ਕਿਉਂਕਿ ਉਨ੍ਹਾਂ ਦੀ ਬਾਣੀ ਧੁਰ ਕੀ ਬਾਣੀ ਬਣ ਕੇ ਲੋਕਾਈ ਦੀ ਚਿੰਤਾ ਹਰਣ ਵਾਲੀ ਬਣ ਚੁੱਕੀ ਸੀ :

*ਧੁਰ ਕੀ ਬਾਣੀ ਆਈ ॥*
*ਤਿਨ ਸਗਲੀ ਚਿੰਤ ਮਿਟਾਈ ॥* (ਗੁਰੂ ਅਰਜਨ)

"ਆਦਿ ਗ੍ਰੰਥ" ਦਾ ਉਦੇਸ਼ ਮਾਨਵੀ ਭਾਈਚਾਰੇ ਨੂੰ ਏਕੋ ਵਿਚ ਪਰੋਣਾ, ਵਿਰੋਧੀ-ਭਾਵਨਾਵਾਂ ਨੂੰ ਮਿਟਾਉਣਾ ਤੇ ਇਕ ਪ੍ਰਭੂ ਦੇ ਲੜ ਲਾਉਣਾ ਹੈ। ਗੁਰੂ ਅਰਜਨ ਦੇਵ ਜੀ ਨੇ ਪੂਰੰਨ ਸਾਵਧਾਨੀ ਨਾਲ 'ਆਦਿ ਗ੍ਰੰਥ' ਦਾ ਮੁੱਢਲਾ ਮਤਨ ਤਿਆਰ ਕੀਤਾ ਪਰ ਇਸ ਦੇ ਸੰਪੂਰਨਤਾ ਵਾਲੇ ਸਰੂਪ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੇ ਸਾਹਿਬ ਵਿਖੇ ਅੰਤਲੀਆਂ ਛੁਹਾਂ ਦਿੱਤੀਆਂ। ਇਹ ਅਸਥਾਨ ਦਸਮੇਸ਼ ਜੀ ਨੇ ਆਪਣੇ ੯ ਕੁ ਮਹੀਨਿਆਂ ਦੇ ਪੜਾਅ ਵਿਚ ਸਾਹਿਤਕ ਕੇਂਦਰ ਵਿਚ ਬਦਲ ਦਿੱਤਾ ਸੀ। ਸਰਬ ਕਲਾ ਸੰਪੂਰਨ ਸਾਹਿਤਕਾਰ ਗੁਰਦੇਵ ਦੇ ਚਰਨ ਪਰਸਨ ਨਾਲ ਇਹ ਰੂਖੜ ਧਰਤੀ "ਗੁਰੂ ਕੀ ਕਾਸ਼ੀ" ਦੇ ਨਾਂ ਨਾਲ ਪਰਸਿੱਧ ਹੋ ਗਈ ਅਤੇ ਵਿਦਵਾਨਾਂ, ਗੁਣੀਆਂ ਤੇ ਗਿਆਨੀਆਂ ਦੇ ਜੋੜਮੇਲ ਨੇ ਇਥੇ "ਲਿਖਣ-ਸਰ" ਸਥਾਪਨ ਕਰ ਦਿੱਤਾ।

ਇਸ ਸਮੇਂ ਤੇ ਸਥਾਨ ਵਿਖੇ ਗੁਰੂ ਗੋਬਿੰਦ ਸਿੰਘ ਜੀ ਸਮਾਧੀ ਇਸਥਿਤ ਹੋ ਕੇ ਬਾਣੀ ਉਚਾਰਦੇ ਗਏ, ਅਤੇ ਸਿਰਮੌਰ ਵਿਦਵਾਨ ਭਾਈ ਮਨੀ ਸਿੰਘ ਜੀ ਸਵੱਛਤਾ ਨਾਲ ਲਿਖਦੇ ਗਏ। ਪਹਿਲੀ ਪ੍ਰਵਾਨ ਹੋਈ ਬਾਣੀ ਤੋਂ ਇਲਾਵਾ ਇਸ ਵਿਚ ਗੁਰੂ ਤੇਗ਼ ਬਹਾਦਰ ਜੀ ਦੇ ੫੯ ਸ਼ਬਦ ਤੇ ੫੭ ਸ਼ਲੋਕ ਰਾਗਾਂ ਤੇ ਸ਼ਲੋਕਾਂ ਦੀ ਤਰਤੀਬ ਮੁਤਾਬਕ ਸ਼ਾਮਲ ਕੀਤੇ ਗਏ। ਇਹੋ ਬੀੜ ਹੈ ਜਿਸ ਤੋਂ ਉਤਾਰੇ ਹੋ ਕੇ "ਆਦਿ ਗ੍ਰੰਥ" ਦਾ ਪਰਮਾਣਿਕ ਰੂਪ ਸਮੂਹ ਸਿੱਖ ਸੰਗਤਾਂ ਦਾ ਆਧਾਰ ਬਣਿਆ। ਪਹਿਲੀ ਬੀੜ ਕਰਤਾਰਪੁਰ ਵਾਲੀ ਬੀੜ ਕਰ ਕੇ ਮਸ਼ਹੂਰ ਸੀ ਅਤੇ ਇਹ ਸਰੂਪ ਦਮਦਮਾ ਸਾਹਿਬ ਵਾਲੀ ਬੀੜ ਦੇ ਨਾਂ ਨਾਲ ਪ੍ਰਚਲਤ ਹੋਇਆ।

"ਆਦਿ ਗ੍ਰੰਥ" ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼ਬਦ ਅਵਤਾਰ, ਤਖ਼ਤ ਚਵਰ ਦੇ ਮਾਲਕ ਤੇ ਜੁੱਗੋ ਜੁੱਗ ਅਟੱਲ ਸਰੂਪ ਦੇਣ ਦਾ ਚਮਤਕਾਰੀ ਕੰਮ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈਸਵੀ ਨੂੰ ਨਾਂਦੇੜ ਦੇ ਸਥਾਨ ਉੱਤੇ ਕੀਤਾ। ਇਸ ਪਾਵਨ ਕਰਤੱਵ ਨੇ ਨਾਂਦੇੜ ਨੂੰ 'ਅਬਚਲ ਨਗਰ' ਦੀ ਉਪਾਧੀ ਨਾਲ ਸ਼ਿੰਗਾਰ ਦਿੱਤਾ। ਜਦੋਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਜਾਣਕਾਰੀ ਦਿੱਤੀ ਕਿ ਮੈਂ ਭੌਤਕ ਚੋਲਾ ਛੱਡਣ ਲੱਗਾ ਹਾਂ ਤਾਂ ਸਿੱਖਾਂ ਵਿਚ ਸੁਭਾਵਿਕ ਹੀ ਬੇਚੈਨੀ ਆਈ ਤਾਂ ਉਨ੍ਹਾਂ ਇਸ ਬੇਚੈਨੀ ਨੂੰ ਸ਼ਾਂਤ ਕਰਦਿਆਂ ਫ਼ਰਮਾਇਆ "ਕਿ ਜਿਵੇਂ ਸਿੱਖ ਨੂੰ ਅਨੰਦਪੁਰ ਵਿਚ ਗੁਰੂ ਦਾ ਜ਼ਾਹਰੀ ਸਰੂਪ ਖ਼ਾਲਸੇ ਦੀ ਸਿਰਜਨਾ ਸਮੇਂ ਦਿੱਤਾ ਸੀ, ਉਵੇਂ ਹੀ ਅੱਜ ਤੋਂ ਨਿਰਗੁਣ ਤੇ ਸਰਗੁਣ ਸਰੂਪ ਦੇ ਦ੍ਵੰਦ ਵਿਚੋਂ ਅਕਾਲ ਮੂਰਤ ਪ੍ਰਭੂ ਨੂੰ ਸ਼ਬਦ ਦੇ ਸਾਕਾਰ ਰੂਪ ਵਿਚ ਮੂਰਤੀਮਾਨ ਕੀਤਾ ਜਾਣਾ ਹੈ ਤਾਂ ਜੋ ਅਣਦਿਸਦਾ ਨਿਰੰਕਾਰ ਅਨੁਭਵ ਦੀ ਪਹੁੰਚ ਵਿਚ ਆਉਣ ਵਾਲਾ ਬਣ ਜਾਏ।" ਇਸ ਜ਼ਾਹਰੀ

ਕਲਾ ਬਾਰੇ ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਦੇ ਸ਼ਬਦ ਪ੍ਰਮੇਸ਼ਰ ਦੇ ਤਿੰਨਾਂ ਰੂਪਾਂ ਨੂੰ ਕਿੰਨੀ ਸਪੱਸ਼ਟਤਾ ਨਾਲ ਪ੍ਰਗਟਾਉਂਦੇ ਹਨ :

*ਤੀਨ ਰੂਪ ਹੈ ਮੋਹ ਕੋ ਸੁਨੋ ਨੰਦ ਚਿਤ ਲਾਇ ॥*
*ਨਿਰਗੁਣ, ਸਰਗੁਣ, ਗੁਰਸਬਦ ਕਹੋ ਤੋਹਿ ਸਮਝਾਇ ॥*

ਗੁਰੂ ਗੋਬਿੰਦ ਸਿੰਘ ਜੀ ਆਤਮਕ ਚਮਤਕਾਰੀ ਸਨ ਅਤੇ ਉਨ੍ਹਾਂ ਦੇ ਦੋ ਚਮਤਕਾਰ ਇਕ ਚੇਲੇ ਨੂੰ ਗੁਰੂ ਬਨਾਉਣਾ ਅਤੇ ਦੂਜਾ ਸ਼ਬਦ ਨੂੰ ਪ੍ਰਮੇਸ਼ਰ ਦਾ ਰੂਪ ਦੇਣਾ ਮਨੁੱਖ ਤੇ ਸਾਹਿਤ ਦੋਹਾਂ ਦੇ ਇਤਿਹਾਸ ਵਿਚ ਬੇਜੋੜ ਹਨ। ਇਸ ਤੋਂ ਵੱਡੀ ਦੇਣ ਕਲਪਣਾ ਦੀਆਂ ਡੂੰਘਾਣਾਂ ਤੇ ਉਚਿਆਈਆਂ ਅਨੁਭਵ ਵਿਚ ਨਹੀਂ ਲਿਆ ਸਕਦੀ।

**ਦਸਮ ਗ੍ਰੰਥ**

ਦਸਮ ਗ੍ਰੰਥ ਦਾ ਸਾਹਿਤ ਨਿਰੋਲ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹੈ। ਆਪ ਜੀ ਨੇ ਧਰਮ ਕਰਮ ਵਿਚ ਆਉਂਦੇ ਸਾਰ ਸਾਹਿਤ ਰਚਨਾ ਦੇ ਮਨੋਰਥ ਨਾਲ ਪਾਉਂਟਾ ਸਾਹਿਬ ਦੀ ਰਮਣੀਕ ਧਰਤੀ ਨੂੰ ਸਾਹਿਤਕ ਕੇਂਦਰ ਬਣਾਇਆ। ਇਹ ਸਥਾਨ ਜਮਨਾ ਦੇ ਕਿਨਾਰੇ ਕੁਦਰਤ ਦੀ ਸ਼ਿੰਗਾਰੀ ਗੋਦ ਦਾ ਝੂਲਣਾ ਹੈ ਜਿੱਥੇ ਸਾਹਿਤ ਦਾ ਸਰਸ ਬੀਜ ਆਪ ਮੁਹਾਰਾ ਫੁੱਟ ਪੈਂਦਾ ਹੈ, ਜੇਕਰ ਕਵੀ ਮਨ ਕੁਦਰਤ ਦੇ ਸੁਹਪਣ ਨੂੰ ਨੀਝ ਲਾ ਕੇ ਤੱਕਣ ਲਈ ਇਸਥਿਤ ਹੋ ਜਾਏ। ਗੁਰੂ ਜੀ ਨੇ ਯੋਗ ਵਾਤਾਵਰਣ ਦੇਖ ਕੇ ੧੬੮੫ ਈਸਵੀ ਤੋਂ ੧੬੮੯ ਤਕ ਇਥੇ ਡੇਰੇ ਲਾਏ ਅਤੇ ਸਾਹਿਤ ਮੰਡਲ ਵਿਚ ਵਿਗਾਸ ਨਾਲ ਤਾਰੀਆਂ ਲਾਉਣ ਲੱਗੇ। ਛੋਟੀ ਉਮਰ ਵਿਚ ਆਪ ਕਈ ਭਾਸ਼ਾਵਾਂ ਦੇ ਗਿਅਤਾ ਹੋ ਚੁੱਕੇ ਸਨ। ਸੰਸਕ੍ਰਿਤ, ਅਰਬੀ, ਫ਼ਾਰਸੀ, ਬ੍ਰਜ, ਹਿੰਦੀ ਤੇ ਪੰਜਾਬੀ ਦੇ ਅਣਗਿਣਤ ਸ਼ਬਦ ਹੱਥ ਬੱਧੀ ਹਾਜਰ ਸਨ ਜਿਨ੍ਹਾਂ ਨੂੰ ਰਸ ਭਿੰਨੇ ਖ਼ਿਆਲਾਂ ਵਿਚ ਪਰੋ ਕੇ ਆਪ ਨੇ ਕਾਵਿ ਦਾ ਮਿੱਠਾ ਮੀਂਹ ਵਰ੍ਹਾਉਣਾ ਸ਼ੁਰੂ ਕਰ ਦਿੱਤਾ।

ਦਿਨਾਂ ਵਿਚ ਚਹੁੰਆਂ ਕੂਟਾਂ ਵਿਚ ਸਾਹਿਤ ਦੀ ਸੁਗੰਧੀ ਫੈਲ ਗਈ ਅਤੇ ਦੂਰ ਦੁਰਾਡੇ ਤੋਂ ਕਵੀ-ਕਵੀਸ਼ਰ, ਗੁਣੀ-ਗਿਆਨੀ ਤੇ ਲੇਖਕ-ਲਿਖਾਰੀ ਧੂਹੇ ਆਉਣ ਲਗ ਪਏ। ਚਾਰ ਕੁ ਸਾਲਾਂ ਵਿਚ ਪਾਉਂਟਾ ਸਾਹਿਬ ਸਾਹਿਤ ਕੇਂਦਰ ਬਣ ਗਿਆ। ਇਥੇ ਜਮਨਾ ਦੇ ਪਾਣੀਆਂ ਦੇ ਰਾਗ ਵਿਚ ਕਵੀਆਂ ਦੀਆਂ ਸੁਰਾਂ ਜਮਨਾ ਦੇ ਜਲ ਤੇ ਉਸ ਦੀਆਂ ਲਹਿਰਾਂ ਵਾਂਗ ਇਕ ਦੂਜੇ ਦੇ ਗਲ ਲਿਪਟ ਗਈਆਂ।

ਜਦੋਂ ਦਸਮੇਸ਼ ਜੀ ਇਥੋਂ ਵਾਪਸ ਅਨੰਦਪੁਰ ਆਏ ਤਾਂ ਉਹੋ ਕਵੀ ਗੁਲਜ਼ਾਰ ਅਨੰਦਪੁਰ ਦਾ ਸ਼ਿੰਗਾਰ ਬਣ ਗਈ ਅਤੇ ਗੁਰੂ ਜੀ ਦੀ ਦਿਨ ਦੂਣੀ ਤੇ ਰਾਤ ਚੌਣੀ

ਵਧਦੀ ਸ਼ੋਭਾ ਦੇ ਨਾਲ ਨਾਲ ਹੀ ਫੈਲਦੀ ਗਈ। ੧੬੮੯ ਈਸਵੀ ਤੋਂ ੧੬੯੯ ਤਕ ਅਨੰਦਪੁਰ ਸੁਰ-ਲੋਕ ਦਾ ਰੂਪ ਬਣਿਆ ਰਿਹਾ ਅਤੇ ਉੱਤਰੀ ਭਾਰਤ ਵਿਚੋਂ ਸਾਹਿਤ ਗਗਨ ਦਾ ਹਰ ਚੰਦ ਤੇ ਤਾਰਾ ਅਨੰਦਪੁਰ ਦੀ ਆਭਾ ਦਾ ਅੰਗ ਬਣਨ ਲਈ ਉਤਾਵਲਾ ਹੋਇਆ ਹੋਇਆ ਸੀ :

*ਸ੍ਰੀ ਕਲਗੀਧਰ ਅਨੰਦਪੁਰ ਬਿਲਸਤ ਬਹੁਤ ਬਿਲਾਸ ॥*
*ਜਿਤ ਜਿਤ ਤੇ ਬਹੁ ਗੁਣੀ ਨਰ ਸੁਨਿ ਜਸ ਆਵਤ ਪਾਸ ॥*

(ਭਾਈ ਸੰਤੋਖ ਸਿੰਘ)

ਸਤਿਗੁਰੂ ਸਭ ਨੂੰ ਜੀ ਆਇਆਂ ਕਹਿੰਦੇ, ਆਦਰ ਦੇਂਦੇ, ਉਤਸ਼ਾਹ ਬਖ਼ਸ਼ਦੇ ਅਤੇ ਹਰ ਇਕ ਦੀਆਂ ਭਾਵਨਾਵਾਂ ਪੂਰਦੇ ਕਿਉਂਕਿ ਉਹ ਉੱਤਮ ਸਾਹਿਤ ਦੀਆਂ ਕਦਰਾਂ ਕੀਮਤਾਂ ਦੇ ਜਾਣੂ ਸਨ :

*ਸਤਿਗੁਰ ਕੇ ਆਇ ਇਕੱਤ੍ਰ ਸਭ ਭਏ ॥*
*ਬਹੁ ਆਦਰ ਸਤਿਗੁਰ ਜੂ ਦਏ ॥*
*ਮਿਰਜਾਦਾ ਬਾਧ ਖਰਚ ਕੋ ਦਇਆ ॥*
*ਖੇਦ ਬਿਭੇਦ ਕਾਹੂੰ ਨਹੀਂ ਭਇਆ ॥* (ਮਹਿਮਾ ਪ੍ਰਕਾਸ਼)

ਇਹ ਗੱਲ ਸਿੱਖ ਇਤਿਹਾਸ ਵਿਚ ਪਰਸਿੱਧ ਹੈ ਕਿ ਗੁਰੂ ਦੇ ਦਰਬਾਰ ਵਿਚ ੫੨ ਕਵੀ ਤੇ ੩੬ ਲਿਖਾਰੀ ਲਗਾਤਾਰ ਸਾਹਿਤਕ ਕਾਰਜਾਂ ਵਿਚ ਜੁਟੇ ਰਹਿੰਦੇ ਸਨ ਅਤੇ ੪ ਲਿਖਾਰੀ ਨਿਰੋਲ ਗੁਰੂ ਸਾਹਿਬ ਦੀ ਰਚਨਾ ਨੂੰ ਸੁੱਛ ਰੂਪ ਵਿਚ ਲਿਖਣ ਦੇ ਆਹਰ ਵਿਚ ਲੱਗੇ ਰਹਿੰਦੇ ਸਨ। ਇਨ੍ਹਾਂ ਤੋਂ ਬਿਨਾਂ ਅਣਗਿਣਤ ਸ਼ਰਧਾਵਾਨ ਲੇਖਕ ਗੁਰੂ ਦਰਬਾਰ ਤੋਂ ਪ੍ਰੇਰਨਾ ਲੈਂਦੇ ਅਤੇ ਗਰੂ ਦੇ ਚਰਨ ਪਰਸ ਕੇ ਆਪੋ ਆਪਣੀਆਂ ਰਚਨਾਵਾਂ ਇਨ੍ਹਾਂ ਦੀ ਭੇਟਾ ਕਰਦੇ ਸਨ। ਪੰਡਤ ਹੰਸ ਰਾਜ ਨੇ ਮਹਾਂ ਭਾਰਤ ਦੇ 'ਕਰਣ-ਪਰਬ' ਦਾ ਭਾਖਾ ਵਿਚ ਅਨੁਵਾਦ ਪੇਸ਼ ਕੀਤਾ ਅ ਉਸ ਦੀ ਆਪਣੀ ਲਿਖਤ ਮੁਤਾਬਕ ਸਤਿਗੁਰੂ ਨੇ ਪ੍ਰਸੰਨ ਹੋ ਕੇ ੬੦ ਹਜ਼ਾਰ ਟਕੇ ਬਖ਼ਸ਼ੀਸ਼ ਦਿੱਤੇ :

*ਪ੍ਰਿਥਮ ਕ੍ਰਿਪਾ ਰਾਖ ਕਰਿ ਗੁਰ ਗੋਬਿੰਦ ਉਦਾਰ ॥*
*ਟਕਾ ਕਰੇ ਬਖਸੀਸ ਤਬ ਮੋਕੋ ਸਾਠ ਹਜਾਰ ॥*
*ਤਾ ਕੋ ਆਜਸੁ ਪਾਇਕੇ ਕਰਣ ਪਰਬ ਮੇ ਕੀਨ ॥*
*ਭਾਖਾ ਅਰਥ ਵਚਿਤ੍ਰ ਕਰ ਸੁਨੇ ਸੁਕਵਿ ਪਰਬੀਨ ॥*

ਇਸ ਤਰ੍ਹਾਂ ਅਨੰਦਪੁਰ ਵਿਚ ਸਾਹਿਤ ਦੀ ਸਮੱਗਰੀ ਤਿਆਰ ਹੁੰਦੀ ਰਹੀ। ਸਤਿਗੁਰਾਂ ਵਲੋਂ ਰਚੀ ਬਾਣੀ ਤੋਂ ਇਲਾਵਾ ਜੋ ਸਾਹਿਤ ਸੁਜਾਨ ਤੇ ਵਿਦਵਾਨ

ਕਵੀਆਂ ਨੇ ਤਿਆਰ ਕੀਤਾ ਉਸ ਪ੍ਰਥਾਇ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਉਹ "ਵਿਦਿਆਧਰ" ਨਾਂ ਦੇ ਗ੍ਰੰਥ ਵਿਚ ਸੰਕਲਣ ਕੀਤਾ ਗਿਆ :

*ਤਿਨ ਕਵਿਯੁਨ ਬਾਣੀ ਰਚੀ ਲਿਖ ਕਾਗਦ ਤੁਲਵਾਇ।*
*ਨੌ ਮਣ ਹੋਏ ਤੋਲ ਤੋਲ ਮਹਿ ਸੂਖਮ ਲਿਖਤ ਲਿਖਾਇ।*
*'ਵਿਦਿਆਧਰ' ਤਿਹ ਗ੍ਰੰਥ ਕੋ ਨਾਮ ਧਰਯੋ ਕਰਿ ਪ੍ਰੀਤ।*
*ਨ੍ਹਾਨ੍ਹਾ ਵਿਧਿ ਕਵਿਤਾ ਰਚੀ ਰਖਿ ਨੌਂ ਰਸ ਰੀਤ।*

ਜਿਸ ਤਰ੍ਹਾਂ "ਆਦਿ-ਗ੍ਰੰਥ" ਦੇ ਰਚਨ ਤੋਂ ਪਹਿਲਾਂ ਦੇਸ ਭਰ ਦੇ ਸੰਤ ਤੇ ਸੂਫ਼ੀ ਸਾਹਿਤਕਾਰ ਅੰਮ੍ਰਿਤਸਰ ਵਿਚ ਆ ਬਿਰਾਜੇ ਸਨ ਅਤੇ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਤੋਂ ਬਲਿਹਾਰ ਸਨ, ਉਸੇ ਤਰ੍ਹਾਂ ਅਨੰਦਪੁਰ ਕਵੀਆਂ, ਵਿਦਵਾਨਾਂ ਤੇ ਲੇਖਕਾਂ ਦਾ ਮੁੱਖ ਕੇਂਦਰ ਬਣ ਗਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਰਸੀਲੇ ਬੋਲ ਇਨ੍ਹਾਂ ਨੂੰ ਸਾਹਿਤ ਰਚਨ ਲਈ ਸਮੱਗਰੀ ਦੇਂਦੇ ਸਨ ਅਤੇ ਉਨ੍ਹਾਂ ਦਾ ਦਰਸ਼ਨ ਲੇਖਕਾਂ ਦੇ ਕੰਵਲ ਹਿਰਦਿਆਂ ਨੂੰ ਖੇੜਾ ਬਖ਼ਸ਼ਦਾ ਸੀ, ਜਿਥੋਂ ਸਾਹਿਤ ਰੂਪੀ ਮਹਿਕ ਜਨਮ ਲੈਂਦੀ ਸੀ। ਸੈਨਾਪਤਿ ਜੋ ਗੁਰੂ ਦਰਬਾਰ ਦੇ ਕਵੀਆਂ ਵਿਚੋਂ ਇਕ ਸ਼ਿਰੋਮਣੀ ਕਵੀ ਮੰਨਿਆਂ ਜਾਂਦਾ ਹੈ, ਗੁਰਦੇਵ ਦੇ ਦਰਸ਼ਨਾਂ ਨੂੰ ਇਉਂ ਬਿਆਨ ਕਰਦਾ ਹੈ:

*ਨਿਰੰਕਾਰ ਆਕਾਰ ਕਰ ਮਨਸਾ ਮਨਿ ਬੀਚਾਰ।*
*ਮੁਕਤ ਕਰਨ ਸੰਸਾਰ ਕੋ ਪ੍ਰਗਟ ਭਯੋ ਕਰਤਾਰ।*
*ਕਰਨ ਕਰਾਵਨ ਹਾਰ ਪ੍ਰਭ ਸਮਰਥ ਸਿੰਘ ਗੋਬਿੰਦ।*
*ਕਲਾਧਾਰ ਪ੍ਰਗਟ ਭਯੋ ਚਹੁ ਦਿਸ ਭਯੋ ਅਨੰਦ।*

ਇਤਿਹਾਸ ਇਸ ਬਾਰੇ ਬਿਲਕੁਲ ਸਪੱਸ਼ਟ ਹੈ ਕਿ ਇਹ ਮਹਾਨ ਸਾਹਿਤ ਅਨੰਦਪੁਰ ਅਤੇ ਸਰਸਾ ਦੀਆਂ ਜੰਗਾਂ ਵੇਲੇ ਸਰਸਾ ਨਦੀ ਦੀ ਭੇਟ ਹੋ ਗਿਆ ਅਤੇ ਇਸ ਵਿਚੋਂ ਖਿੰਡੇ ਪੁੰਡੇ ਪੱਤਰੇ ਹੀ ਬਾਅਦ ਵਿਚ ਭਾਈ ਮਨੀ ਸਿੰਘ ਜੀ ਦੀ ਘਾਲ ਸਦਕਾ ਸੰਭਾਲੇ ਜਾ ਸਕੇ।

ਭਾਈ ਮਨੀ ਸਿੰਘ ਜੀ ਦਮਦਮਾ ਸਾਹਿਬ ਵਿਖੇ ਪਹਿਲਾਂ ਗੁਰੂ ਸਾਹਿਬ ਦੀ ਅਗਵਾਈ ਵਿਚ "ਆਦਿ ਗ੍ਰੰਥ" ਦੇ ਲਿਖਾਰੀ ਵਜੋਂ ਕੰਮ ਕਰਦੇ ਰਹੇ। ਸਤਿਗੁਰੂ ਇਸ ਨੂੰ ਅਤਿ-ਪਾਵਨ ਕਾਰਜ ਕਹਿੰਦੇ ਸਨ ਅਤੇ ਇਸ ਗ੍ਰੰਥ ਦੀ ਪਰਮਾਣਿਕਤਾ ਨੂੰ ਮਸੱਲਮਾ ਬਣਾਉਣ ਦੇ ਇੱਛਕ ਸਨ। ਇਸ ਪਿੱਛੋਂ ਭਾਈ ਸਾਹਿਬ ਅਨੰਦਪੁਰ ਦੇ ਸਿਰਜੇ ਸਾਹਿਤ ਦੇ ਸੰਕਲਣ ਲਈ ਜੁਟੇ। ਜਿਥੋਂ ਜਿਥੋਂ ਸਿਦਕੀ ਸਿੱਖਾਂ ਪਾਸੋਂ ਵਿਕੋਲਿਤਰੀ ਬਾਣੀ ਮਿਲ ਸਕੀ, ਆਪ ਨੇ ਇਕੱਤਰ ਕੀਤੀ ਅਤੇ ਮੁੜ ਸ਼ਰਧਾ

ਭਾਵਨਾ ਨਾਲ ਇਸ ਨੂੰ ਬੀੜ ਦੇ ਰੂਪ ਵਿਚ ਰੂਪਮਾਨ ਕੀਤਾ। ਇਸ ਬੀੜ ਨੂੰ ਪਹਿਲਾਂ "ਦਸਮ ਪਾਤਸਾਹ ਕਾ ਗ੍ਰੰਥ" ਕਹਿਣ ਲੱਗੇ ਪਰ ਪਿਛੋਂ ਇਹ ਬੀੜ "ਦਸਮ-ਗ੍ਰੰਥ" ਦੇ ਨਾਂ ਨਾਲ ਉਜਾਗਰ ਹੋਈ। ਇਸ ਵਿਚ ੧੭੧੯੫ ਛੰਦ ਹਨ, ੧੬ ਪਰਮੁਖ ਰਚਨਾਵਾਂ ਹਨ ਅਤੇ ਇਸ ਦੇ ਪੰਨਿਆਂ ਦਾ ਆਕਾਰ ੧੪੨੮ ਹੈ। ਰਚਨਾਵਾਂ ਦੇ ਨਾਮ ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ (ਉਕਤਿ ਬਿਲਾਸ), ਚੰਡੀ ਚਰਿਤ੍ਰ ਦੂਜਾ, ਵਾਰ ਸ੍ਰੀ ਭਗਉਤੀ ਜੀ ਕੀ, ਗਿਆਨ ਪ੍ਰਬੋਧ, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰਾਵਤਾਰ, ਸਬਦ ਹਜਾਰੇ, ਸਵੈਯੇ, ਖਾਲਸਾ ਮਹਿਮਾ, ਸਸਤ੍ਰ ਨਾਮ-ਮਾਲਾ, ਚਰਿਤ੍ਰੋਪਾਖਿਆਨ, ਤੇ ਜ਼ਫ਼ਰਨਾਮਾ ਹਨ। ਇਸ ਦਾ ਸੰਕਲਣ ਗੁਰੂ ਗੋਬਿੰਦ ਸਿੰਘ ਜੀ ਦੇ ਸੱਚ-ਖੰਡ ਜਾਣ ਤੋਂ ਪਿੱਛੋਂ ਅਤੇ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਤੋਂ ਕੁਝ ਸਾਲ ਪਹਿਲਾਂ ਤਿਆਰ ਹੋਇਆ ਮੰਨਿਆਂ ਜਾਂਦਾ ਹੈ।

ਅਜੇਹੀ ਹਾਲਤ ਵਿਚ "ਦਸਮ-ਗ੍ਰੰਥ" ਦੀ ਪਰਮਾਣਿਕਤਾ ਭਾਵੇਂ "ਗੁਰੂ ਗ੍ਰੰਥ ਸਾਹਿਬ" ਦੇ ਤੁਲ ਸਮਝਣੀ ਤਾਂ ਸੰਭਵ ਨਹੀਂ, ਪਰ ਇਸ ਦੀ ਲਿਖਤ ਹਜ਼ੂਰੀਏ ਸਿੱਖ ਭਾਈ ਮਨੀ ਸਿੰਘ ਦੇ ਹੱਥੋਂ ਹੋਣ ਕਰ ਕੇ ਅਤੇ ਇਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਿੰਨ ਅੰਮ੍ਰਿਤ ਬਾਣੀਆਂ—ਜਾਪੁ ਸਾਹਿਬ, ਸੁਧਾ ਸਵੈਯੇ ਅਤੇ ਚੌਪਈ ਦਰਜ ਹੋਣ ਕਾਰਣ ਇਸ ਦੀ ਵਡਿਆਈ ਨੂੰ ਛੁਟਿਆਇਆ ਵੀ ਨਹੀਂ ਜਾ ਸਕਦਾ। ਉਪਰੋਕਤ ਤਿੰਨੇ ਬਾਣੀਆਂ ਅੰਮ੍ਰਿਤ ਪ੍ਰਚਾਰ ਦੀਆਂ ਬਾਣੀਆਂ ਹੋਣ ਤੋਂ ਇਲਾਵਾ ਸਿੱਖਾਂ ਦੇ ਨਿੱਤ-ਨੇਮ ਦਾ ਵੀ ਅੰਗ ਹਨ। ਜਾਪੁ ਸਾਹਿਬ ਤੇ ਸਵੈਯੇ ਅੰਮ੍ਰਿਤ ਵੇਲੇ ਅਤੇ ਚੌਪਾਈ ਪਾਤਸ਼ਾਹੀ ੧੦ ਸ਼ਾਮ ਨੂੰ ਰਹਿਰਾਸ ਨਾਲ ਪੜ੍ਹੀ ਜਾਂਦੀ ਹੈ। ਇਨ੍ਹਾਂ ਬਾਣੀਆਂ ਦੀ ਪਰਮਾਣਿਕਤਾ ਉੱਤੇ ਰੰਚਕ ਮਾਤਰ ਵੀ ਸੰਦੇਹ ਦੀ ਗੁੰਜਾਇਸ਼ ਨਹੀਂ ਕਿਉਂਕਿ ਅਣਗਿਣਤ ਗੁਰੂ ਦੇ ਸਿੱਖ ਸੀਨੇ ਬਸੀਨੇ ਇਨ੍ਹਾਂ ਬਾਣੀਆ ਨੂੰ ਕੰਠ ਵਿਚ ਪਰੋ ਕੇ ਸੰਭਾਲੀ ਆ ਰਹੇ ਹਨ।

### ਅੰਮ੍ਰਿਤ ਬਾਣੀਆਂ

ਇਨ੍ਹਾਂ ਤਿੰਨਾਂ ਬਾਣੀਆਂ ਦਾ ਵਿਸ਼ਲੇਸ਼ਣ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸਾਹਿਤਕ ਦੇਣ ਦਾ ਪਰਤੱਖ ਸਬੂਤ ਪੇਸ਼ ਕਰਦਾ ਹੈ। ਜਾਪੁ ਸਾਹਿਬ ਅਕਾਲ-ਪੁਰਖ ਦਾ ਸਤੋਤਰ ਹੈ, ਸਵੈਯੇ ਫੋਕੇ ਰਾਜ-ਅਭਿਮਾਨ ਤੇ ਧਾਰਮਕ ਕਰਮ ਕਾਂਡ ਦੇ ਜੰਜਾਲ ਨੂੰ ਨਿਵਾਰਦੇ ਹਨ ਅਤੇ ਚੌਪਈ ਪ੍ਰਭੂ ਦੀ ਸਦੀਵੀ ਸ਼ਰਣ ਲਈ ਅਰਦਾਸ ਹੈ।

ਜਾਪੁ ਸਾਹਿਬ ਨੂੰ "ਦਸਮ ਗ੍ਰੰਥ" ਵਿਚ, ਉਹੀ ਸਥਾਨ ਪਰਾਪਤ ਹੈ, ਜੋ

ਜਪੁਜੀ ਸਾਹਿਬ ਨੂੰ "ਗੁਰੂ ਗ੍ਰੰਥ" ਵਿਚ। ਇਨ੍ਹਾਂ ਬਾਣੀਆਂ ਨਾਲ ਗ੍ਰੰਥਾਂ ਦਾ ਅਰੰਭ ਹੁੰਦਾ ਹੈ। ਜਪੁਜੀ ਸਾਹਿਬ ਜੀਵਨ ਜੁਗਤਿ ਦਾ ਦਰਸ਼ਨ ਹੈ, ਪਰ ਜਾਪੁ ਸਾਹਿਬ ਮਨੁੱਖੀ ਮਨ ਨੂੰ ਪ੍ਰਭੂ ਚਰਨਾਂ ਵਿਚ ਲੀਨਤਾ ਪ੍ਰਦਾਨ ਕਰਨ ਵਾਲਾ ਜਾਪੁ ਹੈ। ਇਸ ਬਾਣੀ ਦੇ ੧੯੯ ਬੰਦ ਹਨ ਅਤੇ ਇਸ ਵਿਚ ੨੨ ਛੰਦਾਂ ਦਾ ਪ੍ਰਯੋਗ ਕੀਤਾ ਗਿਆ ਹੈ। ਬਾਣੀ ਦਾ ਅਰੰਭ ਛਪੈ ਛੰਦ ਨਾਲ ਹੁੰਦਾ ਹੈ ਅਤੇ ਸਮਾਪਤੀ ਭੁਜੰਗ-ਪ੍ਰਯਾਤ ਛੰਦ ਨਾਲ ਕੀਤੀ ਗਈ ਹੈ। ਸਮੁੱਚੀ ਬਾਣੀ ਵਿਚ ਛੇ ਭੁਜੰਗ ਪ੍ਰਯਾਤ, ਪੰਜ ਚਾਚਰੀ, ਦੋ ਚਰਪਟ, ਦੋ ਭਗਵਤੀ, ਦੋ ਮਧੁਭਾਰ, ਇਕ ਛਪੈ, ਇਕ ਰੂਆਲ, ਇਕ ਰਸਾਵਲ, ਇਕ ਹਰਿਬੋਲਮਨਾ ਅਤੇ ਇਕ ਇਕ-ਅਛਰੀ ਛੰਦ ਵਰਤੋਂ ਵਿਚ ਲਿਆਂਦੇ ਗਏ ਹਨ।

ਜਾਪੁ ਸਾਹਿਬ ਪਰੰਪਰਾਈ ਭਾਰਤੀ ਸਾਹਿਤ ਦੇ ਸਤੋਤਰਾਂ ਵਿਚੋਂ ਇਕ ਨਿਰਾਲਾ ਸਤੋਤਰ ਹੈ। ਭਾਰਤੀ ਵਿਦਵਾਨ ਕਵੀ ਆਪੋ ਆਪਣੇ ਦੇਵੀ ਦੇਵਤਿਆਂ ਦੇ ਸਰਗੁਣ ਸਰੂਪਾਂ ਨੂੰ ਵਿਸ਼ੇਸ਼ਣਾਂ ਨਾਲ ਸੁਸ਼ੋਭਤ ਕਰ ਕੇ ਭਗਤੀ ਰਸ ਮਾਣਿਆ ਕਰਦੇ ਸਨ. ਪਰ ਗੁਰੂ ਗੋਬਿੰਦ ਸਿੰਘ ਕੇਵਲ ਇਕ ਅਕਾਲ ਦੇ ਪੁਜਾਰੀ ਸਨ ਅਤੇ ਉਸ ਤੋਂ ਬਿਨਾਂ ਕਿਸੇ ਨੂੰ ਅੱਖ ਹੇਠ ਨਹੀਂ ਲਿਆਉਂਦੇ ਸਨ, ਇਸ ਲਈ ਉਨ੍ਹਾਂ ਨੇ ਜਾਪੁ ਸਾਹਿਬ ਵਿਚ ਆਪਣੇ ਧੇਯ ਪ੍ਰਭੂ ਨੂੰ ਮੁੱਢਲੇ ਛੰਦ ਵਿਚ ਇਉਂ ਉਘਾੜਿਆ ਹੈ :

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ ॥*
*ਕੋਟ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਤ ॥*
*ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥* (ਜਾਪੁ)

ਦਸਮ ਗੁਰੂ ਦਾ ਅਕਾਲ ਪੁਰਖ ਸਤਿ-ਚਿਤ-ਆਨੰਦ ਰੂਪ ਵਾਲਾ ਹੈ, ਪਰ ਉਸ ਨੂੰ ਅੱਖਾਂ ਦੇਖ ਨਹੀਂ ਸਕਦੀਆਂ, ਹੱਥ ਛੋਹ ਨਹੀਂ ਸਕਦੇ, ਕੰਨ ਉਸ ਦੇ ਬੋਲ ਸੁਣ ਨਹੀਂ ਸਕਦੇ, ਨੱਕ ਉਸ ਦੀ ਸੁਗੰਧੀ ਸੁੰਘ ਨਹੀਂ ਸਕਦੇ ਅਤੇ ਜੀਭ ਉਸ ਦਾ ਸੁਆਦ ਚਖ ਨਹੀਂ ਸਕਦੀ, ਪਰ ਇਸ ਦੇ ਬਾਵਜੂਦ ਉਸ ਦਾ ਜਾਪ ਤਨ, ਮਨ ਤੇ ਆਤਮਾ ਨੂੰ ਹੁਲਾਸ ਬਖ਼ਸ਼ਦਾ ਹੈ ਕਿਉਂਕਿ ਉਹ ਅੰਤਰ ਆਤਮੇ ਦੁਆਰਾ ਲਖਣ ਨਾਲ ਨੇੜੇ ਤੋਂ ਨੇੜੇ ਅੰਗ ਸੰਗ ਅਨੁਭਵ ਹੋਣ ਲਗ ਜਾਂਦਾ ਹੈ :

*ਸਦਾ ਸੱਚਦਾਨੰਦ ਸਰਬੰ ਪ੍ਰਣਾਸੀ ॥*

*ਅਨੂਪੇ ਅਰੂਪੇ ਸਮਸਤੁਲ ਨਿਵਾਸੀ ॥*
*ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ ॥*
*ਅਧੋ ਉਰਧ ਅਰਧੰ ਅਘੰ ਓਘ ਹਰਤਾ ॥* (ਜਾਪੁ)

*ਪਰੰ ਪਰਮ ਪਰਮੇਸ੍ਵਰੰ ਪ੍ਰੋਛਪਾਲੰ ॥*
*ਸਦਾ ਸਰਬਦਾ ਸਿੱਧ ਦਾਤਾ ਦਿਆਲੰ ॥"* (ਜਾਪੁ)

ਜਾਪੁ ਸਾਹਿਬ ਵਿਚ ਚਿਤਰਿਆ ਪ੍ਰਭੂ ਨਾ ਤਾਂ ਰਸਹੀਣ ਗਿਆਨ ਰੂਪ ਹੈ, ਅਤੇ ਨਾ ਹੀ ਸੁੰਨ ਤੱਤ ਹੈ ਬਲਕਿ ਉਹ ਰਹੀਮ, ਕਰੀਮ, ਕਿਰਪਾਲ, ਦਇਆਲ, ਜ਼ਾਹਰ ਜਹੂਰ ਤੇ ਹਾਜ਼ਰ ਹੈ :

*ਕਰੁਣਾ ਕਰ ਹੈ ॥*
*ਬਿਸ੍ਵੰਭਰ ਹੈ ॥*
*ਸਰਬੇਸ੍ਵਰ ਹੈ ॥*
*ਜਗਤੇਸ੍ਵਰ ਹੈ ॥* (ਜਾਪੁ)

ਭਾਵੇਂ ਇਸ ਬਾਣੀ ਵਿਚ ਪ੍ਰਭੂ ਦੇ ਕ੍ਰਿਪਾਲ ਤੇ ਅਕਾਲ ਰੂਪ ਵਿਚ ਵਧੇਰੀ ਲਿਸ਼ਕ ਪਰਤੀਤ ਹੁੰਦੀ ਹੈ, ਪਰ ਉਸ ਦਾ ਵਿਰਾਟ ਸਰੂਪ ਸਭ ਵਿਰੋਧਤਾਈਆਂ ਨੂੰ ਆਪਣੇ ਵਿਚ ਸਮੇਟੀ ਬੈਠਾ ਹੈ। ਅਸਲ ਵਿਚ ਬਹੁ-ਰੂਪਤਾ ਵਿਚ ਇਕ ਰੂਪ ਲਖਣਾ, ਬਹੁਰੰਗਾਂ ਵਿਚ ਸੁਰੰਗਤਾ ਪਛਾਣਨਾ ਅਤੇ ਅਨੇਕਤਾ ਵਿਚ ਏਕਤਾ ਵੇਖਣਾ ਧਰਮ ਦੀ ਉਚੀ ਤੋਂ ਉਚੀ ਦਾਤ ਹੈ, ਜੋ ਮਨੁੱਖ ਦੀ ਝੋਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਤ ਨੇ ਪਾਈ। ਹਰ ਵੰਨ ਸੁਵੰਨੀ ਵਸਤੁ ਵਿਚ, ਬਣ ਤੇ ਤ੍ਰਿਣ ਵਿਚ, ਪਹਾੜ ਤੇ ਸਮੁੰਦਰ ਵਿਚ ਤੇ ਚਾਨਣ ਤੇ ਕਲੱਤਣ ਵਿਚ ਇਕੋ ਨੂੰ ਪਛਾਣਨਾ ਭਗਤਾਂ ਦੀ ਚਰਮ ਸੀਮਾ ਹੈ :

*ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥*
*ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥*
*ਨਮੋ ਅੰਧਕਾਰੇ ਨਮੋ ਤੇਜ ਤੇਜੇ ॥*
*ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥*
*ਨਮੋ ਰਾਜਸੰ ਤਾਮਸੰ ਸਾਤ ਰੂਪੇ ॥*
*ਨਮੋ ਪਰਮ ਤਤੰ ਅਤਤੰ ਸਰੂਪੇ ॥*
*ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥*
*ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥* (ਜਾਪੁ)

ਸ਼ੈਲੀ ਦੇ ਪੱਖੋਂ ਇਹ ਰਚਨਾ ਬੇਜੋੜ ਹੈ। ਇਸ ਦੀ ਭਾਸ਼ਾ ਬ੍ਰਜ ਹੈ, ਜਿਸ ਨੂੰ ਅਵਧੀ ਦੀ ਪੁਠ ਦਿੱਤੀ ਹੋਈ ਹੈ। ਸੰਸਕ੍ਰਿਤ, ਫ਼ਾਰਸੀ, ਅਰਬੀ, ਹਿੰਦੀ ਤੇ ਪੰਜਾਬੀ ਦੇ ਸ਼ਬਦਾਂ ਦਾ ਖੁਲ੍ਹਾ ਡੁਲ੍ਹਾ ਰਲਾ ਹੈ ਅਤੇ ਇਉਂ ਪਰਤੀਤ ਹੁੰਦਾ ਹੈ ਕਿ ਰਚਨਹਾਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਸ਼ਟ ਅਕਾਲ ਨੂੰ ਬਾਣੀ ਰੂਪੀ ਥਾਲ ਵਿਚ ਵੰਨ ਸੁਵੰਨੇ ਸ਼ਬਦ ਮੋਤੀਆਂ ਦਾ ਢੋਆ ਅਕਾਲ-ਮੰਡਲ ਦੇ ਤਾਰਿਆਂ ਦੀ ਝਿਲਮਿਲ ਕਰਦੀ ਆਭਾ ਦੀ ਤੁਲਨਾ ਵਿਚ ਪੇਸ਼ ਕੀਤਾ ਹੈ :

*ਗਨੀਮਲ ਸਿਕਸਤੈ ॥ ਗਰੀਬੁਲ ਪਰਸਤੈ ॥*
*ਬਿਲੰਦੁਲ ਮਕਾਨੈ ॥ ਜਮੀਨੁਲ ਜਮਾਨੈ ॥*

... ... ...

*ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥*
*ਪ੍ਰਭੁਗਤ ਪ੍ਰਭਾ ਹੈਂ ॥ ਸੁਜੁਗਤ ਸੁਧਾ ਹੈਂ ॥* (ਜਾਪੁ)

ਬਾਣੀ ਦੇ ਪਾਠ ਦਾ ਵਹਾ ਪਹਾੜੀ ਨਾਲੇ ਦੇ ਵੇਗ ਵਾਂਗ ਤੀਖਣ ਹੈ। ਸ਼ਬਦਾਂ ਵਿਚ ਛਣਕਾਰ ਹੈ ਅਤੇ ਭਗਤੀ ਦੇ ਮਜ਼ਮੂਨ ਵਿਚ ਸ਼ਬਦ ਕਲਾ ਦੁਆਰਾ ਬੀਰ ਰਸ ਦੀ ਸ਼ੂਕ ਪੈਦਾ ਕੀਤੀ ਗਈ ਹੈ। ਛੰਦ ਕਿਧਰੇ ਇਕ ਅੱਖਰੇ, ਕਿਧਰੇ ਦੋ ਅੱਖਰੇ ਤੇ ਕਿਧਰੇ ਤਿੰਨ ਅੱਖਰੇ ਰਚ ਦਿੱਤੇ ਹਨ ਅਤੇ ਇਨ੍ਹਾਂ ਵਿਚ ਵਰਤੀ ਸ਼ਬਦਾਵਲੀ ਭਾਵੇਂ ਹਿੰਦਵੀ ਹੈ, ਭਾਵੇਂ ਫ਼ਾਰਸੀ, ਪਰ ਸ਼ਬਦ ਚਾਲ ਤਲਵਾਰ ਦੀ ਧਾਰ ਵਾਂਗ ਤੀਖਣਤਾ ਦੀ ਲਖਾਇਕ ਹੈ :

*ਚੱਤ੍ਰ ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥*
*ਚਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥*

... ... ...

*ਕਿ ਸਾਹਿਬ ਦਿਮਾਗ ਹੈਂ ॥ ਕਿ ਹੁਸਨਲ ਚਰਾਗ ਹੈਂ ॥*
*ਕਿ ਕਾਮਲ ਕਰੀਮ ਹੈਂ ॥ ਕਿ ਰਾਜਕ ਰਹੀਮ ਹੈਂ ॥* (ਜਾਪੁ)

ਇਉਂ ਜਾਪੁ ਸਾਹਿਬ ਵਿਸ਼ੈ, ਵਸਤੂ, ਸ਼ੈਲੀ, ਭਾਖਾ ਤੇ ਪਿਗਲ ਦੇ ਪੱਖੋਂ ਅਨੂਪਮ ਬਾਣੀ ਹੈ। ਇਹ ਇਕ ਰੱਬੀ ਗਾਥਾ ਹੈ, ਜਿਸ ਦੇ ਹਰ ਸ਼ਬਦ ਵਿਚੋਂ ਇਲਾਹੀ ਮਹਿਮਾ ਝਰ ਰਹੀ ਹੈ ਅਤੇ ਪਾਠਕ ਨੂੰ ਭਗਤੀ ਭਾਵ ਨਾਲ ਓਤਪਰੋਤ ਕਰਨ ਦੀ ਸਮਰੱਥਾ ਰਖਦੀ ਹੈ ਅਤੇ ਸਮਰੱਥ ਗੁਰੂ ਦੀ ਸਮਰੱਥ ਬਾਣੀ ਦਾ ਓਜ ਪੇਸ਼ ਕਰਦੀ ਹੈ।-

ਸੁਧਾ ਸਵੈਯੇ ਗਿਣਤੀ ਵਿਚ ੧੦ ਹਨ। ਬੋਲੀ ਦੀ ਸਰਲਤਾ ਤੇ ਰਾਗਾਤਮਕਤਾ ਇਨ੍ਹਾਂ ਦੇ ਭਾਵ ਨੂੰ ਪਾਠਕ ਦੇ ਅੰਦਰ ਸੰਚਾਰਦੀ ਜਾਂਦੀ ਹੈ। ਇਨ੍ਹਾਂ

ਦਾ ਕੇਂਦਰੀ ਭਾਵ ਮਨੁੱਖ ਨੂੰ ਧਰਮ ਦੇ ਕਰਮ ਕਾਂਡ ਦੇ ਪੋਲ, ਰਾਜ-ਬਲ ਤੇ ਭੁਜਾ-ਬਲ ਦੀ ਨਿਰਾਰਥਕਤਾ ਅਤੇ ਸ਼ਾਨ ਸ਼ੌਕਤ ਤੇ ਮਾਨ ਵਡਿਆਈ ਦੀ ਅਸਥਿਰਤਾ ਤੋਂ ਜਾਣੂ ਕਰਵਾਉਣਾ ਹੈ। ਇਨ੍ਹਾਂ ਨਿਗੂਣੀਆਂ ਚੀਜ਼ਾਂ ਤੋਂ ਮਨ ਉਚਾਟ ਕਰਾ ਕੇ ਗੁਰਦੇਵ ਆਪਣੀ ਸਾਖੀ ਭਰ ਕੇ ਪਾਠਕ ਨੂੰ ਯਕੀਨ ਦਿਵਾਉਂਦੇ ਹਨ ਕਿ ਪ੍ਰਭੂ ਦੀ ਪਰਾਪਤੀ ਦਾ ਸਰਲ ਤੇ ਸਹਿਜ ਮਾਰਗ ਖ਼ਾਲਕ ਤੇ ਖ਼ਲਕਤ ਨਾਲ ਪ੍ਰੇਮ ਦੇ ਪਸਾਰ ਵਿਚ ਲੁਪਤ ਹੈ :

*ਸਾਚੁ ਕਹੋਂ ਸੁਨ ਲੇਹੁ ਸਭੈ*
*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥* (ਅਕਾਲ ਉਸਤਤਿ)

ਰਸਤਾ ਦੱਸਣਾ ਵੱਡੀ ਦਾਤ ਹੈ, ਪਰ ਮੰਜ਼ਲ ਉੱਤੇ ਪੁਜਣ ਦਾ ਨਿਸਚਾ ਦਿਵਾਉਣਾ ਦਾਤਾਂ ਸਿਰ ਦਾਤ ਹੈ। ਸੱਤਵੇਂ ਸਵੈਯੇ ਵਿਚ ਧਰਤੀ ਦੀ ਅੰਤਮ ਹੋਣੀ ਨੂੰ ਅਟੱਲ ਵਿਸ਼ਵਾਸ ਨਾਲ ਪੇਸ਼ ਕੀਤਾ ਗਿਆ ਹੈ ਕਿ ਸ਼ਤਰੂ ਨਾਸ਼ ਹੋਣਗੇ ਅਤੇ ਸੰਤ ਪ੍ਰਸੰਨਤਾ ਨਾਲ ਇਥੇ ਵਿਚਰਨਗੇ :

*ਦਾਨਵ ਦੇਵ ਫਨਿੰਦ ਨਿਸਾਚਰ*
*ਭੂਤ ਭਵਿਖ ਭਵਾਨ ਜਪੈਂਗੇ ॥*
*ਜੀਵ ਜਿਤੇ ਜਲ ਮੈ ਥਲ ਮੈ*
*ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥*
*ਪੁੰਨ ਪ੍ਰਤਾਪਨ ਬਾਢ ਜੈਤ ਧੁਨ*
*ਪਾਪਨ ਕੇ ਬਹੁ ਪੁੰਜ ਖਪੈਂਗੇ ॥*
*ਸਾਧ ਸਮੂਹ ਪ੍ਰਸੰਨ ਫਿਰੈ ਜਗ*
*ਸਤ੍ਰ ਸਭੈ ਅਵਲੋਕ ਚਪੈਂਗੇ।* (ਅਕਾਲ ਉਸਤਤਿ)

ਚੌਪਈ ਪਾਤਸ਼ਾਹੀ ੧੦ ਅਰਦਾਸ ਰੂਪ ਬਾਣੀ ਹੈ। ਇਸ ਵਿਚ ੨੫ ਬੰਦ ਹਨ ਅਤੇ ਸਮੁਚੀ ਬਾਣੀ ਇਕੋ ਛੰਦ ਚੌਪਈ ਵਿਚ ਉਸਾਰੀ ਗਈ ਹੈ। ਸਾਰੀ ਬਾਣੀ ਵਿਚ ਇਕੋ ਉਪੇਸ਼ ਹੈ ਕਿ ਸਭ ਇੱਛਾਵਾਂ ਸਮੇਟ ਕੇ ਇਕੋ ਇਕ ਇੱਛਾ ਪ੍ਰਭੂ ਦੀ ਸ਼ਰਨ ਦੀ ਪਰਾਪਤੀ ਰਖਣੀ ਚਾਹੀਦੀ ਹੈ ਕਿਉਂਕਿ ਉਹ ਸਭ ਪਸਾਰੇ ਦਾ ਮੂਲ ਹੈ, ਵਿਸਤਾਰ ਹੈ ਤੇ ਲੈ ਕਰਣਹਾਰ ਹੈ। ਜਿਵੇਂ ਹਾਥੀ ਦੀ ਪੈੜ ਵਿਚ ਸਭ ਪੈੜਾਂ ਸਮਾ ਜਾਂਦੀਆਂ ਹਨ, ਤਿਵੇਂ ਪ੍ਰਭੂ ਦੀ ਸ਼ਰਨ ਵਿਚ ਆਉਣ ਨਾਲ ਸਥਿਰਤਾ, ਨਿਸਚਿੰਤਤਾ ਤੇ ਆਪ ਮੁਹਾਰੇ ਆ ਜਾਂਦੇ ਹਨ। ਚੌਪਈ ਦੇ ਆਦਿ ਤੇ ਅੰਤ ਦੇ ਬੰਦ ਬਾਣੀ ਦੀ ਸਰਲਤਾ ਤੇ ਸਪੱਸ਼ਟਤਾ ਦਾ ਸੁੰਦਰ ਨਮੂਨਾ ਪੇਸ਼ ਕਰਦੇ ਹਨ ਅਤੇ ਇਨ੍ਹਾਂ ਦਾ ਭਾਵ ਪ੍ਰਭੂ-ਜਾਚਨਾ ਦੀ ਤੀਬਰਤਾ ਦੀ ਅਮਿਟ ਛਾਪ ਪਾਠਕ ਤੇ ਸਰੋਤੇ

ਦੇ ਦਿਲ-ਦਿਮਾਗ਼ ਉੱਤੇ ਛੱਡਦਾ ਹੈ :

*ਹਮਰੀ ਕਰੋ ਹਾਥ ਦੈ ਰੱਛਾ ॥*
*ਪੂਰਨ ਹੋਇ ਚਿਤ ਕੀ ਇੱਛਾ ॥*
*ਤਵ ਚਰਨਨ ਮਨ ਰਹੈ ਹਮਾਰਾ ॥*
*ਅਪਨਾ ਜਾਨ ਕਰੋ ਪ੍ਰਤਿਪਾਰਾ ॥*

... ... ...

*ਖੜਗ ਕੇਤ ਮੈ ਸਰਣਿ ਤਿਹਾਰੀ ॥*
*ਆਪ ਹਾਥ ਦੈ ਲੇਹੁ ਉਬਾਰੀ ॥*
*ਸਰਬ ਠੌਰ ਮੋ ਹੋਹੁ ਸਹਾਈ ॥*
*ਦੁਸਟ ਦੋਖ ਤੇ ਲੇਹੁ ਬਚਾਈ ॥* (ਚਰਿਤ੍ਰੋਪਾਖਿਆਨ : ਬੇਨਤੀ ਚੌਪਈ)

ਅੰਮ੍ਰਿਤ ਬਾਣੀ ਦਾ "ਦਸਮ ਗ੍ਰੰਥ" ਵਿਚ ਹੋਣਾ ਹੀ ਇਸ ਗ੍ਰੰਥ ਦੀ ਅਧਿਆਤਮਕ ਤੇ ਸਾਹਿਤਕ ਵਡਿਆਈ ਦਾ ਅਨੂਠਾ ਚਿੰਨ੍ਹ ਹੈ ਅਤੇ ਗੁਰਮਤਿ ਸਾਹਿਤ ਵਿਚ ਇਸ ਨੂੰ ਅਮਰਤਾ ਪ੍ਰਦਾਨ ਕਰਦਾ ਹੈ ?

## ਅਕਾਲ ਉਸਤਤਿ

ਜਾਪੁ ਸਾਹਿਬ ਤੋਂ ਪਿਛੋਂ ਦਸਮ ਗ੍ਰੰਥ ਵਿਚ "ਅਕਾਲ ਉਸਤਤਿ" ਆਉਂਦੀ ਹੈ। ਇਸ ਬਾਣੀ ਦੇ ੨੭੧ ਛੰਦ ਹਨ ਅਤੇ ਅੰਤ ਵਿਚ ਅੱਧਾ ਛੰਦ ਹੈ। ਹਰ ਛੰਦ ਅਰਥ-ਭਾਵ ਵਿਚ ਸੰਪੂਰਨ ਹੈ। ਇਸ ਦ੍ਰਿਸਟੀ ਤੋਂ ਇਸ ਨੂੰ ਮੁਕਤਕ ਕਾਵਿ ਕਹਿਣਾ ਉਚਿਤ ਬਣਦਾ ਹੈ। ਬ੍ਰਜ ਸਾਹਿਤ ਦੇ ਲਗ ਭਗ ਸਾਰੇ ਪਰਸਿਧ ਛੰਦਾਂ ਦੀ ਇਸ ਵਿਚ ਵਰਤੋਂ ਕੀਤੀ ਗਈ ਹੈ। ਕਬਿੱਤ ਤੇ ਸਵੈਯੇ ਜੋ ਬ੍ਰਜ ਸਾਹਿਤ ਦੇ ਸ਼ਿਰੋਮਣੀ ਛੰਦ ਹਨ, ਦੀ ਪ੍ਰਧਾਨਤਾ ਹੈ। ਇਨ੍ਹਾਂ ਤੋਂ ਛੁਟ, ਚੌਪਈ ਤੋਮਰ, ਲਘੂ ਨਰਾਜ, ਭੁਯੰਗ-ਪ੍ਰਯਾਤ, ਪਾਧੜੀ, ਤੋਟਕ, ਮਰਾਲ, ਰੁਆਲ, ਦੋਹਰਾ ਤੇ ਦੀਰਘ ਤ੍ਰਿਭੰਗੀ ਛੰਦ ਵੀ ਵਰਤੇ ਗਏ ਹਨ।

ਬਾਣੀ ਦੇ ਅਰੰਭ ਵਿਚ, ਜਿਵੇਂ ਦਸਮ ਗ੍ਰੰਥ ਵਿਚ ਦਰਜ ਹੈ, "ਉਤਾਰ ਖਾਸੇ ਦਸਖ਼ਤ ਕਾ ਖਾਤਸ਼ਾਹੀ ੧੦" ਤੋਂ ਜ਼ਾਹਰ ਹੁੰਦਾ ਹੈ ਕਿ ਪਹਿਲੀਆਂ ਚਾਰ ਪੰਗਤੀਆਂ ਦਸਮੇਸ਼ ਜੀ ਨੇ ਆਪਣੇ ਮੁਬਾਰਿਕ ਹੱਥ ਨਾਲ ਲਿਖੀਆਂ ਹਨ। ਇਨ੍ਹਾਂ ਚਾਰੇ ਪੰਗਤੀਆਂ ਵਿਚ ਅਕਾਲ ਪੁਰਖ ਦੇ ਭਗਤੀ ਤੇ ਸ਼ਕਤੀ-ਦੋਹਾਂ ਰੂਪਾਂ ਤੋਂ ਰਛਿਆ ਰਿਆਇਤ ਮੰਗੀ ਗਈ ਹੈ :

*ਅਕਾਲ ਪੁਰਖ ਦੀ ਰੱਛਾ ਹਮਨੈ ॥*
*ਸਰਬ ਲੋਹ ਦੀ ਰਛਿਆ ਹਮਨੈ ॥*

*ਸਰਬ ਕਾਲ ਜੀ ਦੀ ਰੱਛਿਆ ਹਮਨੈ ॥*
*ਸਰਬ ਲੋਹ ਜੀ ਦੀ ਰੱਛਿਆ ਹਮਨੈ ॥*

ਇਸ ਤੋਂ ਅਗਲੀ ਲਿਖਤ ਲਿਖਾਰੀ ਦੇ ਹਸਤਾਖਰਾਂ ਹੇਠ ਹੋਈ ਹੈ ਅਤੇ ਪ੍ਰਭੂ ਤੋਂ ਕ੍ਰਿਪਾ ਦੀ ਜਾਚਨਾ ਕਰ ਕੇ ਉਸ ਦੇ ਨਿਰਾਕਾਰ ਤੇ ਸਰਵ ਵਿਆਪੀ ਰੂਪ ਨੂੰ ਚੌਪਈ ਛੰਦ ਵਿਚ ਨਮਸਕਾਰ ਕੀਤੀ ਗਈ ਹੈ :

*ਬਰਨ ਚਿਹਨ ਜਿਹ ਜਾਤ ਨ ਪਾਤਾ ॥*
*ਸੱਤ੍ਰ ਮਿਤ੍ਰ ਜਿਹ ਤਾਤ ਨ ਮਾਤਾ ॥*
*ਸਭ ਤੇ ਦੂਰਿ ਸਭਨ ਤੇ ਨੇਰਾ ॥*
*ਜਲ ਥਲ ਮਹੀਅਲਿ ਜਾਹਿ ਬਸੇਰਾ ॥*

ਇਸ ਤੋਂ ਪਿੱਛੋਂ ਕਬਿਤ ਤੇ ਸਵੱਯੇ ਦਰਜ ਹਨ। "ਸੁੱਧਾ ਸਵੱਯੇ" ਅਮ੍ਰਿਤ ਬਾਣੀਆਂ ਦਾ ਅੰਗ ਹਨ। ਇਨ੍ਹਾਂ ਵਿਚ ਫ਼ੋਕਟ ਧਰਮ, ਪਾਖੰਡ ਤੇ ਛਿਣ-ਭੰਗਰੀ ਰਾਜ-ਬਲ ਦਾ ਖੰਡਨ ਹੈ। ਇਨ੍ਹਾਂ ਦੀ ਨਿਰਾਰਥਕਤਾ ਬਾਰੇ ਕਿਧਰੇ ਕਿਧਰੇ ਆਲੋਚਨਾ ਤੀਖਣ ਸ਼ਬਦਾਂ ਵਿਚ ਕੀਤੀ ਗਈ ਹੈ :

*ਘਸ ਹਾਰੇ ਚੰਦਨ ਲਗਾਇ ਹਾਰੇ ਚੋਆਚਾਰ*
*ਪੂਜ ਹਾਰੇ ਪਾਹਨ ਚਢਾਇ ਹਾਰੇ ਲਾਪਸੀ ॥*
*ਗਾਹ ਹਾਰੇ ਗੋਰਨ ਮਨਾਇ ਹਾਰੇ ਮੜ੍ਹੀ ਮੱਠ*
*ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ ॥*

ਅਤੇ

*ਭੂਮਿ ਕੇ ਬਸੱਯਾ ਤਾਹਿ ਭੂਚਰੀ ਕੇ ਜੱਯਾ ਕਹੈ*
*ਨਭ ਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ ॥*
*ਫਲ ਕੇ ਭਛੱਯਾ ਤਾਹਿ ਬਾਂਦਰੀ ਕੈ ਜੱਯਾ ਕਹੈ*
*ਆਦਿਸ ਫਿਰੱਯਾ ਤੇਤੋ ਭੂਤ ਕੈ ਪਛਾਨੀਐ ॥*

ਅਕਾਲ ਪੁਰਖ ਅਜੋਨੀ ਮੰਨਿਆ ਗਿਆ ਹੈ। ਮਨੁੱਖ ਰੂਪ ਵਿਚ ਉਸ ਦੇ ਅਵਤਾਰ ਨੂੰ ਅਤੇ ਇਸ ਤੋਂ ਪ੍ਰਚੱਲਤ ਅਵਤਾਰਵਾਦ ਨੂੰ, ਜਿਸ ਕਾਰਣ ਸੰਪਰਦਾਵਾਂ ਉਤਪੱਨ ਹੋਈਆਂ ਤੇ ਸਮਾਜਕ ਏਕਤਾ ਖੰਡਣ ਹੋਈ, ਕੜੇ ਸ਼ਬਦਾਂ ਵਿਚ ਕੂੜ ਤੇ ਫੋਕਟ ਦਰਸਾਇਆ ਹੈ। "ਅਕਾਲ ਇਕੋ ਇਕ ਹੈ; ਉਸ ਦਾ ਹੋਰ ਕੋਈ ਸਾਨੀ ਨਹੀਂ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੈ, ਕਾਲ ਉਸ ਨੂੰ ਆਪਣੇ ਘੇਰੇ ਵਿਚ ਕਦਾਂਚਿਤ ਲਪੇਟ ਨਹੀਂ ਸਕਦਾ ਅਤੇ ਉਹ ਸਭਨੀ ਥਾਈਂ ਇਕ ਸਮਾਨ ਵਿਆਪਕ ਹੈ," ਬਾਣੀ ਦਾ ਅਸਲ ਵਿਸ਼ਾ ਵਸਤੂ ਇਹੋ ਹੈ :

*ਕਿਤੇ ਕਿਸਨ ਸੇ ਕੀਟ ਕੋਟੈ ਉਪਾਏ ॥*
*ਉਸਾਰੇ ਗੜ੍ਹੇ ਫੇਰ ਮੇਟੇ ਬਨਾਏ ॥*
*ਅਗਾਧੇ ਅਭੈ ਆਦਿ ਅਦੈਵ ਅਬਿਨਾਸੀ ॥*
*ਪਰੇਅੰਪਰਾ ਪਰਮ ਪ੍ਰਗਯਾ ਪ੍ਰਕਾਸੀ ॥*

ਅਤੇ

*ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥*
*ਨ ਘਾਟ ਹੈ ਨਾ ਬਾਢ ਹੈ ਨ ਘਾਟ ਬਾਢ ਹੋਤ ਹੈ,*
*ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ ॥*
*ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥*

ਇਸੇ ਤਰ੍ਹਾਂ ਮਨੁੱਖ ਮਾਤ੍ਰ ਦੀ ਏਕਤਾ ਤੇ ਸਾਂਝੇ ਭਾਈਚਾਰੇ ਦੀ ਸਥਾਪਨਾ ਲਈ ਪ੍ਰੇਰਨਾ ਅਤੇ ਰੰਗ, ਨਸਲ, ਸਥਾਨ, ਮਜ਼੍ਹਬ ਆਦਿ ਦੇ ਵਖੇਵਿਆਂ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਣ ਕੀਤਾ ਗਿਆ ਹੈ, ਅਤੇ ਸਾਂਝੀ ਮਾਨਵਤਾ ਦੇ ਉੱਚੇ ਆਦਰਸ਼ ਨੂੰ ਤੇ ਪ੍ਰਭੂ ਦੇ ਪ੍ਰਸਾਦਿ ਰੂਪ ਨੂੰ ਸਾਕਾਰ ਕੀਤਾ ਗਿਆ ਹੈ :

*ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕੁ ਪੈ ਅਨੇਕ ਕੋ ਭ੍ਰਮਾਉ ਹੈ ॥*

ਅਤੇ

*ਪ੍ਰਾਨ ਕੇ ਬਚੱਯਾ ਦੂਧ ਪੂਤ ਕੇ ਦਿਵੱਯਾ*
*ਰੋਗ ਸੋਗ ਕੇ ਮਿਟੱਯਾ ਕਿਧੋ ਮਾਨੀ ਮਹਾ ਮਾਨ ਹੋ ॥*
*ਬਿਦਿਆ ਕੇ ਬਿਚਾਰ ਹੋ ਕਿ ਅਦ੍ਵੈ ਅਬਿਕਾਰ ਹੋ*
*ਕਿ ਸਿੱਧਤਾ ਕੀ ਸੂਰਤਿ ਹੋ ਕਿ ਸੁੱਧਤਾ ਕੀ ਸਾਨ ਹੋ ॥*

ਇਸ ਬਾਣੀ ਵਿਚ ਪੂਰਬੀ ਹਿੰਦੀ ਤੇ ਬ੍ਰਜ ਦਾ ਅਧਿਕ ਪ੍ਰਯੋਗ ਹੋਇਆ ਹੈ, ਜਿਸ ਨਾਲ ਬਾਣੀ ਦੇ ਸੁਣਨ ਦੇ ਰਸਾਂਸਵਾਦਨ ਵਿਚ ਅਤੇ ਪੜ੍ਹਨ ਸਮੇਂ ਸੁਰ ਤਾਲ ਵਿਚ ਬਹੁਤ ਹੀ ਮਧੁਰਤਾ ਆ ਗਈ ਹੈ। ਸਰਵ ਭਾਸ਼ਾਵਾਂ ਨੂੰ ਤੇ ਸਰਬ ਸਥਾਨਾਂ ਨੂੰ ਇਕ ਸਮਾਨ ਸਮਝਿਆ ਗਿਆ ਹੈ ਅਤੇ ਅਕਾਲ ਪੁਰਖ ਨੂੰ ਸਭ ਵਿਚ ਰਮਿਆ ਹੋਇਆ ਦੱਸਿਆ ਹੈ :

*ਕਹੂੰ ਆਰਬੀ ਤੋਰਕੀ ਪਾਰਸੀ ਹੋ ॥*
*ਕਹੂੰ ਪਹਲਵੀ ਪੁਸਤਵੀ ਸੰਸਕ੍ਰਿਤੀ ਹੋ ॥*
*ਕਹੂੰ ਦੇਸ ਭਾਖਿਆ ਕਹੂੰ ਦੇਵ ਬਾਨੀ ॥*
*ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥*

ਸਮੁੱਚੇ ਤੌਰ ਤੇ ਅਕਾਲ ਉਸਤਤਿ ਨਿਰਾਕਾਰ ਤੇ ਸਾਕਾਰ ਰੂਪ ਵਾਲੇ ਅਕਾਲ ਪੁਰਖ ਦੇ ਗੁਣਾਂ ਦੀ ਮਹਿਮਾ ਹੈ। ਇਹ ਗੁਣ ਇਨ ਬਿਨ ਉਹੀ ਗੁਣ ਹਨ, ਜਿਹੜੇ ਗੁਰੂ ਨਾਨਕ ਸਾਹਿਬ ਦੇ ਮੂਲ ਮੰਤ੍ਰ ਵਿਚ ਮਿਲਦੇ ਹਨ।

**ਬਚਿਤ੍ਰ ਨਾਟਕ—ਜੀਵਨ ਝਲਕ**

ਅਕਾਲ ਉਸਤਤਿ ਪਿਛੋਂ 'ਬਚਿਤ੍ਰ ਨਾਟਕ' ਆਉਂਦਾ ਹੈ। ਇਸ ਵਿਚ ਗੁਰੂ ਜੀ ਦੇ ਭੌਤਕ ਜੀਵਨ ਦੀ ਝਲਕ ਵੀ ਮਿਲਦੀ ਹੈ। 'ਬਚਿਤ੍ਰ ਨਾਟਕ' ਦਾ ਨਾਂ ਪੜ੍ਹ ਕੇ ਮਨ ਵਿਚ ਇਸ ਦੇ ਨਾਟਕੀ ਰਚਨਾ ਹੋਣ ਦਾ ਭੁਲੇਖਾ ਪੈ ਸਕਦਾ ਹੈ, ਪਰੰਤੂ ਸ਼ਾਸਤ੍ਰੀ ਦ੍ਰਿਸ਼ਟੀ ਤੋਂ ਇਹ ਨਾਟਕੀ ਕਿਰਤ ਨਹੀਂ ਹੈ, ਭਾਵੇਂ ਕਰਤਾ ਜੀ ਨੇ 'ਅਕਾਲ-ਪੁਰਖ ਬਾਚ', 'ਕਬਿ-ਬਾਚ' ਆਦਿ ਸਿਰਲੇਖਾਂ ਹੇਠ ਸੰਵਾਦਾਂ ਨੂੰ ਨਾਟਕੀ ਰੂਪ ਦੇ ਦਿੱਤਾ ਹੈ। ਨਾਟਕ ਦਾ ਹੁੰਦੇ ਹੋਏ ਵੀ ਇਹ ਰਚਨਾ ਵਚਿਤ੍ਰ ਜ਼ਰੂਰ ਹੈ। ਵਿਸ਼ੇ ਦੇ ਪੱਖ ਤੋਂ ਇਸ ਦੀ ਵਚਿਤ੍ਰਤਾ ਇਸ ਵਿਚ ਹੈ ਕਿ ਮਹਾਂ ਕਵੀ ਨੇ ਇਸ ਰਚਨਾ ਵਿਚ ਲੋਕ ਤੇ ਪਰਲੋਕ ਦੀਆਂ ਅਦਭੁੱਦ ਘਟਨਾਵਾਂ ਨੂੰ ਇਕੋ ਥਾਂ ਇਕੱਠਾ ਕਰ ਦਿੱਤਾ ਹੈ ਅਤੇ ਸ਼ੈਲੀ ਦੇ ਪੱਖ ਤੋਂ ਜੁਗਾਂ ਜੁਗਾਂਤਰਾਂ ਦੀ ਲੰਮੀ ਕਹਾਣੀ ਨੂੰ ਇਕ ਨਿਕੇ ਜਿਹੇ ਚਿਤਰਪਟ ਤੇ ਪੇਸ਼ ਕਰਨ ਦਾ ਕਮਾਲ ਕਰ ਵਿਖਾਇਆ ਹੈ।

ਬਚਿਤ੍ਰ ਨਾਟਕ ਵਿਚ ਜੀਵਨ ਸੰਘਰਸ਼ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇਸੇ ਲਈ ਰਚਨਾ ਦਾ ਅਰੰਭ ਪ੍ਰਭੂ ਦੇ ਖੜਗ ਰੂਪ ਨੂੰ ਨਮਸਕਾਰ ਕਰਨ ਅਤੇ ਅਕਾਲ-ਪੁਰਖ ਦੀ ਉਸਤਤਿ "ਜੈ ਤੇਗੰ" ਦੀ ਧੁਨੀ ਨਾਲ ਕੀਤਾ ਗਿਆ ਹੈ :

*ਨਮਸਕਾਰ ਸ੍ਰੀ ਖੜਗ ਕੋ ਕਰੋ ਸੁ ਹਿਤੁ ਚਿਤੁ ਲਾਇ ॥*
*ਪੂਰਨ ਕਰੋ ਗਰੰਥ ਇਹੁ ਤੁਮ ਮੁਹਿ ਕਰਹੁ ਸਹਾਇ ॥*

ਇਹ ਬਹੁਤ ਲੰਮੀ ਰਚਨਾ ਹੈ ਜੋ ਚੋਦਾਂ ਅਧਿਆਵਾਂ ਵਿਚ ਵੰਡੀ ਹੋਈ ਹੈ। ਇਸ ਵਿਚ ੪੭੧ ਛੰਦ ਹਨ। ਪਹਿਲਾ ਅਧਿਆਇ ਜਿਸ ਵਿਚ ਕਾਲ ਨੂੰ ਮਹਾਂ ਬਲੀ ਦਸਿਆ ਗਿਆ ਹੈ, ਸਭ ਤੋਂ ਲੰਮਾ ਹੈ ਅਤੇ ਇਸ ਵਿਚ ੧੦੧ ਛੰਦ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਜਨਮ ਕਥਾ ਵਰਣਨ ਕਰਨ ਵਾਲਾ ਸਤਵਾਂ ਅਧਿਆਇ ਸਭ ਤੋਂ ਛੋਟਾ ਹੈ ਅਤੇ ਇਸ ਵਿਚ ਕੇਵਲ ਤਿੰਨ ਛੰਦ ਹਨ। ਦੂਜੇ ਅਧਿਆਇ ਦੇ ੩੬, ਤੀਜੇ ਦੇ ੫੨, ਚੋਥੇ ਦੇ ੧੦, ਪੰਜਵੇਂ ਦੇ ੧੬, ਛੇਵੇਂ ਦੇ ੬੪, ਅਠਵੇਂ ਦੇ ੩੮, ਨੌਵੇਂ ਦੇ ੨੪, ਦਸਵੇਂ ਦੇ ੧੦, ਗਿਆਰਵੇਂ ਦੇ ੬੯, ਬਾਰ੍ਹਵੇਂ ਦੇ ੧੨, ਤੇਰ੍ਹਵੇਂ ਦੇ ੨੫ ਅਤੇ ਚੋਦਵੇਂ ਦੇ ੧੧ ਛੰਦ ਹਨ। ਇਸੇ ਤਰ੍ਹਾਂ ਪਹਿਲੇ ਅਧਿਆਇ ਦਾ ਵਿਸ਼ਾ ਕਾਲ ਚੱਕਰ ਦੀ ਸਰਬ ਵਿਆਪਕਤਾ, ਦੂਜੇ ਦਾ ਸੂਰਜਬੰਸ ਤੇ ਸੋਢੀ ਬੰਸ ਦੀ ਵਿਆਖਿਆ, ਤੀਜੇ ਦਾ ਲਵ ਤੇ ਕੁਸ਼ ਦਾ ਯੁੱਧ

ਵਰਣਨ, ਚੌਥੇ ਦਾ ਬੇਦੀ ਬੰਸ ਦਾ ਪੂਰਬਲਾ ਇਤਿਹਾਸ, ਪੰਜਵੇਂ ਦਾ ਨੌ ਪਾਤਸ਼ਾਹੀਆਂ ਦਾ ਵੇਰਵਾ, ਛੇਵੇਂ ਦਾ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਧਾਰਨ ਦਾ ਪਿਛੋਕੜ, ਸਤਵੇਂ ਦਾ ਜਨਮ ਕਥਾ, ਅਠਵੇਂ ਦਾ ਭੰਗਾਣੀ ਯੁੱਧ ਦਾ ਵਰਣਨ, ਨੌਵੇਂ ਦਾ ਨਦੌਣ ਯੁੱਧ ਦੀ ਵਾਰਤਾ, ਦਸਵੇਂ ਦਾ ਔਰੰਗਜ਼ੇਬ ਦੇ ਹਾਕਮ ਦਿਲਾਵਰ ਖਾਂ ਨਾਲ ਲੜਾਈ, ਗਿਆਰ੍ਹਵੇਂ ਦਾ ਹੁਸੈਨ ਖ਼ਾਂ ਨਾਲ ਯੁੱਧ ਵਰਣਨ, ਬਾਰ੍ਹਵੇਂ ਦਾ ਦਿਲਾਵਰ ਖ਼ਾਂ ਤੇ ਜੁਝਾਰ ਸਿੰਘ ਦੀ ਲੜਾਈ, ਤੇਰਵੇਂ ਦਾ ਔਰੰਗਜ਼ੇਬ ਦੇ ਹਾਕਮ ਮਿਰਜ਼ਾਬੇਗ ਦੇ ਅਤਿਆਚਾਰਾਂ ਦਾ ਵਰਣਨ ਅਤੇ ਚੌਦਵੇਂ ਦਾ ਸਰਬਕਾਲ ਪ੍ਰਥਾਇ ਬੇਨਤੀ ਹੈ ਜੋ ਸੰਤਾਂ ਤੇ ਭਗਤਾਂ ਦੀ ਰੱਛਾ ਕਰਨ ਵਾਲਾ ਹੈ। ਇਉਂ ਇਸ ਰਚਨਾ ਦੇ ਆਦਿ ਤੇ ਅੰਤ ਨੂੰ ਕਾਲ ਤੇ ਅਕਾਲ ਦੇ ਸਰਬ-ਘਾਇਕ ਤੇ ਸੰਤ ਰਖਿਅਕ ਸਰੂਪ ਨੂੰ ਕਲਾਮਈ ਢੰਗ ਨਾਲ ਸੁਜੋੜ ਦਿੱਤਾ ਗਿਆ ਹੈ ਅਤੇ ਕਾਲ ਤੇ ਅਕਾਲ ਇਕੋ ਦ੍ਰਿਸ਼ ਦੇ ਦੋ ਚਮਤਕਾਰ ਬਣਾਏ ਗਏ ਹਨ। ਇਹ ਆਤਮਕ ਮੰਡਲ ਦਾ ਵਿਸਮਾਦੀ ਕ੍ਰਿਸ਼ਮਾ ਹੈ :

ਇਕ ਰੂਪ :

*ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥*
*ਤਿਤਿਯੋ ਕਾਲ ਜੀਤਾ ਨ ਤੇ ਕਾਲ ਜੀਤੇ ॥*
*ਜਿਤੇ ਰਾਮ ਸੇ ਕ੍ਰਿਸਨ ਹੁਇ ਬਿਸਨ ਆਏ ॥*
*ਤਿਤਿਯੋ ਕਾਲ ਖਾਪਿਓ ਨ ਤੇ ਕਾਲ ਘਾਏ ॥*
*ਜਿਤੇ ਇੰਦ੍ਰ ਸੇ ਚੰਦ੍ਰ ਸੇ ਹੋਤ ਆਏ ॥*
*ਤਿਤਿਯੋ ਕਾਲ ਖਾਪਾ ਨ ਤੇ ਕਾਲ ਘਾਏ ॥*
*ਜਿਤੇ ਅਉਲੀਆ ਅੰਬੀਆ ਗਉਸ ਹੁਵੈ ਹੈਂ ॥*
*ਸਭੈ ਕਾਲ ਕੇ ਅੰਤ ਦਾੜ੍ਹਾ ਤਲੇ ਹੈਂ ॥*

ਦੂਜਾ ਰੂਪ :

*ਸਰਬ ਕਾਲ ਸਭ ਸਾਧ ਉਬਾਰੇ ॥*
*ਦੁਖ ਦੈ ਕੈ ਦੋਖੀ ਸਭ ਮਾਰੇ ॥*
*ਅਦਭੁਤਿ ਗਤਿ ਭਗਤਨ ਦਿਖਰਾਈ ॥*
*ਸਭ ਸੰਕਟ ਤੇ ਲਏ ਬਚਾਈ ॥*
*ਸਭ ਸੰਕਟ ਤੇ ਸੰਤ ਬਚਾਏ ॥*
*ਸਭ ਕੰਟਕ ਕੰਟਕ ਜਿਮ ਘਾਏ ॥*
*ਦਾਸ ਜਾਨ ਮੁਰਿ ਕਰੀ ਸਹਾਇ ॥*
*ਆਪ ਹਾਥ ਦੈ ਲਯੋ ਬਚਾਇ ॥*

ਇਹ ਆਤਮ ਚਰਿਤ੍ਰ ਦੀ ਅਦਭੁਤ ਕਥਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸੰਬੰਧੀ ਆਈਆਂ ਮਹੱਤਵ ਪੂਰਬਕ ਘਟਨਾਵਾਂ ਵਲ ਇਸ ਵਿਚ ਸੰਕੇਤ ਮਿਲਦੇ ਹਨ ਅਤੇ ਕਲਾਤਮਕ ਸ਼ੈਲੀ ਰਾਹੀਂ ਯੁਗ ਦਾ ਮਾਰਮਿਕ ਚਿਤਰ ਪੇਸ਼ ਕੀਤਾ ਗਿਆ ਹੈ। "ਅਕਾਲ ਪੁਰਖ ਬਾਚ" ਦੇ ਇਲਾਹੀ ਕਥਨ ਦੇ ਮਾਧਿਅਮ ਦੁਆਰਾ ਮਿਥਿਆ ਧਰਮ ਦਾ ਪਰਦਾ ਫ਼ਾਸ਼ ਕੀਤਾ ਗਿਆ ਹੈ। ਸਮੂਹ ਪ੍ਰਮੁਖ ਸੰਪਰਦਾਵਾਂ ਤੇ ਮਤ-ਮਤਾਂਤਰਾਂ ਦਾ ਜਿਕਰ ਕਰਦੇ ਹੋਏ ਪਹਿਲਾਂ ਸੰਘਰਸ਼ ਦੇ ਜੋੜ ਨੇਕੀ ਤੇ ਬਦੀ ਦਾ ਸਰੂਪ ਉਲੀਕਿਆ ਹੈ :

*ਸਾਧ ਕਰਮ ਜੋ ਪੁਰਖ ਕਮਾਵੈ ॥*
*ਨਾਮ ਦੇਵਤਾ ਜਗਤ ਕਹਾਵੈ ॥*
*ਕੁਕ੍ਰਿਤ ਕਰਮ ਜੋ ਜਗ ਮੈ ਕਰਹੀ ॥*
*ਨਾਮ ਅਸੁਰ ਤਿਨ ਕੋ ਸਭ ਧਰ ਹੀ ॥*

ਇਸ ਤੋਂ ਪਿੱਛੋਂ ਪੁਰਾਣਿਕ ਤੇ ਇਤਿਹਾਸਕ ਮਹਾਂ ਪੁਰਖਾਂ ਦੀ ਆਦਿ ਤੋਂ ਲੈ ਕੇ ਗਣਨਾ ਕਰ ਕੇ ਉਨ੍ਹਾਂ ਦੀ ਨੇਕੀ ਦੀ ਪਰਸੰਸਾ ਕੀਤੀ ਹੈ ਅਤੇ ਨਾਲ ਹੀ ਇਹ ਦੱਸਿਆ ਹੈ ਕਿ ਕਿਵੇਂ ਸਿਆਣਪ ਤੇ ਸਿੱਧੀ ਉਨ੍ਹਾਂ ਨੂੰ ਪ੍ਰਭੂ ਮਾਰਗ ਤੋਂ ਔਝੜੀਂ ਪਾ ਕੇ ਆਪੋ ਆਪਣੇ ਪੰਥ ਚਲਾਉਣ ਦੇ ਭਰਮ ਜਾਲ ਵਿਚ ਫਸਾਉਣ ਦਾ ਕਾਰਣ ਬਣੀ :

*ਜਿਨਿ ਜਿਨਿ ਤਨਕਿ ਸਿਧਿ ਕੋ ਪਾਯੋ ॥*
*ਤਿਨ ਤਿਨ ਅਪਨਾ ਰਾਹੁ ਚਲਾਯੋ ॥*
*ਪਰਮੇਸਰ ਨ ਕਿਨਹੂੰ ਪਹਿਚਾਨਾ ॥*
*ਮਮ ਉਚਾਰ ਤੇ ਭਯੋ ਦਿਵਾਨਾ ॥*

ਧਰਮ ਦੇ ਪਤਨ ਦਾ "ਬਚਿਤ੍ਰ ਨਾਟਕ" ਵਿਚ ਵਰਣਨ ਭਾਵੇਂ ਸੰਖੇਪ ਹੀ ਹੈ, ਪਰ ਇਸ ਵਿਚੋਂ ਉਸ ਸਮੇਂ ਦੇ ਭਾਰਤ ਦੀ ਤਰਸਯੋਗ ਹਾਲਤ ਉਭਰ ਕੇ ਸਾਹਮਣੇ ਆਉਂਦੀ ਹੈ। ਇਸ ਅਧੋਗਤੀ ਨੂੰ ਦੂਰ ਕਰਨ ਲਈ "ਅਕਾਲ ਪੁਰਖ ਬਾਚ" ਦੁਆਰਾ ਦਸਮੇਸ਼ ਦੇ ਆਗਮਨ ਦਾ ਆਦਰਸ਼ ਤੇ ਉਦੇਸ਼ ਪੇਸ਼ ਕੀਤਾ ਗਿਆ ਹੈ :

ਅਕਾਲ ਪੁਰਖ ਬਾਚ :

*ਮੈਂ ਅਪਨਾ ਸੁਤ ਤੋਹਿ ਨਿਵਾਜਾ ॥*
*ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥*
*ਜਾਹਿ ਤਹਾ ਤੈ ਧਰਮ ਚਲਾਇ ॥*
*ਕਬੁਧਿ ਕਰਨ ਤੇ ਲੋਕ ਹਟਾਇ ॥*

ਇਸ ਅਧਿਆਤਮਕ ਵਿਸ਼ੈ ਨੂੰ ਬਚਿਤ੍ਰ ਨਾਟਕ ਦੇ ਕਰਤਾ ਜੀ ਨੇ ਸੁੰਦਰ ਕਾਵਿ-ਰੂਪ ਦਿੱਤਾ ਹੈ। ਛੋਟੇ ਛੋਟੇ ਛੰਦਾਂ ਵਿਚ ਇਨਕਲਾਬੀ ਵਿਸ਼ੇ ਦਾ ਵਰਣਨ 'ਬਚਿਤ੍ਰ ਨਾਟਕ' ਦੇ ਕਾਵਿ ਦੀ ਵਿਸ਼ੇਸ਼ਤਾ ਹੈ। ਇਸ ਦ੍ਰਿਸ਼ਟੀ ਤੋਂ ਇਸ ਰਚਨਾ ਨੂੰ ਹਿੰਦੀ ਵੀਰ ਗਾਥਾ ਕਾਵਿ ਦੀ ਰਾਸੋ ਸ਼ੈਲੀ ਦੀ ਇਕ ਮਹਾਨ ਰਚਨਾ ਕਹਿ ਸਕਦੇ ਹਾਂ। ਇਸ ਵਿਚ ਮਹਾਂ-ਕਾਵਿ ਵਰਗੀ ਇਕ ਵਿਸ਼ਾਲ ਪਿੱਠ-ਭੂਮੀ ਪੇਸ਼ ਕੀਤੀ ਗਈ ਹੈ।

ਇਸ ਕਾਵਿ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਦਾ ਬੀਰ ਰਸ ਹੈ। ਬੀਰ ਰਸ ਨੂੰ ਪਰਪੱਕ ਕਰਨ ਲਈ ਲੋੜੀਂਦੀ ਰਸ-ਸਮੱਗਰੀ ਇਕੱਠੀ ਕੀਤੀ ਹੈ ਅਤੇ ਲੋੜ ਅਨੁਸਾਰ ਰੌਦਰ ਤੇ ਅਦਭੁਤ ਰਸ ਦੀ ਚੱਸ ਵੀ ਦਿੱਤੀ ਗਈ ਹੈ। ਆਤਮ ਕਥਾ ਦਾ ਭਾਗ ਤਾਂ ਬੀਰ ਭਾਵਨਾ ਪੇਸ਼ ਕਰਨ ਦਾ ਇਕ ਸਾਧਨ ਮਾਤਰ ਹੀ ਪਰਤੀਤ ਹੁੰਦਾ ਹੈ। ਆਤਮ ਕਥਾ ਸ਼ੁਰੂ ਹੁੰਦੇ ਸਾਰ ਹੀ ਯੁੱਧ ਦੇ ਸਿੰਘ-ਨਾਦ ਸੁਣਾਈ ਦੇਣ ਲਗ ਪੈਂਦੇ ਹਨ : ਮਹਾਂ-ਕਵੀ ਜੀ ਲੜਾਈ ਦੇ ਦ੍ਰਿਸ਼ਾਂ ਦਾ ਜੀਉਂਦਾ ਜਾਗਦਾ ਚਿੱਤਰ ਪੇਸ਼ ਕਰਦੇ ਹਨ। ਯੁੱਧ ਸ਼ੁਰੂ ਕਰਨ ਤੋਂ ਪਹਿਲਾਂ ਹਰ ਵੇਰ ਆਤਮ ਕਥਾ ਦਾ ਸਹਾਰਾ ਲੈ ਕੇ ਨਵੇਂ ਯੁੱਧ ਦਾ ਦ੍ਰਿਸ਼ ਸਾਹਮਣੇ ਆ ਜਾਂਦਾ ਹੈ।

ਇਨ੍ਹਾਂ ਧਰਮ-ਯੁੱਧਾਂ ਨੂੰ ਪਰਭਾਵ ਜਨਕ ਬਣਾਉਣ ਲਈ ਕਰਤਾ ਨੇ ਕਵਿਤਾ ਨੂੰ ਹਰ ਪੱਖੋਂ ਸ਼ਿੰਗਾਰਿਆ ਸੰਵਾਰਿਆ ਹੈ। ਰੋਹ ਵਿਚ ਆਏ ਸਿੰਘਾਂ ਦੀ ਗਰਜਨਾ, ਸਿੰਘਾਂ ਦੇ ਭੇੜ, ਨਾਇਕਾਂ ਦੀ ਸੂਰਬੀਰਤਾ ਬੜੇ ਜ਼ੋਰਦਾਰ ਸ਼ਬਦਾਂ ਵਿਚ ਬਿਆਨ ਕੀਤੀ ਗਈ ਹੈ :

*ਬਜੀ ਭੇਰਿ ਭੁੰਕਾਰ ਧੁੰਕੇ ਨਗਾਰੇ ॥*
*ਮਹਾ ਬੀਰ ਬਾਨੇਤ ਬੰਕੇ ਬਕਾਰੇ ॥*
*ਭਏ ਬਾਹੁ ਅਘਾਹ ਨੱਚੇ ਮਰਾਲੰ ॥*
*ਕਿਰਪਾ ਸਿੰਧੁ ਕਾਲੀ ਗਰਜੀ ਕਰਾਲੰ ॥*

ਇਸ ਤਰ੍ਹਾਂ ਕਵੀ ਦੇ ਹੱਥਾ ਵਿਚ ਰਣ ਭੂਮੀ ਦੇ ਭਿੰਨ ਭਿੰਨ ਦ੍ਰਿਸ਼ ਮੂਰਤੀ-ਮਾਨ ਹੋ ਉਠੇ ਹਨ। ਸੂਰਬੀਰਾਂ ਵਲੋਂ ਸ਼ਸਤਰਾਂ ਦੁਆਰਾ ਯੁੱਧ ਭੂਮੀ ਵਿਚ ਪੈਦਾ ਹੋਈ ਝਣਕਾਰ ਨਾਲ ਮਹਾ ਸ਼ਿਵ ਦੀ ਸਮਾਧੀ ਤਕ ਵੀ ਭੰਗ ਹੋ ਜਾਂਦੀ ਹੈ :

*ਛੁਟੀ ਜੋਗ ਤਾਰੀ ਮਹਾਂ ਰੁਦਰ ਜਾਗੇ।*
*ਡਿੱਗੇ ਧਯਾਨ ਬ੍ਰਹਮਾ ਸਭੈ ਸਿੱਧ ਭਾਗੇ ।*

ਇਸ ਅਨੋਖੀ ਕਾਵਿ ਪ੍ਰਤਿਭਾ ਦੇ ਦਰਸ਼ਨ ਵਿਸ਼ੇਸ਼ ਕਰ ਕੇ ਉਨ੍ਹਾਂ ਥਾਵਾਂ ਤੇ ਹੁੰਦੇ ਹਨ, ਜਿੱਥੇ ਬਚਿਤ੍ਰ ਨਾਟਕ ਦੇ ਰਸਾਵਲ ਛੰਦ ਤੇ ਮਧੁਭਾਰ ਛੰਦ ਵਰਗੇ ਛੋਟੇ

ਛੋਟੇ ਛੰਦਾਂ ਵਿਚ ਅਨੇਕਾਂ ਸ਼ਸਤਰਾਂ ਦੇ ਚਲਣ ਦੀ ਖੜਕਾਰ ਵਖੋ ਵੱਖਰੀ ਸੁਣਾਈ ਦਿੰਦੀ ਹੈ। ਕਰਤਾ ਨੇ ਭਾਸ਼ਾ ਦੇ ਚਮਤਕਾਰ ਨਾਲ ਹਰ ਸ਼ਸਤਰ ਦੀ ਧੁਨੀ ਦਾ ਉਸ ਦੇ ਨਾਮ ਅਨੁਸਾਰ ਵਰਣਨ ਕੀਤਾ ਹੈ :

*ਤੁਪਕ ਤੜਾਕ, ਕੈਬਰ ਕੜਾਕ ॥*
*ਸੈਹਥੀ ਸੜਾਕ, ਛੋਹੀ ਖੜਾਕ ॥*

... ... ...

*ਟਕਾ ਟੁਕ ਟੋਪੰ, ਢਕਾ ਢੁਕ ਢਾਲੰ ॥*
*ਮਹਾਂ ਬੀਰ ਬਾਨੈਤ ਬੰਕੇ ਬਿਕ੍ਰਾਲੰ ॥*

ਬੀਰ ਭਾਵਨਾ ਨੂੰ ਰੂਪਮਾਨ ਕਰਨ ਲਈ ਅਨੇਕਾਂ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ :

*ਬੁਲੇ ਖਾਨ ਖੂਨੀ ਖੁਰਾਸਾਨ ਖਗੰ।* (ਅਨੁਪ੍ਰਾਸ)
*ਗਿਰ ਪਰਤ ਭੂਮ, ਜਨ ਮੇਘ ਝੂਮ।* (ਉਤਪ੍ਰੇਖਸ਼ਾ)
*ਉਠੀ ਛਿੰਛ ਇੱਛੰ ਕਢਾ ਮੇਧ ਜੋਰੰ।*
*ਮਨੋ ਮਾਖਨੰ ਮਟੱਕੀ ਕਾਨ੍ਹ ਫੋਰੰ।* (ਉਪਮਾ)

ਇਸ ਪ੍ਰਸੰਗ ਵਿਚ ਬਚਿਤ੍ਰ ਨਾਟਕ ਦੀ ਭਾਸ਼ਾ ਵੀ ਵਿਚਾਰਨਯੋਗ ਹੈ। ਬੀਰਤਾ ਨੂੰ ਪ੍ਰਕਾਸ਼ਮਾਨ ਕਰਨ ਲਈ ਕਰੜੇ ਵਰਣਾਂ ਦੀ ਅਤੇ ਕਥਾ ਪ੍ਰਵਾਹ ਵਿਚ ਕੋਮਲ ਸਵਰਾਂ ਦੀ ਵਰਤੋਂ, ਸੁੰਦਰ ਸ਼ਬਦ-ਚੋਣ ਅਤੇ ਛੰਦਾਂ ਦੀ ਅਨੇਕ ਰੂਪਤਾ ਕਵੀ ਦੇ ਕਲਾ-ਕੌਸ਼ਲ ਦਾ ਚਮਤਕਾਰ ਹਨ। ਇਹ ਰਚਨਾ ਇਕ ਉੱਤਮ ਕਲਾ-ਕਿਰਤ ਹੈ, ਜਿਸ ਵਿਚ ਅਧਿਆਤਮਕ ਅਤੇ ਰਾਜਨੀਤੀ, ਭਾਵਨਾ ਤੇ ਵਿਚਾਰ ਅਤੇ ਕਾਵਿ ਤੇ ਇਤਿਹਾਸ ਦਾ ਸੁੰਦਰ ਸੁਮੇਲ ਹੈ। ਇਸ ਦੀ ਲੋਕ-ਪ੍ਰਿਯਤਾ ਇਸ ਗੱਲ ਤੋਂ ਹੀ ਜਾਣੀ ਜਾ ਸਕਦੀ ਹੈ ਕਿ ਅੱਜ ਵੀ ਸਿੱਖ ਜਗਤ ਵਿਚ ਅਜੇਹਾ ਕੋਈ ਉਤਸਵ ਨਹੀਂ ਹੁੰਦਾ, ਜਿਸ ਵਿਚ ਬਚਿਤ੍ਰ ਨਾਟਕ ਦੀਆਂ ਚੋਣਵੀਆਂ ਤੁਕਾਂ ਦੀ ਵਰਤੋਂ ਨਾ ਕੀਤੀ ਜਾਂਦੀ ਹੋਵੇ :

*ਜਬੈ ਬਾਣ ਲਾਗਿਯੋ, ਤਬੈ ਰੋਸ ਜਾਗਿਯੋ ॥*

... ... ...

*ਧਰਮ ਹੇਤ ਸਾਕਾ ਜਿਨਿ ਕੀਆ ॥*
*ਸੀਸ ਦੀਆ ਪਰ ਸਿਰਰ ਨਾ ਦੀਆ ॥*

... ... ...

*ਜੋ ਬਾਬੇ ਕੈ ਦਾਮ ਨ ਦੈ ਹੈ ॥*
*ਤਿਨਿ ਤੇ ਗਹਿ ਬਾਬਰ ਕੇ ਲੈ ਹੈ ॥*

ਬਚਿਤ੍ਰ ਨਾਟਕ ਵਿਚ ਭੁਯੰਗ ਪ੍ਰਯਾਤ, ਰਸਾਵਲ, ਨਰਾਜ, ਤੋਟਕ, ਸਵੱਯਾ, ਚੌਪਈ, ਦੋਹਿਰਾ, ਛਪੈ, ਅੜਿਲ, ਤ੍ਰਿਭੰਗੀ, ਭੁਜੰਗ, ਮਧੁਭਾਰ, ਪਾਧੜੀ, ਚਾਰਣੀ ਆਦਿ ਛੰਦਾਂ ਦੀ ਵਰਤੋਂ ਕੀਤੀ ਗਈ ਹੈ, ਪਰ ਭੁਜੰਗ-ਪ੍ਰਯਾਤ, ਰਸਾਵਲ, ਦੋਹਰਾ ਤੇ ਚੌਪਈ ਦੀ ਅਧਿਕ ਵਰਤੋਂ ਕੀਤੀ ਗਈ ਹੈ। ਰਚਨਾ ਵਿਚ ਬ੍ਰਜ ਭਾਸ਼ਾ ਦਾ ਮਾਂਜਿਆ ਸੰਵਾਰਿਆ ਰੂਪ ਮਿਲਦਾ ਹੈ ਅਤੇ ਕਿਧਰੇ ਕਿਧਰੇ ਅਵੱਧੀ ਸ਼ਬਦਾਂ ਦਾ ਰਲਾ ਹੈ। ਅਰਬੀ, ਫ਼ਾਰਸੀ ਸ਼ਬਦਾਂ ਦਾ ਇਸ ਵਿਚ ਅਭਾਵ ਹੈ। ਇਹ ਰਚਨਾ ਨਿਰਸੰਦੇਹ ਹਿੰਦੀ ਸਾਹਿਤ ਵਿਚ ਆਤਮ-ਕਥਾ ਦੀ ਸ਼ੈਲੀ ਦੀ ਇਕ ਅਦੁੱਤੀ ਉਦਾਹਰਣ ਹੈ।

ਆਪਣੀ ਅਦੁੱਤੀ ਕਾਵਿ ਪ੍ਰਤਿਭਾ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਸਾਹਿਤ ਵਿਚ ਅਦਭੁਤ ਥਾਂ ਪਰਾਪਤ ਕਰ ਲਈ ਹੈ। ਹਿੰਦੀ ਦੇ ਸੁਪ੍ਰਸਿੱਧ ਵਿਦਵਾਨ ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਜੀ ਦਾ ਕਥਨ ਹੈ ਕਿ "ਗੁਰੂ ਗੋਬਿੰਦ ਸਿੰਘ ਛੰਦਾਂ ਦੇ ਬਾਦਸ਼ਾਹ ਸਨ। ਉਹ ਮਨੁੱਖੀ ਸੰਵੇਦਨਾ ਦੇ ਮਹਾਨ ਚੁੰਬਕ ਸਨ........ਅਸਲ ਵਿਚ ਉਨ੍ਹਾਂ ਦੀ ਅਦੁੱਤੀ ਸਫਲਤਾ ਦਾ ਇਕ ਮਹੱਤਵਪੂਰਨ ਕਾਰਨ ਉਨ੍ਹਾਂ ਦਾ ਕਵੀ ਹਿਰਦਾ ਸੀ। ਉਹ ਮਨੁੱਖ ਨੂੰ ਉਸ ਦੇ ਬਾਹਰਲੇ ਪਰਦਿਆਂ ਨੂੰ ਹਟਾ ਕੇ ਵੇਖ ਸਕਦੇ ਸਨ.........ਉਹ ਦੇਸ਼ ਅਤੇ ਕਾਲ ਦੀਆਂ ਸੀਮਾਵਾਂ ਦਾ ਉਲੰਘਨ ਕਰ ਸਕਦੇ ਸਨ.........ਉਨ੍ਹਾਂ ਦੀ ਸ਼ਖ਼ਸੀਅਤ ਬੜੀ ਸੰਤੁਲਿਤ ਸੀ। ਉਨ੍ਹਾਂ ਵਿਚ ਕਵੀ ਦੀ ਸੰਵੇਦਨਾ, ਸੁਹਿਰਦ ਦੀ ਗ੍ਰਹਿਣ-ਸ਼ੀਲਤਾ, ਵੀਰ ਦਾ ਉਤਸਾਹ ਅਤੇ ਸੰਤ ਦੀ ਸਵੱਛ ਦ੍ਰਿਸ਼ਟੀ ਦਾ ਅਨੋਖਾ ਮੇਲ ਹੈ।"

**ਪ੍ਰਭੂ ਅਰਾਧਨਾ**

ਗੁਰਮਤਿ ਵਿਚ ਸੰਤ ਉਹ ਮੰਨਿਆ ਜਾਂਦਾ ਹੈ, ਜਿਹੜਾ ਹਰ ਵੇਲੇ ਪ੍ਰਭੂ ਦੀ ਯਾਦ ਵਿਚ ਲੀਨ ਰਹਿੰਦਾ ਹੋਵੇ। ਉਠਦਿਆਂ-ਬੈਠਦਿਆਂ, ਜਾਗਦਿਆਂ-ਸੌਂਦਿਆਂ, ਹੱਸਦਿਆਂ-ਖੇਡਦਿਆਂ ਤੇ ਖਾਂਦਿਆਂ-ਪੀਂਦਿਆਂ ਮਨ ਦੀ ਤਾਰ ਅਕਾਲ-ਪੁਰਖ ਨਾਲ ਜੋੜੀ ਰੱਖਣੀ ਜਿਵੇਂ ਖੇਤ ਵਿਚ ਚਰਦੀ ਗਊ ਆਪਣੇ ਵੱਛੇ ਵੱਛੀ ਦੇ ਧਿਆਨ ਵਿਚ ਜੁੜਤ ਰਹਿੰਦੀ ਹੈ, ਇਕ ਆਦਰਸ਼ਕ ਅਰਾਧਨਾ ਹੈ। ਇਹੋ ਵਿਸ਼ੇਸ਼ਤਾ ਸੰਤ ਨੂੰ ਸੰਸਾਰੀ ਲੋਕਾਂ ਨਾਲੋਂ ਨਿਵੇਕਲੀ ਥਾਂ ਬਖ਼ਸ਼ਦੀ ਹੈ। ਸਿੱਖੀ ਦਾ ਆਦਰਸ਼ ਕਿਉਂਕਿ ਸੰਤ ਤੇ ਸਿਪਾਹੀ ਬਣਨਾ ਹੈ, ਇਸ ਲਈ ਜੀਵਨ ਦਾ ਪਹਿਲਾ ਕਦਮ ਸਿਮਰਨ ਹੈ ਅਤੇ ਸਿਮਰਨ ਨੂੰ ਨਿਰਵਿਘਨਤਾ ਨਾਲ ਜਾਰੀ ਰਖਣ ਲਈ ਅਸੁਰੀ

ਤਾਕਤਾਂ ਨੂੰ ਸੰਘਾਰਨ ਲਈ ਦੂਜਾ ਕਰਮ ਸਿਪਾਹੀ ਵਾਲਾ ਹੈ।

ਸ਼ਬਦ ਹਜ਼ਾਰੇ ਪਾਤਸ਼ਾਹੀ ੧੦ ਪ੍ਰਭੂ ਅਰਾਧਨਾ ਦੀ ਬਾਣੀ ਹੈ। ਸ਼ਬਦਾਂ ਦੀ ਗਿਣਤੀ ਕੇਵਲ ੧੦ ਹੈ। ਇਹ ਵੱਖੋ ਵੱਖ ਰਾਗਾਂ ਵਿਚ ਉਚਾਰੇ ਗਏ ਹਨ। ਇਨ੍ਹਾਂ ਸ਼ਬਦਾਂ ਵਿਚ ਰਾਮਕਲੀ, ਸੋਰਠ, ਕਲਿਆਣ, ਖ਼ਿਆਲ, ਕਾਫੀ, ਬਿਲਾਵਲ ਤੇ ਗੰਧਾਰੀ ਰਾਗਾਂ ਦੀ ਵਰਤੋਂ ਕੀਤੀ ਗਈ ਹੈ। ਰਾਗਾਂ ਵਿਚ ਬਾਣੀ ਉਚਾਰਣ ਦੀ ਪ੍ਰਥਾ ਭਾਰਤੀ ਸੰਤਾਂ ਭਗਤਾਂ ਨੇ ਚਿਰ ਕਾਲ ਤੋਂ ਚਲਾਈ ਹੋਈ ਸੀ ਤੇ ਸਿੱਖ ਗੁਰੂਆਂ ਇਸ ਨੂੰ ਭਗਤੀ ਮਾਰਗ ਵਿਚ 'ਕਰਮਨ ਸਿਰ ਕਰਮਾ' ਕਹਿ ਕੇ ਵਡਿਆਈ ਦਿੱਤੀ ਹੈ। ਗੁਰਮਤ ਵਿਚ ਸ਼ਬਦ ਨੂੰ ਰਾਗ ਵਿਚ ਉਚਾਰਨਾ, ਗਾਉਣਾ ਤੇ ਸੁਣਨਾ ਸਰਬ-ਸ੍ਰੇਸ਼ਠ ਅਰਾਧਨਾ ਹੈ। ਭਗਤੀ ਭਾਵਨਾ ਦਾ ਅੰਕੁਰ ਪਹਿਲਾਂ ਮਨ ਅੰਦਰ ਫੁੱਟਦਾ ਹੈ ਅਤੇ ਹੌਲੀ ਹੌਲੀ ਨੈਤਿਕ ਗੁਣਾਂ ਨੂੰ ਸੰਗ੍ਰਹਿ ਕਰਦਾ ਕਰਾਉਂਦਾ ਵਿਸਮਾਦੀ ਸੱਤ ਵਿਚ ਅਭੇਦ ਹੋ ਜਾਂਦਾ ਹੈ। ਇਸੇ ਲਈ ਪ੍ਰਭੂ ਅਰਾਧਨਾ ਦੀ ਬਾਣੀ ਵਿਚ ਸਭ ਤੋਂ ਪਹਿਲਾਂ ਮਨ ਨੂੰ ਸਬੋਧਨ ਕਰ ਕੇ ਸਾਵਧਾਨ ਕੀਤਾ ਜਾਂਦਾ ਹੈ :

*ਰੇ ਮਨ ਐਸੋ ਕਰ ਸਨਿਆਸਾ ॥*
*ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ॥*

ਅਤੇ

*ਰੇ ਮਨ ਇਹ ਬਿਧ ਜੋਗ ਕਮਾਓ ॥*
*ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ ॥*

ਅਤੇ

*ਰੇ ਮਨ ਰੰਕ ਕਲੰਕਾ ਬਿਨਾ ਹਰਿ ਤੌ ਕਿਹ ਤੌ ਕਿਹ ਕਾਰਨ ਤੇ ਨ ਪਛਾਨੋ॥*

ਮਨ ਦੇ ਸਾਵਧਾਨ ਹੋਣ ਨਾਲ ਨੈਤਿਕ ਗੁਣ ਉਤਪੱਨ ਹੁੰਦੇ ਹਨ। ਜਦੋਂ ਅੰਦਰਲਾ ਇਹ ਮੰਨਣੇ ਲਗ ਜਾਵੇ ਕਿ ਬਾਹਰੀ ਸੁਆਦਾਂ ਨਾਲੋਂ ਅੰਤਰੀ ਤੇ ਅਧਿਆਤਮਕ ਰਸ ਜ਼ਿਆਦਾ ਸੁਆਦ ਦੇਣ ਵਾਲਾ ਹੈ ਤਾਂ ਭਗਤੀ ਦੀ ਮੰਜ਼ਲ ਵਲ ਰਵਾਂ ਰਵੀਂ ਤੁਰਿਆ ਜਾ ਸਕਦਾ ਹੈ :

*ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥*
*ਤਬ ਹੀ ਆਤਮ ਤੱਤ ਕੋ ਦਰਸੈ ਪਰਮ ਪੁਰਖ ਕਹ ਪਾਵੈ ॥*

ਅਤੇ

*ਪੁਤ੍ਰ ਕਲਿਤ੍ਰ ਨ ਮਿਤ੍ਰ ਸਭੈ ਉਹਾਂ ਸਿਖ ਸਖਾ ਕੋਊ ਸਾਥਿ ਨ ਦੈਹੈ ॥*
*ਚੇਤ ਰੇ ਚੇਤ ਅਚੇਤ ਮਹਾਂ ਪਸੂ ਅੰਤ ਕੀ ਬਾਰ ਅਕੇਲੋ ਈ ਜੈ ਹੈ ॥*

ਅਤੇ

*ਭਉਨ ਭੰਡਾਰ ਧਰਾ ਗੜ ਜੇਤਕ ਛਾਡਤ ਪ੍ਰਾਨ ਬਿਗਾਨ ਕਹੈ ਹੈ ॥*
*ਚੇਤ ਰੇ ਚੇਤ ਅਚੇਤ ਮਹਾਂ ਪਸੁ ਅੰਤ ਕੀ ਬਾਰ ਅਕੇਲੋ ਈ ਜੈ ਹੈ ॥*

ਇਹ ਵੈਰਾਗਮਈ ਸਾਵਧਾਨਤਾ ਜੀਵਨ ਨੂੰ ਸੰਜਮ ਬਖ਼ਸ਼ਦੀ ਹੈ ਜਿਸ ਨਾਲ ਮਨ ਤੇ ਤਨ ਦੋਹਾਂ ਵਿਚ ਲਿਸ਼ਕ ਆਉਂਦੀ ਹੈ :

*ਆਤਮ ਉਪਦੇਸ ਭੇਸ ਸੰਜਮ ਕੋ ਜਾਪ ਸੁ ਅਜਪਾ ਜਾਪੈ ॥*
*ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂੰ ਬਿਆਪੈ ॥*

ਮੰਜਲ ਦੀ ਸੇਧ ਵਲ ਤੁਰਦਿਆਂ ਜਗਿਆਸੂ ਰਸਤੇ ਵਿਚ ਰੋਚਕਤਾ ਲੋੜਦਾ ਹੈ ਤਾਂ ਜੋ ਉਸ ਦੇ ਕਦਮ ਡਗਮਗਾਉਣ ਤੋਂ ਬਚੇ ਰਹਿਣ ਅਤੇ ਮਨ ਪਰਚਿਆ ਪਰਚਾਇਆ ਸਫਲ ਪਾਂਧੀਆਂ ਦੀਆਂ ਵਾਰਤਾਵਾਂ ਨਾਲ ਆਸ਼ਾਵਾਦੀ ਬਣਿਆ ਰਹੇ :

*ਆਦਿ ਅਨਾਦਿ ਅਗਾਧਿ ਕਥਾ ਧ੍ਰੂਹ ਸੈ ਪ੍ਰਹਲਾਦ ਅਜਾਮਲ ਤਾਰੇ ॥*
*ਨਾਮ ਉਚਾਰ ਤਰੀ ਗਨਕਾ ਸੋਈ ਨਾਮ ਅਧਾਰ ਬਿਚਾਰ ਹਮਾਰੇ ॥*

ਇਨ੍ਹਾਂ ਸਾਧਨਾਂ ਤੋਂ ਉਪਰੰਤ ਭਗਤ ਵਿਚ ਇਹ ਵਿਸ਼ਵਾਸ ਅਟੱਲ ਹੋਣਾ ਲੋੜੀਦਾ ਹੈ ਕਿ ਪੰਜਾਂ ਗਿਆਨ ਇੰਦਰਿਆਂ ਰਾਹੀਂ ਅਨੁਭਵ ਹੋ ਰਿਹਾ ਪਸਾਰਾ ਪ੍ਰਭੂ ਆਸਰੇ ਕਾਇਮ ਹੈ, ਉਸੇ ਨੇ ਬਣਾਇਆ ਹੈ ਅਤੇ ਉਸੇ ਵਿਚ ਸਮਾਉਣਾ ਹੈ। ਇਸ ਅਹਿਸਾਸ ਨਾਲ ਹਉਮੈ ਜੋ ਭਗਤ ਤੇ ਭਗਵਾਨ ਵਿਚ ਦੀਵਾਰ ਬਣੀ ਹੋਈ ਹੁੰਦੀ ਹੈ, ਢਹਿ ਢੇਰੀ ਹੋ ਜਾਂਦੀ ਹੈ ਅਤੇ ਪ੍ਰਭੂ ਅਰਾਧਨਾ ਨੂੰ ਨਿਰੰਤਰਤਾ ਦੀ ਪਰਾਪਤੀ ਹੁੰਦੀ ਹੈ :

*ਬਿਨ ਕਰਤਾਰ ਨ ਕਿਰਤਮ ਮਾਨੋ ॥*
*ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ ॥*

ਅਤੇ

*ਕੇਵਲ ਕਾਲਈ ਕਰਤਾਰ ॥*
*ਆਦਿ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ ॥*

ਅਤੇ

*ਇਕ ਬਿਨੁ ਦੂਸਰ ਸੋ ਨਾ ਚਿਤਾਰ ॥*
*ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ ॥*

ਜਿਸ "ਸਤਿ" ਦੀ ਅਰਾਧਨਾ ਕੀਤੀ ਜਾਣੀ ਹੋਵੇ, ਉਸ ਦੇ ਚੇਤਨ ਤੇ ਪ੍ਰਸਾਦਿ ਰੂਪ ਵਿਚ ਆਸਤਾ ਹੋਣਾ ਸਫਲ ਭਗਤੀ ਦਾ ਲੱਛਣ ਹੈ। ਇਹ

ਅਹਿਸਾਸ ਕਿ ਪ੍ਰਭੂ ਕਿਰਪਾਲੂ ਤੇ ਦਿਆਲੂ ਹੈ; ਗੁਣ ਔਗੁਣ ਨਹੀਂ ਚਿਤਾਰਦਾ ਅਤੇ ਪਿਤਾ ਕਿਰਪਾਲ ਵਾਂਗ ਤਰੁੱਟੀਆਂ ਮੁਆਫ਼ ਕਰ ਕੇ ਕੰਠ ਨਾਲ ਲਾਉਂਦਾ ਹੈ, ਭਗਤੀ ਦਾ ਧੁਰਾ ਹੈ। ਇਸ ਵਿਸ਼ੇਸ਼ ਅੰਸ਼ ਨੂੰ ਪ੍ਰਭੂ ਅਰਾਧਨਾ ਦੀ ਬਾਣੀ ਵਿਚ ਬੜੇ ਜ਼ੋਰਦਾਰ ਸ਼ਬਦਾਂ ਵਿਚ ਪ੍ਰਗਟਾਇਆ ਗਿਆ ਹੈ। ਪਰੇਰਨਾ ਵਾਲੇ ਉਦਾਹਰਣ ਦੇ ਕੇ ਵਿਸ਼ਵਾਸ ਦ੍ਰਿੜਾਇਆ ਗਿਆ ਹੈ ਕਿ ਜੋ ਪ੍ਰਭੂ ਮਾਤਾ ਦੇ ਗਰਭ ਵਿਚ ਪਾਲਦਾ ਰਿਹਾ ਹੈ ਉਹ ਆਪਣੇ ਪ੍ਰਤਿਪਾਲਕ ਵਿਰਦ ਨੂੰ ਕਿਵੇਂ ਵਿਸਾਰ ਸਕਦਾ ਹੈ। ਅਰਾਧਨਾ ਦੀ ਬਾਣੀ ਵਿਚ ਇਕ ਪਾਸੇ ਪ੍ਰਭੂ ਪਾਸ ਜੋਦੜੀਆਂ ਕੀਤੀਆਂ ਜਾਂਦੀਆਂ ਹਨ ਅਤੇ ਦੂਜੇ ਪਾਸੇ ਉਸ ਦੇ ਕਿਰਪਾਲੂ ਤੇ ਦਿਆਲੂ ਪੱਖ ਨੂੰ ਸਾਹਮਣੇ ਲਿਆ ਕੇ ਧਰਵਾਸ ਦਿੱਤਾ ਜਾਂਦਾ ਹੈ :

*ਆਦਿ ਅਭੇਖ ਅਛੇਦ ਸਦਾ ਪ੍ਰਭ ਬੇਦ ਕਤੇਬ ਨ ਭੇਦੁ ਨ ਪਾਯੋ ॥*
*ਦੀਨ ਦਯਾਲ ਕ੍ਰਿਪਾਲ ਕ੍ਰਿਪਾ ਨਿਧਿ ਸਤਿ ਸਦੈਵ ਸਭੈ ਘਟਿ ਛਾਯੋ ॥*

... ... ...

*ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ ॥*
*ਪੱਛ ਪਸੂ ਨਗ ਨਾਗ ਨਰਾਧਪ ਸਰਬ ਸਮੈ ਸਭ ਕੋ ਪ੍ਰਤਿਪਾਰੈ ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀਂ ਕਰਮ ਬਿਚਾਰੈ ॥*
*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥*

ਭਗਤੀ ਭਾਵ ਦੀ ਬਾਣੀ ਇਉਂ ਮਨ ਨੂੰ ਸਮਝਾਉਣ, ਨੈਤਿਕ ਗੁਣਾਂ ਨੂੰ ਸੰਚਾਰਨ, ਹਰ ਵਸਤੂ ਨੂੰ ਪ੍ਰਭੂ ਦੀ ਕਿਰਤ ਜਾਣਨ, ਭਗਤਾਂ ਦੀ ਸਫਲ ਕਮਾਈ ਉੱਤੇ ਵਿਸ਼ਵਾਸ ਲਿਆਉਣ, ਪ੍ਰਭੂ ਦੇ "ਪ੍ਰਸਾਦਿ" ਰੂਪ ਵਿਚ ਅਨਿਨ ਸ਼ਰਧਾ ਟਿਕਾਉਣ ਅਤੇ ਆਪਣੇ ਆਪ ਨੂੰ ਪ੍ਰੇਮ ਸਰੂਪ ਵਿਚ ਢਾਲਣ ਲਈ ਪਰੇਰਨਾ ਦੇਣ ਵਾਲੀ ਹੁੰਦੀ ਹੈ। ਇਨ੍ਹਾਂ ਸਮੂਹ ਗੁਣਾਂ ਦੀ ਝਲਕ ਸ਼ਬਦ ਹਜ਼ਾਰੇ, ਤੇਤੀ ਸਵੈਯਾਂ ਅਤੇ ਫੁਟਕਲ ਕਬਿਤਾਂ ਵਿਚੋਂ ਮਿਲਦੀ ਹੈ :

*ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਦਮਾਪਤਿ ਪਾਏ ॥*

ਅਤੇ

*ਫਰਾਸੀ ਫਿਰੰਗੀ ਫਰਾਸੀਸ ਕੇ ਦੁਰੰਗੀ*
*ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ ॥*
*ਭਖਰੀ ਕੰਧਾਰੀ ਗੋਰ ਗਖਰੀ ਗਦੇਜਾਦਾਰੀ*
*ਪਉਨ ਕੇ ਅਹਾਰੀ ਤੇਰੋ ਨਾਮ ਧਿਆਈਤੁ ਹੈ ॥*

*ਪੁਰਬ ਪਲਾਊ ਕਾਮ ਰੂਪ ਔ ਕਮਾਊ*
*ਸਰਬ ਠਉਰ ਮੈ ਬਿਰਾਜੈ ਜਹਾ ਜਹਾ ਜਾਈਅਤੁ ਹੈ ॥*
*ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ,*
*ਨਾਥ ਕੀਰਤੀ ਤਿਹਾਰੀ ਕੋਨ ਪਾਰ ਪਾਈਅਤੁ ਹੈ ॥*

**ਗਿਆਨ ਪ੍ਰਬੋਧ** :

ਗਿਆਨ ਪ੍ਰਬੋਧ ਦਸਮ ਗ੍ਰੰਥ ਦੀਆਂ ਗਿਆਨ-ਵਰਧਕ ਬਾਣੀਆਂ ਵਿਚੋਂ ਪ੍ਰਤੀਨਿਧ ਬਾਣੀ ਹੈ। ਚੌਬੀਸ ਅਵਤਾਰਾਂ ਦੀਆਂ ਕਥਾਵਾਂ ਤੇ ਚਰਿਤ੍ਰੋਪਾਖਿਆਨ ਸ਼ਸਤ੍ਰ ਨਾਮ-ਮਾਲਾ ਆਦਿ ਇਸੇ ਵੰਨਗੀ ਦੀਆਂ ਰਚਨਾਵਾਂ ਹਨ। ਇਨ੍ਹਾਂ ਦਾ ਮਨੋਰਥ ਭਾਰਤੀ ਸੰਸਕ੍ਰਿਤੀ ਦੀ ਜਾਣਕਾਰੀ ਦੇਣਾ ਹੈ ਅਤੇ ਦੇਸ਼ ਦੀ ਸਾਹਿਤਕ ਵਿਰਾਸਤ ਨਾਲ ਪੰਜਾਬੀ ਲੋਕਾਂ ਨੂੰ ਜੋੜ ਕੇ ਉਨ੍ਹਾਂ ਦੇ ਜੀਵਨ ਵਿਚ ਚਮਕ ਪੈਦਾ ਕਰਨਾ ਸੀ ਤਾਂ ਜੋ ਨਿੱਘਰਦਾ ਜਾ ਰਿਹਾ ਸਮਾਜੀ ਜੀਵਨ ਪ੍ਰਾਚੀਨ ਗੌਰਵਤਾ ਦੇ ਇਹਸਾਸ ਨਾਲ ਉਸਾਰੀ ਵਲ ਰੁਖ਼ ਬਦਲ ਸਕੇ।

ਗਿਆਨ ਪ੍ਰਬੋਧ ਦੇ ੩੩੬ ਛੰਦ ਹਨ ਜਿਹੜੇ ਦੋ ਭਾਗਾਂ ਵਿਚ ਵੰਡੇ ਹੋਏ ਹਨ। ਇਨ੍ਹਾਂ ਦੇ ਵਿਸ਼ੇ ਤੇ ਸ਼ੈਲੀ ਵਿਚ ਵੀ ਢੇਰ ਅੰਤਰ ਹੈ। ਇਸ ਤੋਂ ਅਨੁਮਾਨ ਲਗਦਾ ਹੈ ਕਿ ਗਿਆਨ ਪ੍ਰਬੋਧ ਦੇ ਇਹ ਭਾਗ ਵੱਖੋ ਵੱਖ ਸਮੇਂ ਲਿਖੇ ਗਏ। ਇਹ ਗੱਲ ਵੀ ਆਮ ਪ੍ਰਚਲਤ ਹੈ ਕਿ ਇਹ ਰਚਨਾ ਬਚਿਤ੍ਰ ਨਾਟਕ ਵਾਂਗ ਬਹੁਤ ਲੰਮੀ ਸੀ, ਪਰ ਇਸ ਦਾ ਬਹੁਤ ਸਾਰਾ ਹਿੱਸਾ ਜੰਗਾਂ ਯੁੱਧਾਂ ਦੇ ਸਮੇਂ ਗੁੰਮ ਹੋ ਗਿਆ ਅਤੇ ਸੰਕਲਣ ਵਿਚ ਨਹੀਂ ਆ ਸਕਿਆ। ਮੌਜੂਦਾ ਰਚਨਾ ਦੀ ਸਮਾਪਤੀ ਦਾ ਵਰਣਨ ਵੀ ਨਹੀਂ ਮਿਲਦਾ ਅਤੇ ਇਹ ਗੱਲ ਵੀ ਇਕ ਸਬੂਤ ਬਣਦੀ ਹੈ ਕਿ ਇਹ ਮੁਕੰਮਲ ਰਚਨਾ ਨਹੀਂ ਹੈ।

ਗਿਆਨ ਪ੍ਰਬੋਧ ਦਾ ਪਹਿਲਾ ਭਾਗ ਅਕਾਲ-ਪੁਰਖ ਦਾ ਮੰਗਲਾਚਰਣ ਹੈ। ਇਸ ਹਿੱਸੇ ਦਾ ਭਾਵ, ਬਿਆਨ ਢੰਗ, ਸ਼ਬਦਾਵਲੀ ਤੇ ਛੰਦ ਵਿਧਾਨ ਅਕਾਲ-ਉਸਤਤਿ ਨਾਲ ਮਿਲਦਾ ਜੁਲਦਾ ਹੈ। ਪ੍ਰਭੂ ਦਾ ਅਨੰਤ, ਅਭੈ, ਅਦ੍ਵੈਤ ਤੇ ਅਦ੍ਰਿਸ਼-ਰੂਪ ਵਰਣਨ ਕੀਤਾ ਗਿਆ ਹੈ ਅਤੇ ਅਜੇਹੇ ਸਰਬ ਸ਼ਕਤੀਮਾਨ ਦੇ ਗੁਣ-ਗਾਇਨ ਕਰਨ ਲਈ ਉਭਾਰਿਆ ਗਿਆ ਹੈ :

*ਨਹੀ ਜਾਨ ਜਾਈ ਕਛੁ ਰੂਪ ਰੇਖੰ ॥*
*ਕਹਾ ਬਾਸ ਤਾ ਕੋ ਫਿਰੈ ਕਉਨ ਭੇਖੰ ॥*
*ਕਹਾ ਨਾਮ ਤਾਕੋ ਕਹਾ ਕੈ ਕਹਾਵੈ ॥*
*ਕਹਾ ਮੈ ਬਖਾਨੋ ਕਹੈ ਮੈ ਨ ਆਵੈ ॥*

ਅਤੇ

*ਜਾਤ ਮੈ ਨ ਆਵੈ ਸੋ ਅਜਾਤ ਕੈ ਕੈ ਜਾਨ ਜੀਅ*
*ਪਾਤ ਮੈ ਨ ਆਵੈ ਸੋ ਅਪਾਤ ਕੇ ਬੁਲਾਈਐ ॥*
*ਭੇਦ ਮੈ ਨ ਆਵੈ ਸੋ ਅਭੇਦ ਕੈ ਕੈ ਭਾਖੀਅਤੁ*
*ਛੇਦਯੋ ਜੋ ਨ ਜਾਇ ਸੋ ਅਛੇਦ ਕੈ ਸੁਨਾਈਐ ॥*
*ਖੰਡਿਓ ਜੋ ਨਾ ਜਾਇ ਸੋ ਅਖੰਡ ਜੂ ਕੋ ਖਿਆਲ ਦੀਜੈ*
*ਬਿਆਨ ਮੈ ਨ ਆਵੇ ਗਮ ਤਾਕੋ ਸਦਾ ਖਾਈਐ ॥*
*ਜੰਤ੍ਰ ਮੈ ਨ ਆਵੈ ਸੋ ਅਜੰਤ੍ਰ ਕੈ ਕੈ ਜਾਪੀਅਤ,*
*ਧਿਆਨ ਮੈ ਨ ਆਵੈ ਤਾਕੋ ਧਿਆਨ ਕੀਜੈ ਧਿਆਈਐ ॥*

ਪ੍ਰਭੂ ਦਾ ਸਰਬ ਵਿਆਪੀ ਅਤੇ ਪ੍ਰਸਾਦਿ ਸਰੂਪ ਅਨਿੰਨ ਸ਼ਰਧਾ ਤੇ ਭਗਤੀ ਭਾਵ ਨਾਲ ਉਲੀਕਿਆ ਗਿਆ ਹੈ। ਇਸ ਵਿਚ ਅਰਾਧਨਾ ਦੀ ਧੁਨੀ ਹੈ :

*ਕਾਲ ਹੂੰ ਕੇ ਕਾਲ ਹੈ। ਸਦੈਵ ਰਛਪਾਲ ਹੈ।*

ਅਤੇ

*ਰਵਸ ਤੁਯੰ ॥ ਛਪਸ ਤੁਯੰ ॥*
*ਗਰਭਸ ਤੁਯੰ ॥ ਦਰਬਸ ਤੁਯੰ ॥*
*ਜੈਅਸ ਤੁਯੰ ॥ ਖੈਅਸ ਤੁਯੰ ॥*
*ਪੇਅੰਸ ਤੁਯੰ ॥ ਤ੍ਰੈਅਸ ਤੁਯੰ ॥*

ਇਸ ਰਚਨਾ ਦਾ ਦੂਜਾ ਭਾਗ ਪ੍ਰਬੰਧ ਕਾਵਿ ਕਿਹਾ ਜਾ ਸਕਦਾ ਹੈ। ਇਸ ਵਿਚ ਸਵਾਲ ਤੇ ਜਵਾਬ ਦੇ ਢੰਗ ਨਾਲ ਰਾਜ-ਧਰਮ, ਦਾਨ-ਧਰਮ, ਭੋਗ-ਧਰਮ ਤੇ ਮੋਖ਼ਸ਼-ਧਰਮ ਦੀ ਜਾਣਕਾਰੀ ਉਦਾਹਰਣਾ ਦੁਆਰਾ ਪੇਸ਼ ਕੀਤੀ ਗਈ ਹੈ। ਮਹਾਂਭਾਰਤ ਦੇ ਯੁੱਧ ਤੋਂ ਪਿੱਛੋਂ ਪਾਂਡਵਾਂ ਦੇ ਸਥਿਰ ਰਾਜ ਦੀ ਸਥਾਪਤੀ ਦਾ ਵਰਣਨ ਕੀਤਾ ਗਿਆ ਹੈ ਅਤੇ ਉਨ੍ਹਾਂ ਵਲੋਂ ਕੀਤੇ ਜੱਗ, ਜੱਗ-ਸ਼ਾਲਾ ਤੇ ਜੱਗ-ਸਮਗਰੀ ਦਾ ਵਿਸਥਾਰ ਨਾਲ ਵੇਰਵਾ ਦਿੱਤਾ ਗਿਆ ਹੈ। ਕਹਾਣੀ ਦੀ ਲੜੀ ਨੂੰ ਕਾਇਮ ਰਖਦਿਆਂ ਰਾਜਾ ਪ੍ਰੀਖਸ਼ਤ, ਜਨਮੇਜਾ, ਅਜੈ ਸਿੰਘ, ਉਦੋਤ ਤੇ ਹਿੱਤ ਰਾਇ ਦੀਆਂ ਜੀਵਨ ਗਾਥਾਵਾਂ ਨੂੰ ਉਤਾਰ-ਚੜ੍ਹਾ ਨਾਲ ਬਿਆਨਿਆ ਗਿਆ ਹੈ। ਜਿੱਤ-ਹਾਰ, ਮਾਨ-ਅਪਮਾਨ ਤੇ ਜ਼ਿੰਦਗੀ-ਮੌਤ ਦੇ ਦ੍ਵੰਦ ਨੂੰ ਇਨ੍ਹਾਂ ਕਥਾਵਾਂ ਰਾਹੀਂ ਪੇਸ਼ ਕਰ ਕੇ ਮਨੁੱਖ ਬੁੱਧੀ ਲਈ ਰੋਸ਼ਨੀ ਪ੍ਰਦਾਨ ਕੀਤੀ ਗਈ ਹੈ। ਪ੍ਰਤੀਤੀ ਹੁੰਦਾ ਹੈ ਕਿ ਇਹ ਭਾਖਾ ਅਨੁਵਾਦ ਭਾਰਤ ਦੇ ਮਿਥਿਹਾਸ ਤੇ ਇਤਿਹਾਸ ਨਾਲ ਦੇਸ਼-ਵਾਸੀਆਂ ਨੂੰ ਜੋੜਨ ਦਾ ਇਕ ਉਪਰਾਲਾ ਹੈ।

ਇਸ ਰਚਨਾ ਵਿਚ ਤ੍ਰਿਭੰਗੀ, ਨਰਾਜ, ਕਲਸ, ਛਪੈ, ਕਬਿੱਤ, ਬਹਿਰਤਬੀਲ, ਅਰਧਨਰਾਜ, ਬ੍ਰਿਧ ਨਰਾਜ, ਰਸਾਵਲ, ਪਾਧੜੀ, ਰੁਆਲ, ਭੁੰਜਗ-ਪ੍ਰਜਾਤ, ਚੌਪਈ ਦੋਹਾ, ਤੋਟਕ ਤੇ ਤੋਮਰ ਛੰਦਾਂ ਦੀ ਵਰਤੋਂ ਕੀਤੀ ਗਈ ਹੈ। ਭਾਸ਼ਾ ਬ੍ਰਜ ਹੈ ਪਰ ਫ਼ਾਰਸੀ, ਪੰਜਾਬੀ ਤੇ ਅਵਧੀ ਦੇ ਸ਼ਬਦਾਂ ਦਾ ਕਿਧਰੇ ਕਿਧਰੇ ਚੋਖਾ ਰਲਾ ਹੈ। ਬ੍ਰਜ ਦੇ ਪ੍ਰਬੰਧ-ਕਾਵਿ ਵਿਚ ਇਸ ਰਚਨਾ ਨੂੰ ਉੱਤਮ ਤੇ ਸ੍ਰੇਸ਼ਠ ਸਥਾਨ ਪ੍ਰਾਪਤ ਹੈ।

**ਧਰਮ ਯੁੱਧ ਦਾ ਚਾਉ :**

੧੭ਵੀਂ ਸਦੀ ਦੇ ਅੰਤਲੇ ਪੱਖ ਵਿਚ ਮੁਗ਼ਲ ਸਾਮਰਾਜ ਨਿਆਂ ਤੇ ਧਰਮ ਨੂੰ ਤਿਆਗ ਕੇ ਜ਼ੁਲਮ ਤੇ ਜਬਰ ਕਰ ਰਿਹਾ ਸੀ। ਭਾਰਤੀ ਜਨਤਾ ਲੰਮੀ ਗ਼ੁਲਾਮੀ ਕਾਰਣ ਬਲਹੀਣ, ਸਾਹਸਹੀਣ ਤੇ ਆਤਮਵਿਸ਼ਵਾਸਹੀਣ ਹੋ ਗਈ ਸੀ। ਲੋਥਾਂ ਬਣੇ ਭਾਰਤੀਆਂ ਦੇ ਖ਼ੂਨ ਨੂੰ ਗਰਮਾਉਣ ਲਈ "ਧਰਮ ਯੁੱਧ ਦਾ ਚਾਉ" ਪੈਦਾ ਕਰਨਾ ਜ਼ਰੂਰੀ ਸੀ। ਇਸ ਮਨੋਰਥ ਲਈ ਸੰਤ-ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸਰਪਰਸਤੀ ਹੇਠ ਪ੍ਰਾਚੀਨ ਭਾਰਤੀ ਬੀਰ ਗਾਥਾਵਾਂ ਨੂੰ ਨਵਾਂ ਰੰਗਣ ਦੇ ਕੇ ਲੋਕ ਬੋਲੀਆਂ ਵਿਚ ਲਿਖਣ ਦੀ ਰੀਤ ਪਾਉਂਟਾ ਸਾਹਿਬ ਤੇ ਅਨੰਦਪੁਰ ਸਾਹਿਬ ਦੇ ਸਾਹਿਤ-ਕੇਂਦਰ ਵਿਚ ਜ਼ੋਰ ਸ਼ੋਰ ਨਾਲ ਚਲਾਈ। ਇਸੇ ਸਿਲਸਿਲੇ ਵਿਚ ਮਾਰਕੰਡੇ ਪੁਰਾਣ ਦੀ ਕਥਾ ਉੱਤੇ ਆਧਾਰਤ "ਚੰਡੀ ਚਰਿਤ੍ਰ" ਹਿੰਦੀ ਵਿਚ ਅਤੇ "ਵਾਰ ਸ੍ਰੀ ਭਗਉਤੀ ਜੀ ਕੀ" ਪੰਜਾਬੀ ਵਿਚ ਤਿਆਰ ਹੋਈਆਂ ਰਚਨਾਵਾਂ ਹਨ। ਬੀਰ ਰਸੀ ਸਾਹਿਤ ਦੇ ਰਚਨਾ ਉਦੇਸ਼ ਸੰਬੰਧੀ 'ਕ੍ਰਿਸ਼ਨ ਅਵਤਾਰ' ਵਿਚ ਇਸ ਪ੍ਰਕਾਰ ਅੰਕਿਤ ਹੈ :

*ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ॥*
*ਅਵਰ ਵਾਸਨਾ ਨਹੀਂ ਕਿਛੁ ਧਰਮ ਜੁੱਧ ਕੋ ਚਾਇ ॥*

ਇਨ੍ਹਾਂ ਚਰਿਤ੍ਰਾਂ ਵਿਚ ਬੋਲੀ ਦਾ ਓਜ, ਛੰਦ ਚਾਲ ਦਾ ਪ੍ਰਵਾਹ, ਸ਼ਬਦਾਂ ਦੀ ਬੀੜਨ ਕਲਾ ਤੇ ਪਾਠ ਦੇ ਚਲੰਤ ਵੇਗ ਨੇ ਇਨ੍ਹਾਂ ਗਾਥਾਵਾਂ ਨੂੰ ਬੀਰਤਾ ਦੀ ਪੁਠ ਚਾੜ੍ਹ ਦਿੱਤੀ ਹੈ। ਚੰਡੀ ਚਰਿਤ੍ਰਾਂ ਵਿਚੋਂ ਉਕਤੀ ਬਿਲਾਸ ਸਭ ਨਾਲੋਂ ਲੰਮੀ ਰਚਨਾ ਹੈ ਅਤੇ ਵਾਰ ਸ੍ਰੀ ਭਗਉਤੀ ਜੀ ਸਭ ਵਿਚੋਂ ਛੋਟੀ। ਉਕਤਿ ਬਿਲਾਸ ਵਿਚ ੨੩੩ ਛੰਦ ਹਨ, ਚੰਡੀ ਚਰਿਤ੍ਰ ਦੂਜੇ ਵਿਚ ੨੬੨ ਤੇ ਚੰਡੀ ਦੀ ਵਾਰ ਵਿਚ ਕੇਵਲ ੫੫ ਪਉੜੀਆਂ ਹਨ।

ਇਨ੍ਹਾਂ ਰਚਨਾਵਾਂ ਦੇ ਲਿਖਣ ਦਾ ਇਕੋ ਮੰਤਵ ਹੈ, ਇਕੋ ਮੰਤਵ ਹੈ, ਇਕੋ ਹੀ ਕਥਾ ਵਸਤੂ ਹੈ ਅਤੇ ਕਾਵਿ ਸ਼ੈਲੀਆਂ ਵਿਚ ਇਕੋ ਜੇਹੀ ਪਰੋਢਤਾ ਹੈ। ਚੰਡੀ

ਚਰਿਤ੍ਰਾਂ ਦੀ ਬ੍ਰਜੀ ਬੋਲੀ ਵਿਚ ਮਿਠਾਸ ਹੈ ਅਤੇ "ਵਾਰ ਸ੍ਰੀ ਭਗਉਤੀ ਜੀ ਕੀ" ਪੰਜਾਬੀ ਦੀ ਲਾਸਾਨੀ ਵਾਰ ਹੈ ਜਿਸ ਵਿਚੋਂ ਪੰਜਾਬੀਆਂ ਵਾਲਾ ਜ਼ੋਰ ਤੇ ਬਲ ਬੋਲੀ ਵਿਚੋਂ ਡੁੱਲ੍ਹ ਡੁੱਲ੍ਹ ਪੈਂਦਾ ਹੈ।

ਚੰਡੀ ਚਰਿਤ੍ਰ, ਉਕਤਿ ਬਿਲਾਸ ਵਿਚ ਅਕਾਲ ਪੁਰਖ ਤੇ ਨਿਰਾਕਾਰ ਸਰੂਪ ਨੂੰ ਨਮਸਕਾਰ ਕਰ ਕੇ ਰਚਨਾ ਦਾ ਅਰੰਭ ਕੀਤਾ ਗਿਆ ਹੈ ਅਤੇ ਇਹ ਨਿਰਣਾ ਵੀ ਨਾਲ ਹੀ ਕੀਤਾ ਗਿਆ ਹੈ ਕਿ ਦੇਵਤੇ ਤੇ ਦੈਂਤ ਜਿਨ੍ਹਾਂ ਦੇ ਜੁੱਧਾਂ ਦਾ ਵਰਣਨ ਹੋਣ ਲੱਗਾ ਹੈ, ਇਕੋ ਪ੍ਰਭ ਨੇ ਰਚੇ ਹਨ ਜਿਨ੍ਹਾਂ ਵਿਚ ਵੈਰ ਭਾਵਨਾ ਉਤਪੰਨ ਕਰ ਕੇ ਆਪਸੀ ਘੋਲ ਦਰਸਾਇਆ ਗਿਆ ਹੈ। ਇਸੇ ਤਰ੍ਹਾਂ ਪੰਜਾਬੀ ਦੀ ਵਾਰ ਦਾ ਅਰੰਭ "ਵਾਹਿਗੁਰੂ ਜੀ ਕੀ ਫ਼ਤਿਹ" ਲਿਖਣ ਉਪਰੰਤ ਭਗਉਤੀ ਦੀ ਸਹਾਇਤਾ ਮੰਗ ਕੇ ਗੁਰਿਆਦੀ ਦੇ ਨੌਂ ਜਾਮਿਆਂ ਨੂੰ ਨਮਸਕਾਰ ਕਰ ਕੇ ਕੀਤਾ ਗਿਆ ਹੈ ਅਤੇ ਇਸ ਵਿਚ ਵੀ ਸਪੱਸ਼ਟਤਾ ਨਾਲ ਦੱਸਿਆ ਗਿਆ ਹੈ ਕਿ ਦੈਂਤ ਤੇ ਉਨ੍ਹਾਂ ਦਾ ਸੰਘਾਰ ਕਰਨ ਵਾਲੀ ਦੁਰਗਾ ਇਕੋ ਅਕਾਲ ਪੁਰਖ ਦੇ ਸਾਜੇ ਹੋਏ ਹਨ, ਜਿਸ ਦੀ ਲੀਲਾ ਦਾ ਅੰਤ ਨਹੀਂ ਪਾਇਆ ਜਾ ਸਕਦਾ :

*ਆਦਿ ਅਪਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ॥*
*ਕੈ ਸਿਵ ਸਕਤ ਦਏ ਸੁਤਿ ਚਾਰ ਰਜੋ ਤਮ ਸੱਤ ਤਿਹ ਪਰ ਬਾਸਾ ॥*
*ਦਿਉਸ ਨਿਸਾ ਸਸਿ ਸੂਰ ਕੇ ਦੀਪ ਸੁ ਸ੍ਰਿਸਟ ਰਚੀ ਪੰਚ ਤੱਤ ਪ੍ਰਕਾਸਾ ॥*
*ਬੈਰ ਬਢਾਇ ਲਰਾਇ ਸੁਭਾਸੁਰ ਆਪਹਿ ਦੇਖਤ ਬੈਠ ਤਮਾਸਾ ॥*
(ਚੰਡੀ ਚਰਿਤ੍ਰ)

*ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ ॥*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ ॥*
*ਸਿੰਧ ਪਰਬਤ ਮੇਦਨੀ ਬਿਨ ਥੰਮਾ ਗਗਨਿ ਰਹਾਇਆ ॥*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥*
*ਤੈਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸ ਕਰਾਇਆ ॥* (ਚੰਡੀ ਦੀ ਵਾਰ)

ਚੰਡੀ ਚਰਿਤ੍ਰ ੮ ਅਧਿਆਵਾਂ ਵਿਚ ਵੰਡਿਆ ਹੋਇਆ ਹੈ। ਇਕ ਇਕ ਅਧਿਆਇ ਵਿਚ ਇਕ ਇਕ ਅਸੁਰ ਦਾ ਦੁਰਗਾ ਨਾਲ ਯੁੱਧ ਵਰਣਨ ਕੀਤਾ ਗਿਆ ਹੈ। ਪਹਿਲੇ ਅਧਿਆਇ ਵਿਚ ਮਧੁ ਕੈਟਵ ਰਾਕਸ਼ ਦੇ ਸੰਘਾਰ ਦਾ ਜ਼ਿਕਰ ਹੈ। ਇਸ ਅਧਿਆਇ ਦੇ ੧੨ ਛੰਦ ਹਨ ਅਤੇ ਅਖ਼ੀਰ ਵਿਚ ਸੋਰਠੇ ਰਾਹੀਂ ਦੇਵਤਿਆਂ ਦੇ ਰਾਜ ਦੀ ਸਥਾਪਨਾ ਬਾਰੇ ਜਾਣਕਾਰੀ ਦਿੱਤੀ ਹੈ। ਦੂਜੇ ਅਧਿਆਇ ਵਿਚ ਮਹਿਖ਼ਾਸਰ ਦੇ ਯੁੱਧ ਦੀ ਕਹਾਣੀ ਹੈ। ਮਹਿਖ਼ਾਸਰ ਇਕ ਬਲਵਾਨ ਰਾਕਸ਼

ਹੈ। ਸੰਗਰਾਮ ਵਿਚ ਸੂਰਮਗਤੀ ਦਾ ਅਧਿਕ ਝਲਕਾਰਾ ਮਿਲਦਾ ਹੈ ਅਤੇ ਅਧਿਆਇ ਦੇ ਛੰਦ ੪੦ ਹਨ। ਤੀਜੇ ਅਧਿਆਇ ਵਿਚ ਧੂਮਰ ਨੈਣ ਰਾਕਸ਼ ਦੀਆਂ ਕਲਾਬਾਜ਼ੀਆਂ ਦਾ ਉਲੇਖ ਹੈ। ਅੰਤ ਵਿਚ ਧੂਮਰ ਨੈਣ ਦੁਰਗਾ ਦੀ ਕਿਰਪਾਨ ਦੇ ਇਕੋ ਵਾਰ ਨਾਲ ਚਿੱਤ ਹੋ ਜਾਂਦਾ ਹੈ ਅਤੇ ਉਸ ਦੇ ਸਿਰ ਦੇ ਕੱਟੇ ਜਾਣ ਨੂੰ ਉੱਚੇ ਖਜੂਰ ਦੇ ਪੇੜ ਨਾਲੋਂ ਖੁਰਮਾ ਦੇ ਡਿਗਣ ਨਾਲ ਤਸ਼ਬੀਹ ਦੇ ਕੇ ਮੂਰਤੀਮਾਨ ਕੀਤਾ ਗਿਆ ਹੈ। ਇਸ ਅਧਿਆਇ ਦੇ ੪੮ ਛੰਦ ਹਨ। ਚੌਥੇ ਅਧਿਆਇ ਵਿਚ ਚੰਡ ਮੁੰਡ ਨਾਂ ਦੇ ਰਾਕਸ਼ਾਂ ਦੇ ਪਰਹਾਰਣ ਦੀ ਕਥਾ ੧੯ ਛੰਦਾਂ ਵਿਚ ਸਮਾਪਤ ਕੀਤੀ ਗਈ ਹੈ। ਪੰਜਵਾਂ ਅਧਿਆਇ ਸਭ ਤੋਂ ਵੱਡਾ ਹੈ। ਇਸ ਵਿਚ ਪ੫੬ ਛੰਦ ਹਨ ਜਿਨ੍ਹਾਂ ਵਿਚ ਰਕਤਬੀਜ ਨਾਂ ਦੇ ਦੈਂਤ ਦੀ ਲੜਾਈ ਦਾ ਨਿਰੂਪਣ ਕੀਤਾ ਗਿਆ ਹੈ। ਰਕਤਬੀਜ ਦੀ ਵਡਿਆਈ ਇਹ ਸੀ ਕਿ ਜਿੱਥੇ ਜਿੱਥੇ ਉਸ ਦੇ ਲਹੂ ਦੇ ਟੇਪੇ ਡਿਗਦੇ ਸਨ ਉਨ੍ਹਾਂ ਤੋਂ ਹੋਰ ਰਕਤਬੀਜ ਪੈਦਾ ਹੋ ਜਾਂਦੇ ਸਨ। ਅਜੇਹੇ ਸ਼ਕਤੀ ਵਾਲੇ ਕਰਾਮਾਤੀ ਦੈਂਤ ਦਾ ਮਾਰਨਾ ਬਹੁਤ ਕਠਿਨ ਸੀ। ਇਸ ਲਈ ਚੰਡੀ ਦੀ ਸਹਾਇਤਾ ਲਈ ਸ਼ਿਵਾਂ ਨੂੰ ਕਾਲੀ ਦੇਵੀ ਦੀ ਕੁਮਕ ਭੇਜਣੀ ਪਈ। ਰਕਤਬੀਜ ਦੈਂਤ ਦੇ ਲਹੂ ਨੂੰ ਹੁਣ ਕਾਲੀ ਧਰਤੀ ਉੱਤੇ ਡਿਗਣ ਹੀ ਨਹੀਂ ਸੀ ਦੇਂਦੀ ਅਤੇ ਨਾਲੋਂ ਨਾਲ ਹੀ ਚੱਟ ਜਾਂਦੀ ਸੀ। ਇਸ ਤਰ੍ਹਾਂ ਚੰਡੀ ਤੇ ਕਾਲੀ ਨੇ ਆਪਸੀ ਸਹਿਯੋਗ ਨਾਲ ਰਕਤਬੀਜ ਦਾ ਵਿਨਾਸ਼ ਕੀਤਾ :

*ਚੰਡੀ ਦਇਓ ਬਿਦਾਰ ਸ੍ਰਉਨ ਪ੍ਰਾਨ ਕਾਲੀ ਕਰਿਓ ॥*
*ਛਿਨਮੋ ਡਾਰਿਓ ਮਾਰ ਸ੍ਰਉਨਤ ਬਿੰਦ ਦਾਨਵ ਮਹਾਂ ॥*

ਛੇਵੇਂ ਅਧਿਆਇ ਵਿਚ ਨਿਸੁੰਭ ਨਾਂ ਦੇ ਦੈਂਤ ਦੀ ਲੜਾਈ ਦਾ ਵੇਰਵਾ ੩੦ ਛੰਦਾਂ ਵਿਚ ਮੁਕਾਇਆ ਗਿਆ ਹੈ। ਸਤਵੇਂ ਅਧਿਆਇ ਵਿਚ ਸਭ ਤੋਂ ਵੱਡੇ ਦੈਂਤ ਸੁੰਭ ਦੀ ਲੜਾਈ ਤੇ ਮੌਤ ਦੀ ਵਾਰਤਾ ੨੨ ਛੰਦਾਂ ਵਿਚ ਵਰਣਨ ਕੀਤੀ ਗਈ ਹੈ ਅਤੇ ਅਠਵੇਂ ਅਧਿਆਇ ਵਿਚ ਦੁਰਗਾ ਦੀ ਸਮੂਹਿਕ ਜਿੱਤ ਦੀ ਜੈ ਜੈ ਕਾਰ ਬੁਲਾਈ ਗਈ ਹੈ। ਦੇਵਤਿਆਂ ਨੇ ਦੁਰਗਾ ਦੀ ਆਰਤੀ ਉਤਾਰੀ ਅਤੇ ਸੰਖ ਤੇ ਘੜਿਆਲ ਵਜਾ ਕੇ ਖੁਸ਼ੀਆਂ ਮਨਾਈਆਂ। ਇਉਂ ਦੇਵਤਿਆਂ ਦਾ ਹਿੱਲਿਆ ਸਿੰਘਾਸਨ ਮੁੜ ਸਥਾਪਤ ਹੋਇਆ।

ਚੰਡੀ ਚਰਿਤ੍ਰ ਉਕਤਿ ਬਿਲਾਸ ਵਿਚ ਕਾਵਿ ਰੰਗ ਬਹੁਤ ਅਨੂਠਾ ਉਘੜਿਆ ਹੈ। ਇਸ ਵਿਚ ਵਰਤੀਆਂ ਉਪਮਾਵਾਂ ਬਿਲਕੁਲ ਸਜਰੀਆਂ ਤੇ ਨਵੀਆਂ ਹਨ ਅਤੇ ਬਿਆਨ ਬਹੁਤ ਹੀ ਪ੍ਰਭਾਪ ਪਾਉਣ ਵਾਲਾ ਹੈ। ਕਵਿਤਾ ਦੇ ਰੰਗ ਨੂੰ ਲਿਸ਼ਕਾਉਣ ਲਈ ਨੌ ਦੇ ਨੌ ਰਸਾਂ ਨੂੰ ਵਰਤਿਆ ਗਿਆ ਹੈ। ਕਵਿਤਾ ਦੀ

ਦ੍ਰਿਸ਼ਟੀ ਤੋਂ ਹੇਠ ਲਿਖੇ ਛੰਦ ਪੜ੍ਹਲ ਤੇ ਵਿਚਾਰਨਯੋਗ ਹਨ ਜਿਨ੍ਹਾਂ ਵਿਚ ਦੁਰਗਾ ਦੀ ਤਸਵੀਰ ਨੂੰ ਢੁਕਵੀਆਂ ਉਪਮਾਵਾਂ ਤੇ ਅਲੰਕਾਰਾਂ ਨਾਲ ਮਨਮੋਹਣਾ ਬਣਾਇਆ ਗਿਆ ਹੈ :

*ਹਰਿ ਸੋ ਮੁਖ ਹੈ ਹਰਿਤ ਦੁਖ ਹੈ ਅਲਿਕੈ ਹਰਿ ਹਾਰ ਪ੍ਰਭਾ ਹਰਨੀ ਹੈ ॥*
*ਲੋਚਨ ਹੈ ਹਰਿ ਸੇ ਸਰਸੇ ਹਰਿ ਸੇ ਭਰੁਟੇ ਹਰਿ ਸੀ ਬਰਨੀ ਹੈ।*
*ਕੇਹਰਿ ਸੋ ਕਰਤਾ ਚਲਬੋ ਹਰਿ ਪੈ ਹਰਿ ਕੇ ਹਰਨੀ ਤਰਨੀ ਹੈ।*
*ਹੈ ਕਰ ਮੈ ਹਰਿ ਪੈ ਹਰਿ ਸੋ ਹਰਿ ਰੂਪ ਕੀਏ ਹਰਿ ਕੀ ਧਰਨੀ ਹੈ।*

ਇਸੇ ਤਰ੍ਹਾਂ ਦੁਰਗਾ ਦੇ ਬਲ ਸਾਹਮਣੇ ਦੈਂਤਾਂ ਦਾ ਨਾ ਟਿਕ ਸਕਣਾ ਅਤੇ ਸੰਘਾਰੇ ਜਾਣਾ ਉਪਮਾਵਾਂ ਦੀ ਝੜੀ ਲਾ ਕੇ ਨਿਖਾਰਿਆ ਗਿਆ ਹੈ :

*ਭਾਨ ਤੇ ਜਿਉ ਤਮ ਪਉਨ ਤੇ ਜਿਉ ਘਨ ਮੋਰ ਤੇ ਜਿਉ ਫਨ ਦਿਉ ਸੁਕਰਾਨੇ ॥*
*ਸੂਰ ਤੇ ਕਾਤੂਰ ਕੂਰ ਤੇ ਚਾਤੁਰੁ ਸਿੰਘ ਤੇ ਸਾਤੁਰੁ ਏਣਿ ਡਰਾਨੇ ॥*
*ਸੂਮ ਤੇ ਜਿਉ ਜਸ ਬਿਉਗ ਤੇ ਜਿਉ ਰਸ ਪੁਤ ਕਪੂਤ ਤੇ ਜਿਉ ਬੰਸੁ ਹਾਨੇ॥*
*ਧਰਮ ਜਿਉ ਕ੍ਰੁੱਧ ਤੇ ਭਰਮ ਸੁਬੁਧ ਤੇ ਚੰਡ ਕੈ ਜੁਧ ਤੇ ਦੈਤ ਪਰਾਨੇ ॥*

ਸਮੁੱਚੀ ਕਵਿਤਾ ਵਿਚ ਰੌਦਰ ਰਸ ਪ੍ਰਧਾਨ ਹੈ ਪਰ ਵੀਭਤਸ ਤੇ ਬੀਰਰਸ ਦਾ ਕਾਫ਼ੀ ਮਿਸ਼ਰਨ ਹੈ। ਕਾਵਿ ਦਾ ਪ੍ਰਭਾਵ ਮਨ ਵਿਚ ਡਰ ਪੈਦਾ ਨਹੀਂ ਕਰਦਾ ਸਗੋਂ ਰੋਹ ਪੈਦਾ ਕਰਦਾ ਹੈ ਜਿਸ ਤੋਂ ਪ੍ਰਭਾਵਤ ਹੋ ਕੇ ਸੂਰਮੇ ਯੁੱਧ ਦੇ ਚਾਅ ਨਾਲ ਲਟਬਉਰੇ ਬਣ ਜਾਂਦੇ ਹਨ—

*ਘਾਇਲ ਘੂਮਤ ਹੈ ਰਨ ਮੈ ਇਕ ਲੋਟਤ ਹੈ ਧਰਨੀ ਬਿਲਲਾਤੇ ॥*
*ਦਉਰਤ ਬੀਚ ਕਬਧ ਫਿਰੈ ਜਿਹ ਦੇਖਤ ਕਾਇਰ ਹੈ ਡਰਪਾਤੇ ॥*
*ਇਯੋ ਮਹਿਖਾਸੁਰ ਜੁਧੁ ਕੀਯੋ ਤਬ ਜੰਬੁਕ ਗਿਰਝ ਭਏ ਰੰਗ ਰਾਤੇ ॥*
*ਸ੍ਰੋਨ ਪ੍ਰਵਾਹ ਮੈ ਪਾਇ ਪਸਾਰ ਕੇ ਹੋਏ ਹੈਂਸੁਰ ਮਾਨੋ ਮਦਮਾਤੇ ॥*

ਇਹ ਰਚਨਾ ਮਾਰਕੰਡੇ ਪੁਰਾਨ ਦੇ ਆਧਾਰ ਉੱਤੇ ਲਿਖੀ ਗਈ ਹੈ ਅਤੇ ਹਰ ਅਧਿਆਇ ਦੇ ਅੰਤ ਤੇ ਹੇਠ ਲਿਖੇ ਅਨੁਸਾਰ ਲਿਖਿਆ ਹੋਇਆ ਹੈ—

*"ਇਤ ਸ੍ਰੀ ਮਾਰਕੰਡੇ ਪੁਰਾਨ ਸ੍ਰੀ ਚੰਡੀ ਚਰਿਤ੍ਰ ਉਕਤਿ ਬਲਾਸ ਮੱਧ ਕੈਟਵ ਬੱਧੇ ਪ੍ਰਥਮ ਅਧਿਆਇ"*

ਇਹੋ ਰੀਤ ਹਰ ਅਧਿਆਇ ਦੇ ਅੰਤ ਵਿਚ ਦੈਂਤ ਦੇ ਨਾਂ ਦੀ ਬਦਲੀ ਨਾਲ ਅਪਣਾਈ ਗਈ ਹੈ। ਕਥਾ ਵਸਤੂ ੨੩੦ ਛੰਦਾਂ ਤੇ ਸਮਾਪਤ ਹੋ ਜਾਂਦੀ ਹੈ ਅਤੇ ੨੩੧-ਵੇਂ ਛੰਦ ਵਿਚ ਮਹਾਨ ਕਵੀ ਕਹਾਣੀ ਦੇ ਸਾਰ ਨੂੰ ਸਾਹਮਣੇ ਰੱਖ ਕੇ ਧਰਮ ਯੁੱਧ ਲਈ ਆਪਦੇ ਇਸ਼ਟ ਦੇਵ ਅਗੇ ਅਰਦਾਸ ਕਰਦਾ ਹੈ ਕਿ ਉਹ "ਧਰਮ

ਯੁੱਧ ਦਾ ਚਾਉ" ਹਰ ਸਮੇਂ ਤੇ ਤੇ ਸਥਾਨ ਵਿਖੇ ਨੇਕੀ ਦੀ ਸਥਾਪਤੀ ਲਈ ਪ੍ਰਦਾਨ ਕਰੇ। ਕਰਤਾ ਜੀ ਦੀ ਨਿੱਜੀ ਅਰਦਾਸ ਪ੍ਰਾਣੀ ਮਾਤਰ ਲਈ ਧਰਮ ਦੀ ਟੁਣਕਾਰ ਹੈ :

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ ॥*
*ਨ ਡਰੋ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤੇ ਹੀ ਰਨ ਮੈ ਤਬ ਜੂਝ ਮਰੋਂ ॥*

ਚੰਡੀ ਦੀ ਵਾਰ ਦੀ ਕਥਾ ਵਸਤੂ ਚੰਡੀ ਚਰਿਤ੍ਰ ਵਾਲੀ ਹੀ ਹੈ ਪਰ ਇਸ ਵਿਚ ਪੰਜਾਬੀ ਦੇ ਸ਼ਬਦਾਂ ਦਾ ਢੁਕਵਾਂ ਪ੍ਰਯੋਗ ਬੇਮਿਸਾਲ ਹੈ। ਅਣਖੀਲੇ ਬੀਰ ਤੇ ਜੋਧੇ ਪੰਜਾਬੀ ਜੰਗ ਦੇ ਮੈਦਾਨ ਵਿਚ ਉਤਰਨ ਵੇਲੇ ਇਸ ਦਾ ਪਾਠ ਕਰਦੇ ਹਨ। ਇਸ ਰਚਨਾ ਦੇ ਪਾਏ ਦੀ ਹੋਰ ਕੋਈ ਵਾਰ ਅਜੇ ਤਕ ਪੰਜਾਬੀ ਸਾਹਿਤ ਵਿਚ ਨਹੀਂ ਲਿਖੀ ਗਈ। ਇਸ ਦੀ ਇਕ ਇਕ ਪਉੜੀ ਦਾ ਪਾਠ ਸ਼ਬਦ ਕਲਾ ਦਾ ਬੇਮਿਸਾਲ ਚਿਤਰ ਪੇਸ਼ ਕਰਦਾ ਹੈ। ਮਹਿਖਾਸੁਰ ਤੇ ਦੁਰਗਾ ਦੇ ਜੁੱਧ ਦਾ ਦ੍ਰਿਸ਼ ਸ਼ਬਦਾਂ ਦੁਆਰਾ ਵੇਖਣ ਸੁਣਨਯੋਗ ਹੈ :

*ਜੰਗ ਮੁਸਾਫ਼ਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ ॥*
*ਝੂਲਣ ਨੇਜੇ ਬੇਰਕਾਂ ਨੀਸਾਣ ਲਸਨਿ ਲਸਾਵਲੇ ॥*
*ਢੋਲ ਨਗਾਰੇ ਪਉਣ ਦੇ ਊਘਨ ਜਾਣ ਜਟਾਵਲੇ ॥*
*ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ ॥*
*ਬੀਰ ਪਰੋਤੇ ਬਰਛੀਏਂ ਜਣੁ ਡਾਲਿ ਚਮੁਟੇ ਆਵਲੇ ॥*
*ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥*
*ਇਕਿ ਚੁਣਿ ਚੁਣਿ ਝਾੜਉ ਕਢੀਅਨੁ ਰੇਤ ਵਿਚੋਂ ਸੁਇਨਾ ਡਾਵਲੇ ॥*
*ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵਗਨ ਖਰੇ ਉਤਾਵਲੇ ॥*
*ਜਣ ਡੱਸੇ ਭੁਜੰਗਮ ਸਾਵਲੇ ਮਰ ਜਾਵਨ ਬੀਰ ਰੁਹਾਵਲੇ ॥*

ਇਸੇ ਤਰ੍ਹਾਂ ੧੯-ਵੀਂ ਪਉੜੀ ਵਿਚ ਚੰਡੀ ਦੀ ਵਾਰ ਦੀ ਨਾਇਕਾ ਦੇ ਸੂਰਮਗਤੀ ਦੇ ਸਰੂਪ ਨੂੰ ਤੇ ਉਸ ਦੀ ਤਲਵਾਰ ਦੇ ਵਾਰ ਦੇ ਤੀਖਣ ਪਰਹਾਰ ਨੂੰ ਭਾਰਤੀ ਸੰਸਕ੍ਰਿਤੀ ਦੇ ਪਰਮਾਣਾਂ ਨਾਲ ਕਲਾਮਈ ਢੰਗ ਸਹਿਤ ਪੇਸ਼ ਕਰਨਾ ਇਸੇ ਦੈਵੀ ਕਵੀ ਦੇ ਹਿੱਸੇ ਹੀ ਆ ਸਕਦਾ ਹੈ :

*ਸੱਟ ਪਈ ਜਮਧਾਣੀ ਦਲਾਂ ਮੁਕਾਬਲਾ ॥*
*ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥*

*ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥*
*ਕੋਪਰ ਚੂਰ ਚਵਾਣੀ ਲਥੀ ਕਰਗ ਲ ॥*
*ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ॥*
*ਲੈਦੀ ਅਘਾ ਸਿਧਾਣੀ ਸਿੰਗਾਂ ਧਉਲਦਿਆਂ ॥*
*ਕੂਰਮ ਸਿਰ ਲਹਿਲਾਣੀ ਦੁਸਮਣ ਮਾਰਕੈ ॥*
*ਵਢੇ ਗਨ ਤਿਖਾਣੀ ਮੂਏ ਖੇਤ ਵਿਚ ॥*
*ਰਣ ਵਿਚ ਘੱਤੀ ਘਾਣੀ ਲੋਹੂ ਮਿਝਦੀ ॥*
*ਚਾਰੇ ਜੁਗ ਕਹਾਣੀ ਚਲੱਗ ਤੇਗ ਦੀ ॥*
*ਬਿਧਣ ਖੇਤ ਵਿਹਾਣੀ ਮਹਖੇ ਦੈਤ ਨੂੰ ॥*

ਇਸ ਵਾਰ ਦਾ ਸੰਖੇਪ ਵਰਣਨ, ਸੰਜਮ ਭਰਪੂਰ ਸ਼ਬਦਾਵਲੀ ਤੇ ਪਉੜੀਆਂ ਦੀ ਵਿਭਿੰਨਤਾ ਨੇ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਇਸ ਨੂੰ ਪ੍ਰਮੁੱਖ ਸਥਾਨ ਬਖ਼ਸ਼ਿਆ ਹੈ।

ਇਸ ਵਿਚ ਕਵਿਤਾ ਦੇ ਸਾਰੇ ਰਸਾਂ ਤੇ ਬੋਲੀ ਦੇ ਬਲੌਰੀ ਰੰਗ ਨੂੰ ਇਕ ਥਾਂ ਜੋੜ ਦਿੱਤਾ ਗਿਆ ਹੈ। ਸਮੁੱਚੀ ਰਚਨਾ ਵਿਚ ਸਾਰੇ ਰਸ ਸਮਿਲਤ ਹਨ, ਪਰ ਬੀਰ ਰਸ ਤਾਰਿਆਂ ਵਿਚ ਚੰਨ ਵਾਂਗ, ਜੰਞ ਵਿਚ ਲਾੜੇ ਵਾਂਗ ਨਿਵੇਕਲਾ ਡਲ੍ਹਕਦਾ ਹੈ। ਇਸ ਸਾਹਿਤਕ ਰਚਨਾ ਦਾ ਇਕ ਇਕ ਸ਼ਬਦ ਯੋਧਾ ਹੈ ਅਤੇ ਯੁੱਧ ਕਲਾ ਨੂੰ ਨਿਰੂਪਣ ਕਰ ਰਿਹਾ ਹੈ।

**ਜ਼ਫ਼ਰਨਾਮਾ :**

ਜ਼ਫ਼ਰਨਾਮਾ ਫ਼ਾਰਸੀ ਜਬਾਨ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਨੂੰ ੧੭੦੫ ਈਸਵੀ ਵਿਚ ਲਿਖੀ ਹੋਈ ਇਕ ਚਿੱਠੀ ਹੈ। ਫ਼ਾਰਸੀ ਉਸ ਸਮੇਂ ਸਰਕਾਰੀ ਜ਼ਬਾਨ ਸੀ ਅਤੇ ਬਾਦਸ਼ਾਹ ਨਾਲ ਖਤੋ ਕਿਤਾਬਤ ਫ਼ਾਰਸੀ ਵਿਚ ਹੀ ਹੁੰਦੀ ਸੀ।

ਉਨ੍ਹਾਂ ਵਲੋਂ ਲਿਖੇ ਪੱਤਰ ਦਾ ਇਕ ਇਕ ਸ਼ੇਅਰ ਅਣਖ, ਸ੍ਵੈਮਾਨ ਤੇ ਪ੍ਰਭੂ ਵਿਸ਼ਵਾਸ ਨੂੰ ਜਗਾਉਂਦਾ ਹੈ। ਇਸੇ ਕਲਾਮਈ ਬਾਣੀ ਦਾ ਪ੍ਰਭਾਵ ਸੀ ਕਿ ਭਾਰਤ ਦੇ ਕਿਰਤੀ ਕਿਸਾਨ ਮੁਗ਼ਲ ਸਾਮਰਾਜ ਦੇ ਖ਼ਿਲਾਫ਼ ਉਠ ਖਲੋਤੇ ਅਤੇ ਸਦੀਆਂ ਦੀ ਗ਼ੁਲਾਮੀ ਦੀਆਂ ਜੰਜੀਰਾਂ ਤੋੜਨ ਵਿਚ ਸਫਲ ਹੋਏ। ਇਸ ਚਿੱਠੀ ਦੇ ੧੧੧ ਸ਼ੇਅਰ ਹਨ। ਇਹ ਦਿੱਲੀ-ਪਤੀ ਨੂੰ ਇਕ ਕਰੜੀ ਵੰਗਾਰ ਵਜੋਂ ਲਿਖੀ ਗਈ ਸੀ, ਤਾਂ ਜੋ ਸ਼ਹਿਨਸ਼ਾਹ ਦੀ ਹੈਂਕੜ ਰੱਬ ਦੇ ਡਰ ਅਤੇ ਆਪਣੇ ਗੁਨਾਹਾਂ ਦੇ ਭਾਰ ਨਾਲ ਝੁਕ ਜਾਏ।

੧੭੦੫ ਈ. ਵਿਚ ਜਦੋਂ ਇਹ ਚਿੱਠੀ ਲਿਖੀ ਗਈ, ਉਦੋਂ ਅਨੰਦਪੁਰ ਦੀ ਸ਼ਾਨ-ਓ-ਸ਼ੌਕਤ ਖ਼ਤਮ ਹੋ ਚੁਕੀ ਸੀ; ਗੁਰੂ ਸਾਹਿਬ ਦਾ ਪਰਵਾਰ ਖੇਰੂੰ ਖੇਰੂੰ ਹੋ ਗਿਆ ਸੀ; ਖ਼ਾਲਸਈ ਫ਼ੌਜਾਂ ਤਿੱਤਰ ਬਿੱਤਰ ਹੋ ਗਈਆਂ ਸਨ ਅਤੇ ਦਸ਼ਮੇਸ਼ ਜੀ ਬੇ-ਸਰੋ ਸਾਮਾਨੀ ਦੀ ਹਾਲਤ ਵਿਚ ਸਨ। ਅਜੇਹੇ ਸਮੇਂ ਮਾਲਵੇ ਦੇ ਰੇਤਲੇ ਥਲ ਪਿੰਡ ਦੀਨੇ-ਕਾਂਗੜ ਤੋਂ ਆਪ ਜੀ ਦਾ ਫ਼ਤਹਿ ਦਾ ਸਿਰਲੇਖ ਹੇਠ ਪੱਤਰ ਲਿਖਣਾ ਮਾਨਸਿਕ ਚੜ੍ਹਦੀ ਕਲਾ ਦਾ ਚਮਤਕਾਰ ਹੈ।

ਔਰੰਗਜ਼ੇਬ ਆਪਣੇ ਸਮੇਂ ਦਾ ਇਕ ਵੱਡਾ ਬਾਦਸ਼ਾਹ ਸੀ ਅਤੇ ਉਸ ਦੀ ਸਲਤਨਤ ਹਿੰਦੁਸਤਾਨ ਦੇ ਵਿਸ਼ਾਲ ਦੇਸ਼ ਨੂੰ ਆਪਣੇ ਕਲਾਵੇ ਵਿਚ ਘੇਰ ਚੁਕੀ ਸੀ। ਫ਼ੌਜਾਂ ਅਣਗਿਣਤ ਸਨ; ਮੁਗਲ ਸਾਮਰਾਜ ਘਟਾ ਟੋਪ ਬਣਾ ਕੇ ਛਾਇਆ ਹੋਇਆ ਸੀ ਅਤੇ ਔਰੰਗਜ਼ੇਬ ਇਕ ਪੁਰਖੀ ਰਾਜ ਦੀ ਹੈਂਕੜ ਦਾ ਪ੍ਰਤੀਕ ਸੀ। ਅਜੇਹੇ ਬਾਦਸ਼ਾਹ ਨੂੰ ਖਰੀਆਂ ਖਰੀਆਂ ਸੁਣਾਉਣਾ, ਉਸ ਦੇ ਅਤਿਆਚਾਰੀ ਕਾਰਨਾਮਿਆਂ ਨੂੰ ਵਰਣਨ ਕਰਨਾ, ਅਹਿਲਕਾਰਾਂ ਦੀਆਂ ਕਾਲੀਆਂ ਕਰਤੂਤਾਂ ਦਾ ਪੜਦਾ ਫਾਸ਼ ਕਰਨਾ ਨਿਰਭੈ ਤੇ ਨਿਡਰਤਾ ਦੀ ਮੂੰਹ ਬੋਲਦੀ ਉਦਾਹਰਣ ਹੈ।

ਚਿੱਠੀ ਦਾ ਆਰੰਭ ਮਰਯਾਦਾ ਮੁਤਾਬਿਕ ਅਕਾਲ-ਪੁਰਖ ਦੀ ਅਰਾਧਨਾ ਨਾਲ ਕੀਤਾ ਗਿਆ ਹੈ। ਪਹਿਲੇ ੧੨ ਸ਼ੇਅਰਾਂ, ਵਿਚ ਰੱਬ ਨੂੰ ਕਰੀਮ, ਰਾਜ਼ਕ ਤੇ ਰਹੀਮ ਜਿਹੀਆਂ ਸਿਫ਼ਤਾਂ ਦੁਆਰਾ ਨਮਸਕਾਰਿਆ ਗਿਆ ਹੈ। ਫਿਰ ਔਰੰਗਜ਼ੇਬ ਦੇ ਅਹਿਲਕਾਰਾਂ ਦੀ ਦਗ਼ੇਬਾਜ਼ੀ ਫ਼ਰੇਬ ਤੇ ਬੇਜ਼ਬਾਨੀ ਨੂੰ ਨੰਗਿਆਂ ਕੀਤਾ ਹੈ। ਚਮਕੌਰ ਦੀ ਜੰਗ ਬਾਰੇ ਜ਼ਿਕਰ ਕਰਦਿਆਂ ਲਿਖਿਆ ਹੈ, "ਇਹ ਕੋਈ ਜੰਗ ਹੈ ਕਿ ਚਾਲੀ ਭੁੱਖੇ ਸਿੱਖਾਂ ਉੱਤੇ ਲੱਖਾਂ ਦੀ ਗਿਣਤੀ ਵਿਚ ਮੁਲਖੱਈਆ ਟੁੱਟ ਕੇ ਪੈ ਜਾਏ :

*ਗੁਰਿਸਨਾ ਚਿਹ ਕਾਰੇ ਕੁਨੱਦ ਚਿਰਲ ਨਰ ॥*
*ਕਿ ਦਰ ਲਕ ਬਰ ਆਯਦ ਬਰੋ ਬੇਖਬਰ ॥* (ਜ਼ਫ਼ਰਨਾਮਾ)

ਤਲਵਾਰ ਫੜਨ ਦੀ ਮਜਬੂਰੀ ਦਾ ਜ਼ਿਕਰ ਕਰਦਿਆਂ ਫ਼ੁਰਮਾਉਂਦੇ ਹਨ ਕਿ ਜਦੋਂ ਕਸਮਾਂ ਨੂੰ ਤੋੜ ਕੇ ਤੇ ਬਚਨਾਂ ਨੂੰ ਭੰਗ ਕਰ ਕੇ ਹਮਲਾਵਰ ਢੀਠ ਹੋ ਕੇ ਅਤਿਆਚਾਰੀ ਬਣ ਜਾਏ, ਤਾਂ ਇਸ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਰਹਿੰਦਾ। ਇਸੇ ਲੜਾਈ ਬਾਰੇ ਉਹ ਦਸਦੇ ਹਨ ਕਿ ਕਿਵੇਂ ਉਨ੍ਹਾਂ ਨੂੰ ਨਾਹਰ ਖ਼ਾਂ ਜਿਹੇ ਮੱਕਾਰ ਫ਼ਰੇਬੀ ਨੂੰ ਤੀਰ ਨਾਲ ਵਿਨ੍ਹਣ ਲਈ ਮਜਬੂਰ ਹੋਣਾ ਪਿਆ ਅਤੇ ਖ਼੍ਵਾਜਾ ਮਰਦੂਦ ਕਿਵੇਂ ਦੀਵਾਰ ਓਹਲੇ ਲੁਕ ਕੇ ਬਚਿਆ।

ਆਪਣੇ ਬੱਚਿਆਂ ਦੀ ਸ਼ਹਾਦਤ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ ਕਿ

ਮਾਸੂਮ ਬੱਚਿਆਂ ਦਾ ਕਤਲ ਕੀ ਕੋਈ ਮਰਦਾਨਗੀ ਹੈ ? ਆਪਣੇ ਵਲ ਇਸ਼ਾਰਾ ਕਰ ਫ਼ਰਮਾਉਂਦੇ ਹਨ ਕਿ ਪ੍ਰਭੂ ਦੀ ਕਿਰਪਾ ਨਾਲ ਅਸੀਂ ਅੱਗ ਦੀ ਭੱਠੀ ਵਾਂਗ ਦਹਿਕ ਰਹੇ ਹਾਂ, ਜਿਸ ਵਿਚ ਜ਼ੁਲਮ ਸੜ ਕੇ ਸਵਾਹ ਹੋ ਜਾਏਗਾ :

*ਚਿ : ਮਰਦੀ ਕਿ ਅਖਗਰ ਖਮੋਸਾਂ ਕੁਨੀ ॥*
*ਕਿ : ਆਤਿਸ ਦਮਾਂ ਰਾ ਫਰੋਜਾਂ ਕੁਨੀ ॥* (ਜ਼ਫ਼ਰਨਾਮਾ)

ਬਾਦਸ਼ਾਹ ਨੂੰ ਤਾੜਨਾ ਦਿੰਦਿਆਂ ਆਪ ਲਿਖਦੇ ਹਨ, " ਮੈਂ ਇਹ ਨਹੀਂ ਜਾਣਦਾ ਸਾਂ ਕਿ ਤੁਸੀਂ ਇਕਰਾਰ ਤੋੜਨ ਵਾਲੇ ਹੋ, ਈਮਾਨ ਤੋਂ ਖ਼ਾਲੀ ਹੋ, ਰੱਬ ਤੇ ਰਸੂਲ ਉੱਤੇ ਯਕੀਨ ਨਹੀਂ ਰੱਖਦੇ" ਅਤੇ ਨਾਲ ਹੀ ਪ੍ਰੇਰਨਾ ਵਜੋਂ ਕਹਿੰਦੇ ਹਨ ਕਿ ਜੋ ਆਦਮੀ ਈਮਾਨ ਵਾਲਾ ਹੁੰਦਾ ਹੈ ਉਹ ਕਦੇ ਕੀਤੇ ਵਾਅਦੇ ਤੋਂ ਨਹੀਂ ਫਿਰਦਾ :

*ਨਦਾਨਮ ਕਿ ਈ ਮਰਦਿ ਪੈਮਾਂ ਸਿਕਨ ॥*
*ਕਿ ਦੌਲਤ ਪ੍ਰਸਤੋ ਈਮਾਂ ਫਿਗਨ ॥*

ਅਤੇ

*ਨ ਈਮਾਂ ਪ੍ਰਸਤੀ ਨ ਔਜਾਇ ਦੀਂ ॥*
*ਨ ਸਾਹਿਬ ਸਨਾਸੀ ਨ ਮੁਹੰਮਦ ਯਕੀਂ ॥*

ਅਤੇ

*ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨੱਦ ॥*
*ਨ ਪੈਮਾਂ ਖੁਦਸ ਪੇਸੋ ਪਸਤੀ ਕੁਨੱਦ ॥*

ਅਗੇ ਚਲ ਕੇ ਉਹ ਨੇਕ ਮਰਦ ਦੀ ਨਿਸ਼ਾਨੀ ਦਸਦਿਆਂ ਕਹਿੰਦੇ ਹਨ ਕਿ ਉਸ ਦੇ ਦਿਲ ਵਿਚ ਜੋ ਕੁਝ ਹੁੰਦਾ ਹੈ, ਉਹੋ ਜ਼ਬਾਨ ਉੱਤੇ ਆਉਂਦਾ ਹੈ ਅਤੇ ਉਹ ਆਪਦੇ ਕੰਮਾਂ ਵਿਚ ਕਦੇ ਵੀ ਕਾਹਲਾ ਨਹੀਂ ਪੈਂਦਾ, ਕਿਉਂਕਿ ਉਤਾਵਲਪਨ ਤੇ ਤੇਜ਼ੀ ਸ਼ੈਤਾਨੀਅਤ ਦਾ ਦੂਜਾ ਨਾਮ ਹੈ :

*ਹਮੂੰ ਮਰਦ ਬਾਯਦ ਸਬਦ ਸੁਖਨਵਰ ॥*
*ਨਾ ਸਿਕਮੇ ਦਿਗਰ ਦਰ ਦਹਾਨਿ ਦਿਗਰ ॥*

ਅਤੇ

*ਚਿ ਖੁਸ ਗੁਫ਼ਤ ਫਿਰਦੋਸਿਏ ਖੁਸ ਜ਼ਬਾਂ ॥*
*ਸਿਤਾਬੀ ਬਵਦ ਕਾਰਿ ਆਹਰਮਨਾ ॥*

ਆਪਣੇ ਬਾਰੇ ਜ਼ਿਕਰ ਕਰਦਿਆਂ ਲਿਖਦੇ ਹਨ ਕਿ ਬਾਦਸ਼ਾਹ ਨੂੰ ਧਨ, ਹਕੂਮਤ ਤੇ ਫ਼ੌਜਾਂ ਉੱਤੇ ਭਰੋਸਾ ਹੈ, ਪਰ ਸਾਡਾ ਤਕੀਆ ਕੇਵਲ ਅਕਾਲ-ਪੁਰਖ ਹੈ ਅਤੇ ਇਸੇ ਸਦਕਾ ਸਾਡਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ :

*ਚਿ : ਦੁਸਮਣ ਕੁਨੱਦ ਮਿਹਰਬਾਂ ਅਸਤ ਦੋਸਤ*
*ਕਿ: ਬਖਸਿੰਦਗੀ ਕਾਰ ਬਖਸਿੰਦ : ਓ : ਸਤ ॥*

ਜ਼ਫ਼ਰਨਾਮੇ ਦੀ ਜਬਾਨ ਫ਼ਾਰਸੀ ਹੈ, ਪਰ ਹਜ਼ੂਰਇ ਸਿਖਾਂ ਨੇ ਇਸ ਚਿੱਠੀ ਦਾ ਉਤਾਰਾ ਗੁਰਮੁਖੀ ਲਿੱਖੀ ਵਿਚ ਸੰਭਾਲਿਆ, ਇਸ ਲਈ ਕਈ ਥਾਵਾਂ ਉੱਤੇ ਸ਼ਬਦਾਂ ਦਾ ਰੂਪ ਸਪੱਸ਼ਟਤਾ ਨਾਲ ਸਮਝਣਾ ਕਠਿਨ ਹੋ ਗਿਆ ਹੈ। ਜ਼ਬਾਨ ਬਹੁਤ ਠੇਠ, ਸਰਲ ਤੇ ਜ਼ੋਰਦਾਰ ਹੈ। ਚਿੱਠੀ ਦੀ ਵਡਿਆਈ ਇਸ ਤੋਂ ਜਾਣੀ ਜਾ ਸਕਦੀ ਹੈ ਕਿ ਜਦੋਂ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੇ ਇਹ ਔਰੰਗਜ਼ੇਬ ਨੂੰ ਦਿੱਤੀ, ਤਾਂ ਉਹ ਪਸ਼ੇਮਾਨੀ ਤੇ ਪਛਤਾਵੇ ਦਾ ਸ਼ਿਕਾਰ ਹੋ ਗਿਆ। ਅਨੁਮਾਨ ਹੈ ਕਿ ਜੇ ਔਰੰਗਜ਼ੇਬ ਥੋੜੇ ਦਿਨਾਂ ਵਿਚ ਕਾਲਵਸ ਨਾ ਹੁੰਦਾ, ਤਾਂ ਚਿੱਠੀ ਦੇ ਪ੍ਰਭਾਵ ਨੇ ਔਰੰਗਜ਼ੇਬ ਦੇ ਅਤਿਵਾਦੀ ਵਤੀਰੇ ਵਿਚ ਆਵੱਸ਼ ਤਬਦੀਲੀ ਲਿਆ ਦੇਣੀ ਸੀ।

ਇਉਂ ਦਸ਼ਮੇਸ਼ ਜੀ ਦੀ ਸਰਪਰਸਤੀ ਹੇਠ ਤਿਆਰ ਹੋਇਆ ਦਸਮ ਗ੍ਰੰਥ ਗੁਰਮਤਿ ਸਾਹਿਤ ਦਾ ਅਮੁਲ ਤੇ ਅਤੁਲ ਭੰਡਾਰ ਹੈ। ਸਭ ਵੰਨਗੀਆਂ ਦਾ ਸਾਹਿਤ ਇਸ ਵਿਚ ਸਮੋਇਆ ਗਿਆ ਹੈ। ਇਸ ਵਿਚ ਅੰਮ੍ਰਿਤ ਦੀਆਂ ਧਾਰਾਂ ਹਨ, ਅਕਾਲ ਪੁਰਖ ਦੀ ਉਸਤਤੀ ਹੈ, ਜਗਤ ਤਮਾਸ਼ੇ ਦਾ ਝਲਕਾਰਾ ਹੈ, ਪ੍ਰਭੂ ਭਗਤੀ ਦੀ ਅਨੂਠੀ ਆਰਾਧਨਾ ਹੈ, ਇਤਿਹਾਸਕ ਤੇ ਮਿਥਿਹਾਸਕ ਗਿਆਨ ਦਾ ਚਾਨਣ ਹੈ; ਧਰਮ ਯੁੱਧ ਲਈ ਚਾਉ ਉਤਪੱਨ ਕਰਨ ਦੀ ਪ੍ਰੇਰਨਾ ਹੈ, ਅਤੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣ ਦੀ ਅਮਰ ਧੁਨੀ ਹੈ।

'ਦਸਮ ਗ੍ਰੰਥ' ਗੁਰੂ ਗੋਬਿੰਦ ਸਿੰਘ ਜੀ ਸਰਬ ਕਲਾ ਸੰਪੂਰਣ ਸ਼ਖ਼ਸ਼ੀਅਤ ਦਾ ਅਮਰ ਵਿਰਸਾ ਹੈ, ਜਿਸ ਤੋਂ ਪ੍ਰਾਣੀ ਮਾਤਰ ਸਦਾ ਸੁਖ, ਸਹਿਜ ਤੇ ਸ੍ਵੈਮਾਨ ਭਰਪੂਰ ਜੀਵਨ ਜਾਚ ਅਤੇ ਧਰਮ ਪਰਾਇਣ ਸ਼ਹਾਦਤ ਲਈ ਪ੍ਰੇਰਨਾ ਲੈਂਦੇ ਰਹਿਣਗੇ।

**ਸਹਾਇਕ ਰਚਨਾਵਾਂ :**

ਗੁਰਮਤਿ ਸਾਹਿਤ ਵਿਚ ਇਨ੍ਹਾਂ ਦੋਹਾਂ ਗ੍ਰੰਥਾਂ ਤੋਂ ਬਿਨ੍ਹਾਂ ਤਿੰਨ ਕਿਸਮ ਦੀਆਂ ਸਹਾਇਕ ਰਚਨਾਵਾਂ ਹਨ। ਇਹ ਰਚਨਾਵਾਂ ਗੁਰੂਆਂ ਦੇ ਹਜ਼ੂਰੀਏ ਸਿੱਖਾਂ ਦੀਆਂ ਲਿਖਤਾਂ ਹਨ। ਭਾਈ ਗੁਰਦਾਸ ਜੀ ਨੇ ੩੯ ਵਾਰਾਂ ਤੇ ੫੫੬ ਕਬਿੱਤ ਲਿਖੇ ਹਨ। ਭਾਈ ਨੰਦ ਲਾਲ ਜੀ ਨੇ ਗਜ਼ਲਾਂ, ਜ਼ਿੰਦਗੀ ਨਾਮਾ, ਗੰਜ ਨਾਮਾ, ਤੌਸੀਫੋ-ਸਨਾ, ਜੋਤਿ ਵਿਕਾਸ, ਰਹਿਤ-ਨਾਮਾ, ਤਨਖ਼ਾਹ-ਨਾਮਾ, ਦਸਤੂਰਉਲ-ਨਿਸਾ ਤੇ ਅਰਜਉਲਫਜ਼ ਆਦਿ ਰਚਨਾਵਾਂ ਫ਼ਾਰਸੀ ਤੇ ਪੰਜਾਬੀ ਵਿਚ ਲਿਖੀਆਂ ਹਨ। ਭਾਈ ਦਿਆ ਸਿੰਘ, ਚੋਪਾ ਸਿੰਘ, ਦੇਸਾ ਸਿੰਘ ਤੇ ਪ੍ਰਹਿਲਾਦ ਸਿੰਘ ਜੀ ਨੇ

ਰਹਿਤਨਾਮੇ ਲਿਖੇ ਹਨ। ਇਨ੍ਹਾਂ ਰਚਨਾਵਾਂ ਨੂੰ ਗੁਰਮਤਿ ਸਾਹਿਤ ਦਾ ਸਹਾਇਕ ਸਾਹਿਤ ਕਿਹਾ ਜਾ ਸਕਦਾ ਹੈ ਕਿਉਂਕਿ ਇਨ੍ਹਾਂ ਵਿਚ ਗੁਰੂਆਂ ਦੀ ਬਾਣੀ ਜਾਂ ਉਨ੍ਹਾਂ ਦੇ ਬਚਨਾਂ ਦੀ ਵਿਆਖਿਆ ਕੀਤੀ ਗਈ ਹੈ। ਇਨ੍ਹਾਂ ਵਿਚ ਭਾਈ ਗੁਰਦਾਸ ਦੀ ਰਚਨਾ ਗੁਰੂ ਅਰਜਨ ਸਾਹਿਬ ਦੀ ਸਰਪਰਸਤੀ ਹੇਠ ਹੋਈ ਅਤੇ ਰਵਾਇਤ ਅਨੁਸਾਰ ਉਨ੍ਹਾਂ ਨੇ ਭਾਈ ਸਾਹਿਬ ਦੀ ਬਾਣੀ ਨੂੰ ਗੁਰਮਤਿ ਦੀ ਕੁੰਜੀ ਕਹਿ ਕੇ ਨਿਵਾਜਿਆ ਹੈ। ਭਾਈ ਨੰਦ ਲਾਲ ਜੀ ਦੀ ਸਮੁਚੀ ਬਾਣੀ ਤੇ ਰਹਿਤ-ਨਾਮੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਭਾਵ ਹੇਠ ਰਚੇ ਗਏ ਹਨ। ਭਾਈ ਨੰਦ ਲਾਲ ਜੀ ਦਾ ਕਹਿਣਾ ਹੈ ਕਿ ਉਸ ਦਾ ਗੁਰਦੇਵ ਜਿਧਰ ਨਜ਼ਰ ਮਾਰਦਾ ਹੈ,ਉਧਰ ਮੁਰਦੇ ਜਿੰਦਾ ਹੋ ਉੱਠਦੇ ਹਨ ਅਤੇ ਉਨ੍ਹਾਂ ਦੇ ਕਲੀ ਵਰਗੇ ਮੁਖੜੇ ਦੀ ਨਿਮੀ ਮੁਸਕਾਨ ਜ਼ਿੰਦਗੀ ਬਖ਼ਸ਼ਦੀ ਹੈ :

*ਤਮਾਮੀ ਮੁਰਦਹਾ ਰਾਅਜ ਤਬੱਸਮ ਜ਼ਿੱਦਗੀ ਮੇਂ ਸਾਜ਼ਦ।*
*ਚੁ ਰੇਜ਼ਦ ਆ ਕੇ ਹੈਵਾਂ ਅਜ ਦਹਾਂ ਆਂ ਗੁੰਚਾ ਖੰਦੇ ਮਨ।*

ਗੁਰਮਤਿ ਸਾਹਿਤ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਇਸ ਸਾਹਿਤ ਨੂੰ ਸੰਪੂਰਨਤਾ ਦੇਣ ਵਾਲੀ ਹੈ। ਜਿਸ ਰੰਗੀਨ ਤਸਵੀਰ ਦੀ ਰੂਪ ਰੇਖਾ ਗੁਰੂ ਨਾਨਕ ਸਨ, ਜਿਸ ਦਾ ਮਧਲਾ ਰੂਪ ਗੁਰੂ ਅਰਜਨ ਦੇਵ ਜੀ ਸਨ, ਉਸ ਦੀ ਸੰਪੂਰਨਤਾ ਦਸ਼ਮੇਸ਼ ਸਨ। ਇਸ ਅਨੂਪਮ ਤਸਵੀਰ ਨੂੰ ਗੁਰੂ ਜਾਮਿਆਂ ਨਾਲ ਨਿਖੇੜਿਆ ਨਹੀਂ ਜਾ ਸਕਦਾ ਕਿਉਂਕਿ ਅਜੇਹਾ ਕਰਨ ਨਾਲ ਅਸੀਂ ਗੁਰੂ ਬਚਨਾਂ ਦੀ ਉਲੰਘਣਾ ਕਰ ਕੇ ਆਪਣੀ ਅਲਪਗਤਾ ਦਾ ਵਿਖਾਲਾ ਕਰਾਂਗੇ :

*ਭਿੰਨ ਭਿੰਨ ਸਬਹੂੰ ਕਰ ਜਾਨਾ, ਏਕ ਰੂਪ ਕਿਨਹੂੰ ਪਹਿਚਾਨਾ ॥*
*ਜਿਨ ਜਾਨਾ ਤਿਨ ਹੀ ਸਿਧ ਪਾਈ। ਬਿਨ ਸਮਝੇ ਸਿਧ ਹਾਥ ਨ ਆਈ॥*

(ਗੁਰੂ ਗੋਬਿੰਦ ਸਿੰਘ)

ਭਾਗ ਪਹਿਲਾ

# ਅੰਮ੍ਰਿਤ ਦੀਆਂ ਬਾਣੀਆਂ

*ਜਾਪੁ ਸਾਹਿਬ

*ਸੁਧਾ ਸਵੈਯੇ

*ਚੌਪਈ

## ੴ ਸਤਿਗੁਰ ਪ੍ਰਸਾਦਿ[1] ॥
## ॥ ਜਾਪੁ[2] ॥

ਸ੍ਰੀ ਮੁਖਵਾਕ ਪਾਤਿਸਾਹੀ ੧੦[3] ॥ ਛਪੈ[4] ਛੰਦ ॥ ਤ੍ਵ ਪ੍ਰਸਾਦਿ[5] ॥
ਚੱਕ੍ਰ ਚਿਹਨ ਅਰੁ ਬਰਨ[6] ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ[7] ॥
ਅਚਲ ਮੂਰਤਿ ਅਨਭਉ ਪ੍ਰਕਾਸ[8] ਅਮਿਤੋਜਿ[9] ਕਹਿੱਜੈ[10] ॥
ਕੋਟਿ ਇੰਦ੍ਰ ਇੰਦ੍ਰਾਣ[11] ਸਾਹੁ ਸਾਹਾਣਿ[12] ਗਣਿਜੈ[13] ॥
ਤ੍ਰਿਭਵਣ[14] ਮਹੀਪ[15] ਸੁਰ ਨਰ ਅਸੁਰ[16]
ਨੇਤਿ ਨੇਤਿ[17] ਬਨ ਤ੍ਰਿਣ ਕਹਤ ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮੱਤਿ ॥੧॥

ਭੁਜੰਗ ਪ੍ਰਯਾਤ[18] ਛੰਦ ॥
ਨਮਸਤ੍ਵੰ ਅਕਾਲੇ[19] ॥ ਨਮਸਤ੍ਵੰ ਕ੍ਰਿਪਾਲੇ ॥
ਨਮਸਤੰ ਅਰੂਪੇ ॥ ਨਮਸਤੰ ਅਨੂਪੇ[20] ॥੨॥
ਨਮਸਤੰ ਅਭੇਖੇ ॥ ਨਮਸਤੰ ਅਲੇਖੇ[21] ॥
ਨਮਸਤੰ ਅਕਾਏ[22] ॥ ਨਮਸਤੰ ਅਜਾਏ[23] ॥੩॥

---

1. ਅਕਾਲ ਪੁਰਖ ਇਕ ਹੈ, ਸਦਾ ਸਥਿਰ ਰਹਿਣ ਵਾਲਾ ਹੈ ਅਤੇ ਸੱਚੇ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ 2. ਬਾਣੀ ਦਾ ਨਾਮ ਹੈ 3. ਮੁਖਾਰਬਿੰਦ ਦੇ ਬਚਨ 4. ਇਕ ਛੰਦ ਦਾ ਨਾਮ 5. ਤੇਰੀ (ਅਕਾਲ ਪੁਰਖ ਦੀ) ਕ੍ਰਿਪਾ ਨਾਲ 6. ਰੂਪ-ਰੇਖਾ ਅਤੇ ਵਰਣ 7. ਕਿਹੋ ਜਿਹਾ 8. ਜਿਸ ਨੂੰ ਆਪਣੇ ਪ੍ਰਕਾਸ਼ ਦਾ ਗਿਆਨ ਆਪਣੇ ਆਪ ਤੋਂ ਹੀ ਹੋਇਆ ਹੈ 9. ਅਮਿਤੋਜਿ=ਅਮਿਤ+ਓਜ : ਨ ਮਿਣੇ ਜਾਣ ਵਾਲੇ ਬਲ ਵਾਲਾ 10. ਕਿਹਾ ਜਾਂਦਾ ਹੈ 11. ਇੰਦ੍ਰ ਦਾ ਭੀ ਸੁਆਮੀ, ਰਾਜਿਆਂ ਦਾ ਰਾਜਾ 12. ਸ਼ਾਹਾਂ ਦਾ ਸ਼ਾਹ, ਸ਼ਹਿਨਸ਼ਾਹ 13. ਗਿਣਿਆ ਜਾਂਦਾ ਹੈ 14. ਤਿੰਨ ਲੋਕ : ਆਕਾਸ਼, ਪਾਤਾਲ ਤੇ ਮਾਤ-ਲੋਕ 15. ਪ੍ਰਿਥਵੀ ਦਾ ਸੁਆਮੀ 16. ਦੇਵਤੇ, ਮਨੁੱਖ ਤੇ ਰਾਖਸ਼ 17. ਨ-ਇਤਿ, ਨ-ਇਤਿ : ਬੇਅੰਤ 18. ਇਕ ਛੰਦ ਦਾ ਨਾਮ 19. ਤੈਨੂੰ ਨਮਸਕਾਰ ਹੈ, ਤੂੰ ਕਾਲ ਰਹਿਤ ਹੈਂ 20. ਉਪਮਾ ਰਹਿਤ 21. ਜਿਹੜਾ ਲਿਖਿਆ ਨ ਜਾ ਸਕੇ 22. ਅਕਾਇ (ਅਕਾਯ), ਕਾਯ ਜਾਂ ਕਾਇਆਂ (ਸਰੀਰ) ਰਹਿਤ 23. ਜਨਮ ਰਹਿਤ

ਨਮਸਤੰ ਅਗੰਜੇ[1] ॥ ਨਮਸਤੰ ਅਭੰਜੇ[2] ॥
ਨਮਸਤੰ ਅਨਾਮੇ ॥ ਨਮਸਤੰ ਅਠਾਮੇ[3] ॥੪॥
ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥
ਨਮਸਤੰ ਅਨਾਮੰ ॥ ਨਮਸਤੰ ਅਧਾਮੰ[4] ॥੫॥
ਨਮਸਤੰ ਅਜੀਤੇ[5] ॥ ਨਮਸਤੰ ਅਭੀਤੇ[6] ॥
ਨਮਸਤੰ ਅਬਾਹੇ[7] ॥ ਨਮਸਤੰ ਅਢਾਹੇ ॥੬॥
ਨਮਸਤੰ ਅਨੀਲੇ[8] ॥ ਨਮਸਤੰ ਅਨਾਦੇ[9] ॥
ਨਮਸਤੰ ਅਛੇਦੇ[10] ॥ ਨਮਸਤੰ ਅਗਾਧੇ[11] ॥੭॥
ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥
ਨਮਸਤੰ ਉਦਾਰੇ[12] ॥ ਨਮਸਤੰ ਅਪਾਰੇ ॥੮॥
ਨਮਸਤੰ ਸੁ ਏਕੈ ॥ ਨਮਸਤੰ ਅਨੇਕੇ ॥
ਨਮਸਤੰ ਅਭੂਤੇ[13] ॥ ਨਮਸਤੰ ਅਜੂਪੇ[14] ॥੯॥
ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥
ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥
ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥
ਨਮਸਤੰ ਨ੍ਰਿਧਾਤੇ[15] ॥ ਨਮਸਤੰ ਨ੍ਰਿਘਾਤੇ[16] ॥੧੧॥
ਨਮਸਤੰ ਨ੍ਰਿਧੂਤੇ[17] ॥ ਨਮਸਤੰ ਅਭੂਤੇ ॥
ਨਮਸਤੰ ਅਲੋਕੇ[18] ॥ ਨਮਸਤੰ ਅਸੋਕੇ[19] ॥੧੨॥
ਨਮਸਤੰ ਨ੍ਰਿਤਾਪੇ ॥ ਨਮਸਤੰ ਅਥਾਪੇ ॥
ਨਮਸਤੰ ਤ੍ਰਿਮਾਨੇ[20] ॥ ਨਮਸਤੰ ਨਿਧਾਨੇ ॥੧੩॥
ਨਮਸਤੰ ਅਗਾਹੇ[21] ॥ ਨਮਸਤੰ ਅਬਾਹੇ ॥

---

1. ਅਬਿਨਾਸ਼ੀ 2. ਜੋ ਭੰਨਿਆ ਨ ਜਾ ਸਕੇ, ਅਟੁੱਟ 3. ਜਿਸ ਦਾ ਕੋਈ ਵਿਸ਼ੇਸ਼ ਅਸਥਾਨ ਜਾਂ ਠਿਕਾਣਾ ਨਹੀਂ, ਲਾ-ਮਕਾਨੀ 4. ਜਿਸ ਦਾ ਕੋਈ ਧਾਮ ਜਾਂ ਘਰ ਨਹੀਂ 5. ਜਿਹੜਾ ਜਿੱਤਿਆ ਨਹੀਂ ਜਾ ਸਕਦਾ 6. ਭੈ ਰਹਿਤ, ਨਿਰਭੈ 7. ਜਿਸ ਦਾ ਵਾਹਨ (ਸਵਾਰੀ) ਨਹੀਂ, ਭੁਜਾ ਰਹਿਤ 8. ਰੰਗ ਰੂਪ ਰਹਿਤ 9. ਆਦਿ ਰਹਿਤ, ਜਿਸ ਦਾ ਕੋਈ ਮੁੱਢ ਨਹੀਂ 10. ਛੇਦਿਆ (ਕਟਿਆ) ਨ ਜਾਣ ਵਾਲਾ 11. ਅਗਾਧ, ਅਥਾਹ 12. ਉਦਾਰ, ਖੁਲ੍ਹ-ਦਿਲਾ 13. ਪੰਜ ਭੂਤ ਰਹਿਤ, ਜਿਸ ਦਾ ਪੰਜ ਭੌਤਕ ਸਰੀਰ ਨਹੀਂ 14. ਬੰਧਨ ਰਹਿਤ, ਮੁਕਤ, ਸੁਤੰਤਰ 15. ਧਾਤੂ (ਤਤ) ਰਹਿਤ 16. ਜਿਸ ਨੂੰ ਕੋਈ ਘਾਉ ਨਹੀਂ ਲਗ ਸਕਦਾ 17. ਅਚੱਲ, ਅਡੋਲ 18. ਜੋ ਵੇਖਣ ਵਿਚ ਨਹੀਂ ਆਉਂਦਾ, ਅਦ੍ਰਿਸ਼ਟ 19. ਸ਼ੋਕ ਰਹਿਤ 20. ਜਿਸ ਦਾ ਮਾਨ ਤਿੰਨਾਂ ਲੋਕਾਂ ਵਿਚ ਹੁੰਦਾ ਹੈ 21. ਅਗਾਧ, ਅਥਾਹ

ਨਮਸਤੰ ਤ੍ਰਿਬਰਗੇ[1] ॥ ਨਮਸਤੰ ਅਸਰਗੇ[2] ॥੧੪॥
ਨਮਸਤੰ ਪ੍ਰਭੋਗੇ[3] ॥ ਨਮਸਤੰ ਸੁਜੋਗੇ[4] ॥
ਨਮਸਤੰ ਅਰੰਗੇ ॥ ਨਮਸਤੰ ਅਭੰਗੇ[5] ॥੧੫॥
ਨਮਸਤੰ ਅਗੰਮੇ ॥[6] ਨਮਸਤਸਤੁ ਰੰਮੇ ॥
ਨਮਸਤੰ ਜਲਾਸਰੇ[7] ॥ ਨਮਸਤੰ ਨਿਰਾਸਰੇ[8] ॥੧੬॥
ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥
ਨਮਸਤੰ ਅਮਜਬੇ[9] ॥ ਨਮਸਤਸਤੁ ਅਜਬੇ[10] ॥੧੭॥
[11]ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥
ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ[12] ॥੧੮॥
ਨਮੋ ਸਰਬ ਕਾਲੇ[13] ॥ ਨਮੋ ਸਰਬ ਦਿਆਲੇ ॥
ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ[14] ॥੧੯॥
ਨਮੋ ਸਰਬ ਖਾਪੇ[15] ॥ ਨਮੋ ਸਰਬ ਥਾਪੇ ॥
ਨਮੋ ਸਰਬ ਕਾਲੇ[16] ॥ ਨਮੋ ਸਰਬ ਪਾਲੇ[17] ॥੨੦॥
ਨਮਸਤਸਤੁ ਦੇਵੈ ॥ ਨਮਸਤੰ ਅਭੇਵੇ[18] ॥
ਨਮਸਤੰ ਅਜਨਮੇ ॥ ਨਮਸਤੰ ਸੁਬਨਮੇ[19] ॥੨੧॥
ਨਮੋ ਸਰਬ ਗਉਨੇ[20] ॥ ਨਮੋ ਸਰਬ ਭਉਨੇ[21] ॥
ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥
ਨਮੋ ਕਾਲ ਕਾਲੇ[22] ॥ ਨਮਸਤਸਤੁ ਦਿਆਲੇ ॥
ਨਮਸਤੰ ਅਬਰਨੇ[23] ॥ ਨਮਸਤੰ ਅਮਰਨੇ[24] ॥੨੩॥
ਨਮਸਤੰ ਜਰਾਰੰ[25] ॥ ਨਮਸਤੰ ਕ੍ਰਿਤਾਰੰ[26] ॥

---

1. ਜੋ ਰਜੋ, ਸਤੋ ਤੇ ਤਮੋ ਗੁਣਾਂ ਦਾ ਸਮੂਹ ਹੈ 2. ਉਤਪਤੀ ਰਹਿਤ, ਜੋ ਸਿਰਜਿਆ ਨਹੀਂ ਜਾ ਸਕਦਾ 3. ਚੰਗੀ ਤਰ੍ਹਾਂ ਭੋਗਣ ਵਾਲਾ 4. ਆਤਮ-ਲੀਨ, ਚੰਗੀ ਤਰ੍ਹਾਂ ਜੁੜਿਆ ਹੋਇਆ 5. ਭੰਗ ਨ ਹੋਣ ਵਾਲਾ 6. ਸੁੰਦਰ ਤੇ ਮਨੋਹਰ ਨੂੰ ਨਮਸਕਾਰ ਹੈ 7. ਸਮੁੰਦਰ ਰੂਪ 8. ਆਸਰੇ ਜਾਂ ਸਹਾਰੇ ਤੋਂ ਮੁਕਤ 9. ਜਿਸ ਦਾ ਕੋਈ ਵਿਸ਼ੇਸ਼ ਮਜ਼੍ਹਬ ਜਾਂ ਧਰਮ ਨਹੀਂ 10. ਅਸਚਰਜ ਰੂਪ 11. ਨਮਸਕਾਰ ਹੈ, ਜਿਸ ਦਾ ਕੋਈ ਦੇਸ ਨਹੀਂ 12. ਇਸਤ੍ਰੀ ਰਹਿਤ 13. ਸਭ ਕਾਲਾਂ ਵਿਚ ਵਿਆਪਕ 14. ਸਭ ਦਾ ਬਾਦਸ਼ਾਹ 15. ਸਭ ਨੂੰ ਨਾਸ਼ ਕਰਨ ਵਾਲਾ 16. ਸਭ ਦਾ ਕਾਲ, ਸਭ ਨੂੰ ਮਾਰਨ ਵਾਲਾ 17. ਸਭ ਦੀ ਪ੍ਰਿਤਪਾਲਨਾ ਕਰਨ ਵਾਲਾ 18. ਭੇਦ ਭਾਵ ਰਹਿਤ 19. ਸੰਤਾਨ ਰੂਪ 20. ਸਭ ਥਾਂ ਪਹੁੰਚਣ ਯੋਗ, ਸਰਬਗਾਮੀ 21. ਸਭ ਥਾਂ ਭ੍ਰਮਣ ਕਰਨ ਵਾਲਾ 22. ਕਾਲ (ਮੌਤ) ਦਾ ਕਾਲ 23. ਕਥਨ ਵਿਚ ਨਾ ਆਉਣ ਵਾਲਾ, ਅਕੱਥ 24. ਮੌਤ ਰਹਿਤ 25. ਜਿਸ ਨੂੰ ਬੁਢਾਪਾ ਨਹੀਂ ਆਉਂਦਾ 26. ਸਭ ਨੂੰ ਪੈਦਾ ਕਰਨ ਵਾਲਾ

ਨਮੋ ਸਰਬ ਧੰਧੇ[1] ॥ ਨਮੋਸਤ ਅਬੰਧੇ ॥੨੪॥
ਨਮਸਤੰ ਨ੍ਰਿਸਾਕੇ[2] ॥ ਨਮਸਤੰ ਨ੍ਰਿਬਾਕੇ[3] ॥
ਨਮਸਤੰ ਰਹੀਮੇ[4] ॥ ਨਮਸਤੰ ਕਰੀਮੇ[5] ॥੨੫॥
ਨਮਸਤੰ ਅਨੰਤੇ ॥ ਨਮਸਤੰ ਮਹੰਤੇ[6] ॥
ਨਮਸਤਸਤੁ ਰਾਗੇ[7] ॥ ਨਮਸਤੰ ਸੁਹਾਗੇ[8] ॥੨੬॥
ਨਮੋ ਸਰਬ ਸੋਖੰ[9] ॥ ਨਮੋ ਸਰਬ ਪੋਖੰ[10] ॥
ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ[11] ॥੨੭॥
ਨਮੋ ਜੋਗ ਜੋਗੇ[12] ॥ ਨਮੋ ਭੋਗ ਭੋਗੇ[13] ॥
ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥੨੮॥

ਚਾਚਰੀ[14] ਛੰਦ ॥ ਤ੍ਵ ਪ੍ਰਸਾਦਿ[15] ॥

ਅਰੂਪ ਹੈਂ ॥ ਅਨੂਪ[16] ਹੈਂ ॥
ਅਜੂ[17] ਹੈਂ ॥ ਅਭੂ[18] ਹੈਂ ॥੨੯॥
ਅਲੇਖ ਹੈਂ ॥ ਅਭੇਖ ਹੈਂ ॥
ਅਨਾਮ ਹੈਂ ॥ ਅਕਾਮ ਹੈਂ ॥੩੦॥
ਅਧੇ[19] ਹੈਂ ॥ ਅਭੇ[20] ਹੈਂ ॥
ਅਜੀਤ ਹੈਂ ॥ ਅਭੀਤ[21] ਹੈਂ ॥੩੧॥
ਤ੍ਰਿਮਾਨ ਹੈਂ ॥ ਨਿਧਾਨ ਹੈਂ ॥
ਤ੍ਰਿਬਰਗ ਹੈਂ ॥ ਅਸਰਗ ਹੈਂ ॥੩੨॥
ਅਨੀਲ ਹੈਂ ॥ ਅਨਾਦਿ ਹੈਂ ॥
ਅਜੇ[22] ਹੈਂ ॥ ਅਜਾਦਿ[23] ਹੈਂ ॥੩੩॥
ਅਜਨਮ ਹੈਂ ॥ ਅਬਰਨ ਹੈਂ ॥

---

1. ਸਭ ਧੰਧਿਆਂ ਦਾ ਸੰਚਾਲਕ 2. ਸਾਕ ਸੰਬੰਧੀਆਂ ਤੋਂ ਰਹਿਤ 3. ਨਿਰਭਉ 4. ਰਹਿਮ ਵਾਲਾ, ਦਇਆ ਕਰਨ ਵਾਲਾ, ਦਇਆਲੂ 5. ਕਰਮ (ਬਖਸ਼ਿਸ਼) ਕਰਨ ਵਾਲਾ, ਕਿਰਪਾਲੂ 6. ਸਭ ਤੋਂ ਵੱਡਾ, ਮਹਾਨ 7. ਪਿਆਰ-ਸਰੂਪ 8. ਵੱਡੇ ਭਾਗਾਂ ਵਾਲਾ, ਵੱਡ-ਪਰਤਾਪੀ 9. ਸੋਧਣ ਵਾਲਾ, ਨਾਸ ਕਰਨ ਵਾਲਾ 10. ਪਾਲਣਾ ਕਰਨ ਵਾਲਾ, ਪ੍ਰਿਤਪਾਲਕ 11. ਸਭ ਨੂੰ ਨਾਸ਼ ਕਰਨ ਵਾਲਾ 12. ਜੋਗੀਆਂ ਦਾ ਜੋਗੀ 13. ਭੋਗੀਆਂ ਦਾ ਭੋਗੀ 14. ਇਕ ਛੰਦ ਦਾ ਨਾਮ 15. ਤੇਰੀ ਕ੍ਰਿਪਾ ਨਾਲ 16. ਉਪਮਾ ਤੋਂ ਬਾਹਰਾ 17. ਜਨਮ ਵਿਚ ਨ ਆਉਣ ਵਾਲਾ 18. ਹੋਂਦ ਵਿਚ ਨ ਆਉਣ ਵਾਲਾ 19. ਜੋ ਕਿਸੇ ਉੱਤੇ ਆਧਾਰਿਤ ਨਹੀਂ 20. ਭੇਦ ਭਾਵ ਰਹਿਤ 21. ਭੈਭੀਤ ਨ ਹੋਣ ਵਾਲਾ 22. ਜਿੱਤਿਆ ਨ ਜਾ ਸਕਣ ਵਾਲਾ, ਅਜਿੱਤ 23. ਬ੍ਰਹਮਾ ਤੋਂ ਵੀ ਪਹਿਲਾਂ ਦਾ

ਅਭੂਤ ਹੈਂ ॥ ਅਭਰਨ[1] ਹੈਂ ॥੩੪॥
ਅਗੰਜ ਹੈਂ ॥ ਅਭੰਜ ਹੈਂ ॥
ਅਝੂਝ[2] ਹੈਂ ॥ ਅਝੰਝ[3] ਹੈਂ ॥੩੫॥
ਅਮੀਕ[4] ਹੈਂ ॥ ਰਫ਼ੀਕ[5] ਹੈਂ ॥
ਅਧੰਧ[6] ਹੈਂ ॥ ਅਬੰਧ[7] ਹੈਂ ॥੩੬॥
ਨ੍ਰਿਬੂਝ[8] ਹੈਂ ॥ ਅਸੂਝ ਹੈਂ ॥
ਅਕਾਲ ਹੈਂ ॥ ਅਜਾਲ[9] ਹੈਂ ॥੩੭॥
ਅਲਾਹ[10] ਹੈਂ ॥ ਅਜਾਹ[11] ਹੈਂ ॥
ਅਨੰਤ ਹੈਂ ॥ ਮਹੰਤ ਹੈਂ ॥੩੮॥
ਅਲੀਕ[12] ਹੈਂ ॥ ਨ੍ਰਿਸੀਕ[13] ਹੈਂ ॥
ਨ੍ਰਿਲੰਭ[14] ਹੈਂ ॥ ਅਸੰਭ[15] ਹੈਂ ॥੩੯॥
ਅਗੰਮ ਹੈਂ ॥ ਅਜੰਮ ਹੈਂ ॥
ਅਭੂਤ ਹੈਂ ॥ ਅਛੂਤ ਹੈਂ ॥੪੦॥
ਅਲੋਕ ਹੈਂ ॥ ਅਸੋਕ ਹੈਂ ॥
ਅਕਰਮ ਹੈਂ ॥ ਅਭਰਮ ਹੈਂ ॥੪੧॥
ਅਜੀਤ ਹੈਂ ॥ ਅਭੀਤ ਹੈਂ ॥
ਅਬਾਹ ਹੈਂ ॥ ਅਗਾਹ ਹੈਂ ॥੪੨॥
ਅਮਾਨ[16] ਹੈਂ ॥ ਨਿਧਾਨ ਹੈਂ ॥
ਅਨੇਕ ਹੈਂ ॥ ਫਿਰਿ ਏਕ ਹੈਂ ॥੪੩॥

ਭੁਜੰਗ ਪ੍ਰਯਾਤ[17] ਛੰਦ ॥

[18]ਨਮੋ ਸਰਬ ਮਾਨੇ ॥[19]ਸਮਸਤੀ ਨਿਧਾਨੇ ॥
ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥
ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥

---

1. ਪਾਲਣ ਪੋਸ਼ਣ ਤੋਂ ਸੁਤੰਤਰ 2. ਜਿਸ ਨਾਲ ਜੂਝਿਆ ਨ ਜਾ ਸਕੇ 3. ਝਗੜਿਆਂ ਝੇੜਿਆਂ ਤੋਂ ਰਹਿਤ 4. ਡੂੰਘਾ, ਗਹਿਰਾ, ਗੰਭੀਰ 5. ਮਿਤ੍ਰ, ਦੋਸਤ 6. ਧੰਧਿਆਂ ਤੋਂ ਰਹਿਤ 7. ਬੰਧਨਾਂ ਤੋਂ ਮੁਕਤ 8. ਜੋ ਬੁਝਿਆ ਜਾਂ ਸਮਝਿਆ ਨ ਜਾ ਸਕੇ 9. ਜੰਜਾਲ ਤੋਂ ਮੁਕਤ 10. ਜੋ ਲਭਿਆ ਨ ਜਾ ਸਕੇ, ਅਲਭ 11. ਜਿਸ ਦੀ ਕੋਈ ਵਿਸ਼ੇਸ਼ ਥਾਂ ਨਹੀਂ, ਸਰਬ ਦੇਸੀ 12. ਜਿਸ ਦੀ ਕੋਈ ਲੀਕ ਜਾਂ ਹੱਦ ਨਹੀਂ 13. ਜਿਸ ਦਾ ਕੋਈ ਸ਼ਰੀਕ ਨਹੀਂ 14. ਜਿਸ ਨੂੰ ਕਿਸੇ ਆਸਰੇ ਦੀ ਲੋੜ ਨਹੀਂ 15. ਜਿਸ ਦਾ ਜਨਮ ਵਿਚ ਆਉਣਾ ਸੰਭਵ ਨਹੀਂ, ਅਜਨਮਾ 16. ਤੋਲ ਮਾਪ ਰਹਿਤ 17. ਇਕ ਛੰਦ ਦਾ ਨਾਮ 18. ਨਮਸਕਾਰ ਹੈ ਤੈਨੂੰ, ਜਿਸ ਦਾ ਸਾਰੇ ਮਾਨ ਕਰਦੇ ਹਨ 19. ਸਭ ਦਾ ਖ਼ਜ਼ਾਨਾ

ਨਮੋ [1]ਸਰਬ ਗਉਣੇ ॥ ਨਮੋ [2]ਸਰਬ ਭਉਣੇ ॥੪੫॥
ਅਨੰਗੀ[3] ਅਨਾਥੇ ॥ ਨ੍ਰਿਸੰਗੀ[4] ਪ੍ਰਮਾਥੇ[5] ॥
ਨਮੋ ਭਾਨ ਭਾਨੇ[6] ॥ ਨਮੋ ਮਾਨ ਮਾਨੇ[7] ॥੪੬॥
ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥
ਨਮੋ ਗੀਤ ਗੀਤੇ ॥ ਨਮੋ ਤਾਨ ਤਾਨੇ[8] ॥੪੭॥
ਨਮੋ ਨ੍ਰਿੱਤ ਨ੍ਰਿੱਤੇ[9] ॥ ਨਮੋ ਨਾਦ ਨਾਦੇ ॥
ਨਮੋ ਪਾਨ ਪਾਨੇ[10] ॥ ਨਮੋ ਬਾਦ ਬਾਦੇ[11] ॥੪੮॥
ਅਨੰਗੀ ਅਨਾਮੇ ॥ ਸਮਸਤੀ ਸਰੂਪੇ ॥
ਪ੍ਰਭੰਗੀ[12] ਪ੍ਰਮਾਥੇ ॥ [13]ਸਮਸਤੀ ਬਿਭੂਤੇ ॥੪੯॥
ਕਲੰਕੰ ਬਿਨਾ ਨੇਕਲੰਕੀ ਸਰੂਪੇ ॥
ਨਮੋ ਰਾਜ ਰਾਜੇਸ੍ਵਰੰ[14] ਪਰਮ ਰੂਪੇ ॥੫੦॥
ਨਮੋ ਜੋਗ ਜੋਗੇਸ੍ਵਰੰ[15] ਪਰਮ ਸਿੱਧੇ ॥
ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ[16] ॥੫੧॥
ਨਮੋ ਸਸਤ੍ਰਪਾਣੇ[17] ॥ ਨਮੋ ਅਸਤ੍ਰਮਾਣੇ[18] ॥
ਨਮੋ ਪਰਮ ਗਿਆਤਾ ॥ ਨਮੋ ਲੋਕ ਮਾਤਾ ॥੫੨॥
ਅਭੇਖੀ ਅਭਰਮੀ ਅਭੋਗੀ ਅਭੁਗਤੇ[19] ॥
ਨਮੋ ਜੋਗ ਜੋਗੇਸ੍ਵਰੰ ਪਰਮ[20] ਜੁਗਤੇ ॥੫੩॥
ਨਮੋ ਨਿੱਤ ਨਾਰਾਇਣੇ[21] ਕ੍ਰੂਰ[22] ਕਰਮੇ ॥
ਨਮੋ ਪ੍ਰੇਤ ਅਪ੍ਰੇਤ[23] ਦੇਵੇ ਸੁਧਰਮੇ[24] ॥੫੪॥
ਨਮੋ ਰੋਗ ਹਰਤਾ ਨਮੋ ਰਾਗ[25] ਰੂਪੇ ॥
ਨਮੋ ਸਾਹ[26] ਸਾਹੰ ਨਮੋ ਭੂਪ[27] ਭੂਪੇ ॥੫੫॥

---

1. ਸਭ ਥਾਈਂ ਪਹੁੰਚਣ ਵਾਲਾ 2. ਸਭ ਥਾਂ ਭ੍ਰਮਣ ਕਰਨ ਵਾਲਾ 3. ਅੰਗ ਰਹਿਤ 4. ਜਿਸ ਦਾ ਕੋਈ ਵਿਸ਼ੇਸ਼ ਸੰਗੀ ਨਹੀਂ 5. ਸਭ ਨੂੰ ਮਥਣ ਵਾਲਾ, ਮਹਾਂਬਲੀ 6. ਸੂਰਜਾਂ ਦਾ ਸੂਰਜ 7. ਵਡੇ ਮਾਨ ਵਾਲਿਆਂ ਦਾ ਵੀ ਮਾਨ 8. ਤਾਨਾਂ ਦੀ ਤਾਨ 8. ਨਾਚਾਂ ਦਾ ਨਾਚ, ਮਹਾਂ ਨਾਚ 10. ਹੱਥਾਂ (ਥਾਪ) ਸਿਰ ਹੱਥ 11. ਵਾਜਿਆਂ ਦਾ ਵਾਜਾ 12. ਭੰਗ ਕਰਨ ਵਾਲਾ 13. ਸਭਨਾ ਦੀ ਸੰਪੱਤੀ 14: ਰਾਜਿਆਂ ਦਾ ਈਸ਼ਵਰ, ਰਾਜਿਆਂ ਦਾ ਰਾਜਾ 15. ਜੋਗੀਆਂ ਦਾ ਈਸ਼ਵਰ, ਜੋਗੀ ਰਾਜ 16. ਸਭ ਤੋਂ ਉੱਚਾ 17. ਜਿਸ ਦੇ ਹੱਥ ਵਿਚ ਹਥਿਆਰ ਹਨ, ਸ਼ਸਤਰਧਾਰ 18. ਅਸਤਰਧਾਰੀ (ਉਹ ਹਥਿਆਰ ਜਿਨ੍ਹਾਂ ਦਾ ਵਾਰ ਹੱਥੋਂ ਛੱਡ ਕੇ ਕੀਤਾ ਜਾਏ) 19. ਜੋ ਭੋਗਿਆ ਨਹੀਂ ਜਾ ਸਕਦਾ 20. ਮਹਾਂ ਸਮਾਧੀ ਵਿਚ ਲੀਨ 21. ਵਿਸ਼ਨੂੰ ਦਾ ਇਕ ਨਾਮ 22. ਨਿਰਦਈ, ਕਠੋਰ ਕਰਮ ਕਰਨ ਵਾਲਾ 23. ਮੰਦੀਆਂ ਚੰਗੀਆਂ ਰੂਹਾਂ 24. ਧਰਮ ਪਰਾਇਣ, ਧਰਮਾਤਮਾ 25. ਪਿਆਰ ਸਰੂਪ 26. ਸ਼ਾਹਾਂ ਦਾ ਸ਼ਾਹ, ਸ਼ਹਿਨਸ਼ਾਹ 27. ਰਾਜਿਆਂ ਦਾ ਰਾਜਾ, ਮਹਾਰਾਜਾ

ਨਮੋ ਦਾਨ[1] ਦਾਨੇ ਨਮੋ ਮਾਨ ਮਾਨੇ ॥
ਨਮੋ ਰੋਗ[2] ਰੋਗੰ ਨਮਸਤੰ ਇਸਨਾਨੰ[3] ॥੫੬॥
ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰ ਜੰਤ੍ਰੰ ॥
ਨਮੋ ਇਸਟ[4] ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥੫੭॥
ਸਦਾ ਸੱਚਦਾਨੰਦ[5] ਸਰਬੰ[6] ਪ੍ਰਣਾਸੀ ॥
ਅਨੂਪੇ ਅਰੂਪੇ ਸਮਸਤੁਲ[7] ਨਿਵਾਸੀ ॥੫੮॥
[8]ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ ॥
ਅਧੋ[9] ਉਰਧ ਅਰਧੰ ਅਘੰ ਓਘ[10] ਹਰਤਾ ॥੫੯॥
ਪਰੰ[11] ਪਰਮ ਪਰਮੇਸ੍ਵਰੰ ਪ੍ਰੋਛਪਾਲੰ[12] ॥
ਸਦਾ ਸਰਬਦਾ ਸਿੱਧ ਦਾਤਾ ਦਿਆਲੰ ॥੬੦॥
ਅਛੇਦੀ ਅਭੇਦੀ ਅਨਾਮੰ ਅਕਾਮੰ[13] ॥
ਸਮਸ਼ਤੋ[14] ਪਰਾਜੀ ਸਮਸਤਸਤੁ ਧਾਮੰ ॥੬੧॥

ਤੇਰਾ ਜੋਰੁ[15] ॥ ਚਾਚਰੀ ਛੰਦ ॥

ਜਲੇ ਹੈਂ ॥ ਥਲੇ ਹੈਂ ॥
ਅਭੀਤ ਹੈਂ ॥ ਅਭੇ ਹੈਂ ॥੬੨॥
ਪ੍ਰਭੂ ਹੈਂ ॥ ਅਜੂ[16] ਹੈਂ ॥
ਅਦੇਸ[17] ਹੈਂ ॥ ਅਭੇਸ ਹੈਂ ॥ ੬੩॥

ਭੁਜੰਗ ਪ੍ਰਯਾਤ ਛੰਦ ॥

ਅਗਾਧੇ ਅਬਾਧੇ[18] ॥ ਅਨੰਦੀ ਸਰੂਪੇ ॥
ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥
ਨਮਸਤ੍ਵੰ ਨ੍ਰਿਨਾਥੇ[19] ॥ ਨਮਸਤ੍ਵੰ ਪ੍ਰਮਾਥੇ ॥
ਨਮਸਤ੍ਵੰ ਅਗੰਜੇ ॥ ਨਮਸਤ੍ਵੰ ਅਭੰਜੇ ॥੬੫॥
ਨਮਸਤ੍ਵੰ ਅਕਾਲੇ ॥ ਨਮਸਤ੍ਵੰ ਅਪਾਲੇ[20] ॥

---

1. ਦਾਨੀਆਂ ਦਾ ਦਾਨੀ, ਮਹਾਂਦਾਨੀ 2. ਰੋਗ ਨਾਸ਼ਕ 3. ਪਵਿਤ੍ਰ ਸਰੂਪ 4. ਪੂਜਾਂ ਦੇ ਵੀ ਪੂਜਣ ਯੋਗ 5. ਸਤਿ, ਚਿੱਤ ਤੇ ਅਨੰਦ ਸਰੂਪ 6. ਸਭ ਨੂੰ ਨਾਸ਼ ਕਰਨ ਵਾਲਾ 7. ਸਭ ਵਿਚ ਵਸਣ ਵਾਲਾ 8. ਸਦਾ ਸਿੱਧੀ ਦੇਣ ਵਾਲਾ, ਬੁੱਧੀ ਦੇਣ ਵਾਲਾ ਤੇ ਵ੍ਰਿਧੀ ਕਰਨ ਵਾਲਾ 9. ਪਾਤਾਲ, ਆਕਾਸ਼ ਤੇ ਇਨ੍ਹਾਂ ਦੋਹਾਂ ਦੇ ਵਿਚਕਾਰ 10. ਸਮੂਹ ਪਾਪਾਂ ਦੇ ਨਾਸ਼ ਕਰਨ ਵਾਲਾ 11. ਵੱਡਾ ਉੱਚਾ ਮਾਲਕ 12. ਅਦ੍ਰਿਸ਼ਟ ਪ੍ਰਿਤਪਾਲਣਾ ਕਰਨ ਵਾਲਾ 13. ਕਾਮਨਾ ਰਹਿਤ 14. ਸਭ ਨੂੰ ਉਤਪੰਨ ਕਰਨ ਵਾਲਾ 15. ਹੇ ਵਾਹਿਗੁਰੂ! ਤੇਰੇ ਬਲ ਨਾਲ ਹੀ ਮੈਂ ਇਹ ਬਾਣੀ ਉਚਾਰ ਰਿਹਾ ਹਾਂ 16. ਜਨਮ ਰਹਿਤ 17. ਦੇਸ ਰਹਿਤ, ਜਿਸ ਦਾ ਕੋਈ ਵਿਸ਼ੇਸ਼ ਦੇਸ ਨਹੀਂ 18. ਰੋਕ ਰਹਿਤ 19. ਜਿਸ ਦਾ ਕੋਈ ਮਾਲਕ ਜਾਂ ਸਵਾਮੀ ਨਹੀਂ 20. ਜਿਸ ਦਾ ਪਾਲਣ ਵਾਲਾ ਨਹੀਂ

ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥੬੬॥
ਨਮੋ ਰਾਜ ਰਾਜੇ ॥ ਨਮੋ ਸਾਜ[1] ਸਾਜੇ ॥
ਨਮੋ ਸ਼ਾਹ ਸ਼ਾਹੇ ॥ ਨਮੋ ਮਾਹ[2] ਮਾਹੇ ॥੬੭॥
ਨਮੋ ਗੀਤ ਗੀਤੇ ॥ ਨਮੋ ਪ੍ਰੀਤ ਪ੍ਰੀਤੇ ॥
ਨਮੋ ਰੋਖ[3] ਰੋਖੇ ॥ ਨਮੋ ਸੋਖ ਸੋਖੇ ॥੬੮॥
ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥
ਨਮੋ ਸਰਬ ਜੀਤੰ ॥ ਨਮੋ ਸਰਬ[4] ਭੀਤੰ ॥੬੯॥
ਨਮੋ ਸਰਬ ਗਿਆਨੰ ॥ ਨਮੋ ਪਰਮ[5] ਤਾਨੰ ॥
ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥੭੦॥
ਨਮੋ ਸਰਬ[6] ਦ੍ਰਿੱਸੰ ॥ ਨਮੋ ਸਰਬ[7] ਕ੍ਰਿੱਸੰ ॥
ਨਮੋ ਸਰਬ ਰੰਗੇ ॥ ਤ੍ਰਿਭੰਗੀ[8] ਅਨੰਗੇ ॥੭੧॥
ਨਮੋ ਜੀਵ ਜੀਵੰ ॥ ਨਮੋ ਬੀਜ[9] ਬੀਜੇ ॥
ਅਖਿੱਜੇ ਅਭਿੱਜੇ ॥ [10]ਸਮਸਤੰ ਪ੍ਰਸਿੱਜੇ ॥੭੨॥
ਕ੍ਰਿਪਾਲੰ ਸਰੂਪੇ ਕੁਕਰਮੰ[11] ਪ੍ਰਣਾਸੀ ॥
[12]ਸਦਾ ਸਰਬਦਾ ਰਿਧਿ ਸਿਧੰ ਨਿਵਾਸੀ ॥੭੩॥

ਚਰਪਟ[13] ਛੰਦ ॥ ਤ੍ਵ ਪ੍ਰਸਾਦਿ ॥

ਅੰਮ੍ਰਿਤ[14] ਕਰਮੇ ॥ ਅੰਬ੍ਰਿਤ[15] ਧਰਮੇ ॥
ਅਖੱਲ[16] ਜੋਗੇ ਅਚੱਲ ਭੋਗੇ ॥੭੪॥
ਅਚੱਲ ਰਾਜੇ ॥ ਅਟੱਲ ਸਾਜੇ ॥
ਅਖੱਲ ਧਰਮੰ ॥ ਅਲੱਖ ਕਰਮੰ ॥੭੫॥
ਸਰਬੰ ਦਾਤਾ ॥ ਸਰਬੰ ਗਿਆਤਾ ॥
ਸਰਬੰ ਭਾਨੇ ॥ ਸਰਬੰ ਮਾਨੇ ॥੭੬॥
ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥

---

1. ਹਰ ਰਚਨਾ ਦਾ ਰਚਣ ਵਾਲਾ, ਮਹਾਂ ਸਿਰਜਣਹਾਰ 2. ਵੱਡਿਆਂ ਦਾ ਵੀ ਵੱਡਾ, ਪਰਮ ਮਹਾਨ 3. ਰੋਸਾਂ ਦਾ ਰੋਸ, ਭਿਆਨਕ ਕ੍ਰੋਧ 4. ਸਾਰਿਆਂ ਲਈ ਭੈ-ਦਾਇਕ 5. ਵਡੇ ਤ੍ਰਾਣ ਵਾਲਾ, ਮਹਾਂ ਸ਼ਕਤੀਸ਼ਾਲੀ 6. ਸਭ ਨੂੰ ਦ੍ਰਿਸ਼ਟਿ (ਨਜ਼ਰ) ਹੇਠ ਰਖਣ ਵਾਲਾ 7. ਸਭ ਨੂੰ ਖਿੱਚ ਕੇ ਰਖਣ ਵਾਲਾ 8. ਤਿੰਨਾਂ ਭਵਨਾਂ ਦਾ ਨਾਸ਼ਕ 9. ਬੀਜਾਂ ਦਾ ਬੀਜ, ਮੁੱਢ, ਮੂਲ ਕਾਰਣ 10. ਸਭ ਉੱਤੇ ਪਸੀਜਣ ਵਾਲਾ 11. ਬਦੀਆਂ ਨੂੰ ਨਾਸ ਕਰਨ ਵਾਲਾ 12. ਸਦਾ ਰਿਧੀਆਂ ਸਿਧੀਆਂ ਦਾ ਘਰ 13. ਇਕ ਛੰਦ ਦਾ ਨਾਮ 14. ਅਮਰ ਕਰਮ 15. ਜਿਸ ਦੇ ਨੇਮਾਂ ਵਿਚ ਕੋਈ ਰੋਕ ਜਾਂ ਵਿਘਨ ਨਹੀਂ, ਅਖੰਡ ਧਰਮ 16. ਅਖਿਲ, ਸਾਰਾ, ਸਾਰਿਆਂ ਵਿਚ ਜੁੜਿਆ ਹੋਇਆ

ਸਰਬੰ ਭੁਗਤਾ ॥ [1]ਸਰਬੰ ਜੁਗਤਾ ॥੭੭॥
ਸਰਬੰ[2] ਦੇਵੰ ॥ ਸਰਬੰ[3] ਭੇਵੰ ॥
ਸਰਬੰ ਕਾਲੇ ॥ ਸਰਬੰ ਪਾਲੇ ॥੭੮॥

ਰੂਆਲ[4] ਛੰਦ ॥ ਤ੍ਵ ਪ੍ਰਸਾਦਿ ॥

ਆਦਿ ਰੂਪ ਅਨਾਦ ਮੂਰਤਿ ਅਜੋਨਿ ਪੁਰਖ ਅਪਾਰ ॥
ਸਰਬ ਮਾਨ[5] ਤ੍ਰਿਮਾਨ ਦੇਵ ਅਭੇਵ ਆਦਿ ਉਦਾਰ[6] ॥
ਸਰਬ ਪਾਲਕ ਸਰਬ ਘਾਲਕ[7] ਸਰਬ ਕੋ ਪੁਨਿ[8] ਕਾਲ ॥
ਜੱਤ੍ਰ[9] ਤੱਤ੍ਰ ਬਿਰਾਜਹੀ ਅਵਧੂਤ[10] ਰੂਪ[11] ਰਸਾਲ ॥੭੯॥
ਨਾਮ ਠਾਮ ਨ ਜਾਤਿ ਜਾਕਰ[12] ਰੂਪ ਰੰਗ ਨ ਰੇਖ ॥
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ[13] ॥
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥
ਜੱਤ੍ਰ ਤੱਤ੍ਰ ਦਿਸਾ[14] ਵਿਸਾ[15] ਹੁਇ ਫੈਲਿਓ ਅਨੁਰਾਗ[16] ॥੮੦॥
ਨਾਮ ਕਾਮ[17] ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ ॥
ਸਰਬ ਮਾਨ ਸਰਬੱਤ੍ਰ[18] ਮਾਨ ਸਦੈਵ[19] ਮਾਨਤ ਤਾਹਿ ॥
ਏਕ ਮੂਰਤਿ ਅਨੇਕ ਦਰਸਨ[20] ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ[21] ਖੇਲਨ ਅੰਤ ਕੋ ਫਿਰਿ ਏਕ ॥੮੧॥
ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ[22] ॥
ਰੂਪ ਰੰਗ ਨਾ ਜਾਤਿ ਪਾਤਿ ਸੁ ਜਾਨਈ ਕਿਹ ਜੇਬ[23] ॥
ਤਾਤ[24] ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ[25] ॥
ਚੱਕ੍ਰ ਬੱਕ੍ਰ[26] ਫਿਰੈ ਚਤੁਰ ਚੱਕ ਮਾਨਹੀ ਪੁਰਤੀਨ[27] ॥੮੨॥
ਲੋਕ ਚਉਦਹ[28] ਕੇ ਬਿਖੈ[29] ਜਗ ਜਾਪਹੀ ਜਿਹ ਜਾਪ ॥

---

1. (ਸਭ ਨਾਲ) ਜੁੜਿਆ ਹੋਇਆ 2. ਸਭ ਦਾ ਪੂਜਣ ਯੋਗ 3. ਸਭ ਦੇ ਭੇਤ ਜਾਣਨਹਾਰਾ 4. ਇਕ ਛੰਦ ਦਾ ਨਾਮ 5. ਤਿੰਨੇ ਹੀ ਲੋਕਾਂ ਦੇ ਜੀਵ ਜਿਸ ਦਾ ਮਾਨ ਕਰਦੇ ਹਨ 6. ਖੁਲ੍ਹੇ ਦਿਲ ਵਾਲਾ 7. ਸਭ ਦਾ ਨਾਸ਼ ਕਰਨ ਵਾਲਾ 8. ਪੁਨਰ, ਫੇਰ 9. ਜਿਥੇ ਕਿਥੇ, ਹਰ ਥਾਂ 10. ਉਹ ਪੁਰਖ ਜਿਸ ਨੇ ਕੁਕਰਮ ਝਾੜ ਦਿਤੇ ਹਨ, ਤਿਆਗੀ 11. ਸੋਹਣੇ ਰੂਪ ਵਾਲਾ 12. ਜਿਸ ਦੀ 13. ਅਸੇਸ, ਸਾਰਾ, ਮੁਕੰਮਲ 14. ਦਿਸ਼ਾ, ਪਾਸਾ, ਤਰਫ਼, (ਦਸ ਦਿਸ਼ਾਵਾਂ ਹੁੰਦੀਆਂ ਹਨ) 15. ਉਪਦਿਸ਼ਾ, ਨੁੱਕਰ 16. ਪਿਆਰ 17. ਜੋ ਨਾਮ ਤੇ ਕਾਮਨਾ ਰਹਿਤ ਹੈ 18. ਸਭ ਥਾਂ 19. ਸਦਾ ਹੀ, ਹਮੇਸ਼ਾ 20. ਸਰੂਪ 21. ਖੇਲ ਰਹਿਤ 22. ਚਾਰ ਕਿਤਾਬਾਂ, ਜ਼ੰਬੂਰ, ਤੌਰੇਤ, ਅੰਜੀਲ ਤੇ ਕੁਰਾਨ 23. ਜ਼ੇਬ, ਸੁੰਦਰਤਾ, ਸ਼ੋਭਾ 24. ਪਿਤਾ 25. ਰਹਿਤ 26. ਟੇਢਾ 27. ਤਿਨੇ ਪੁਰੀਆਂ, ਤਿੰਨੇ ਲੋਕ 28. ਚੋਦਾਂ ਲੋਕ 29. ਵਿਚ

ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿਹ ਥਾਪਿ ॥
ਪਰਮ ਰੂਪ ਪੁਨੀਤ[1] ਮੂਰਤਿ ਪੂਰਨ ਪੁਰਖ ਅਪਾਰ[2] ॥
ਸਰਬ ਬਿਸ੍ਵ[3] ਰਚਿਓ ਸੁਯੰਭਵ[4] ਗੜਨ[5] ਭੰਜਨਹਾਰ ॥੮੩॥
ਕਾਲ ਹੀਨ ਕਲਾ[6] ਸੰਜੁਗਤਿ[7] ਅਕਾਲ ਪੁਰਖ ਅਦੇਸ[8] ॥
ਧਰਮ ਧਾਮ ਸੁ ਭਰਮ ਰਹਿਤ ਅਭੂਤ[9] ਅਲਖ ਅਭੇਸ ॥
ਅੰਗ ਰਾਗ ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ ॥
ਗਰਬ ਗੰਜਨ[10] ਦੁਸਟ ਭੰਜਨ[11] ਮੁਕਤਿ ਦਾਇਕ[12] ਕਾਮ ॥੮੪॥
ਆਪ ਰੂਪ ਅਮੀਕ[13] ਅਨ ਉਸਤਤਿ[14] ਏਕ ਪੁਰਖ ਅਵਧੂਤ ॥
ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ[15] ॥
ਅੰਗ ਹੀਨ[16] ਅਭੰਗ[17] ਅਨਾਤਮ[18] ਏਕ ਪੁਰਖ ਅਪਾਰ ॥
ਸਰਬ ਲਾਇਕ[19] ਸਰਬ ਘਾਇਕ ਸਰਬ ਕੋ ਪ੍ਰਤਿਪਾਰ[20] ॥੮੫॥
ਸਰਬ ਗੰਤਾ[21] ਸਰਬ ਹੰਤਾ ਸਰਬ[22] ਤੇ ਅਨਭੇਖ ॥
ਸਰਬ ਸਾਸਤ੍ਰ ਨ ਜਾਨਹੀ ਜਿਹ[23] ਰੂਪ ਰੰਗੁ ਅਰੁ ਰੇਖ ॥
ਪਰਮ ਬੇਦ ਪੁਰਾਣ ਜਾਕਹਿ[24] ਨੇਤ ਭਾਖਤ ਨਿੱਤ ॥
ਕੋਟਿ[25] ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ[26] ਚਿੱਤ ॥੮੬॥

ਮਧੁਭਾਰ[27] ਛੰਦ ॥ ਤ੍ਵ ਪ੍ਰਸਾਦਿ ॥

ਗੁਨ[28] ਗਨ ਉਦਾਰ ॥ ਮਹਿਮਾ ਅਪਾਰ ॥
ਆਸਨ ਅਭੰਗ ॥ ਉਪਮਾ ਅਨੰਗ[29] ॥੮੭॥
ਅਨਭਉ[30] ਪ੍ਰਕਾਸ ॥ ਨਿਸਦਿਨ[31] ਅਨਾਸ ॥
ਆਜਾਨ[32] ਬਾਹੁ ॥ ਸਾਹਾਨ ਸਾਹੁ ॥੮੮॥
ਰਾਜਾਨ ਰਾਜ ॥ ਪਾਨਾਨ[33] ਭਾਨ ॥

---

1. ਪਵਿਤ੍ਰ ਸਰੂਪ ਵਾਲਾ 2. ਬੇਅੰਤ 3. ਵਿਸ਼ਵ, ਸੰਸਾਰ, ਜਗਤ 4. ਜੋ ਆਪਣੇ ਆਪ ਤੋਂ ਹੋਇਆ 5. ਘੜਨ ਤੇ ਭੰਨਣ ਵਾਲਾ 6. ਸ਼ਕਤੀ 7. ਸਹਿਤ 8. ਦੇਸ ਰਹਿਤ 9. ਪੰਜ ਤਤ ਰਹਿਤ 10. ਗਰਬ ਹੰਕਾਰ ਤੋੜਨ ਵਾਲਾ 11. ਦੁਸ਼ਟ ਦਮਨ, ਦੁਸ਼ਟਾਂ ਦਾ ਨਾਸ ਕਰਨ ਵਾਲਾ 12. ਮੁਕਤੀ ਦਾਤਾ ਹੈ ਤੇ ਇੱਛਾ ਪੂਰਕ ਹੈ 13. ਡੂੰਘਾ, ਗਹਿਰ ਗੰਭੀਰ 14. ਉਸਤਤਿ ਜਾਂ ਵਡਿਆਈ ਤੋਂ ਪਰੇ 15. ਸੰਬੰਧ ਰਹਿਤ, ਬੇਲਾਗ 16. ਸਰੀਰ ਰਹਿਤ 17. ਨਾਸ਼ ਨਾ ਹੋਣ ਵਾਲਾ 18. ਆਤਮਾ ਰਹਿਤ 19. ਯੋਗ, ਸਮਰੱਥ 20. ਪ੍ਰਿਤਪਾਲ, ਸਭ ਦਾ ਪਾਲਕ 21. ਜਾਣ ਵਾਲਾ, ਪੁੱਜਣ ਵਾਲਾ 22. ਸਭ ਤੋਂ ਵੱਖਰਾ, ਨਿਆਰਾ 23. ਜਿਸ ਦਾ 24. ਜਿਸ ਨੂੰ 25. ਕ੍ਰੋੜਾਂ ਸਿਮ੍ਰਿਤੀਆਂ 26. ਉਹ 27. ਇਕ ਛੰਦ ਦਾ ਨਾਮ 28. ਗੁਣਾਂ ਦਾ ਸਮੂਹ 29. ਅੰਗ ਰਹਿਤ 30. ਆਪਣੇ ਆਪ ਤੋਂ ਪ੍ਰਕਾਸ਼ਮਾਨ 31. ਰਾਤ ਦਿਨ 32. ਗੋਡਿਆਂ ਤਕ ਲੰਮੀਆਂ ਬਾਹਾਂ ਵਾਲਾ 33. ਸੂਰਜਾਂ ਦਾ ਸੂਰਜ

ਦੇਵਾਨ ਦੇਵ ॥ ਉਪਮਾ ਮਹਾਨ ॥੮੯॥
ਇੰਦ੍ਰਾਨ ਇੰਦ੍ਰ ॥ ਬਾਲਾਨ[1] ਬਾਲ ॥
ਰੰਕਾਨ[2] ਰੰਕ ॥ ਕਾਲਾਨ ਕਾਲ ॥੯੦॥
ਅਨਭੂਤ ਅੰਗ ॥ ਆਭਾ[3] ਅਭੰਗ ॥
ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥੯੧॥
ਮੁਨਿ ਗਨ[4] ਪ੍ਰਨਾਮ ॥ ਨਿਰਭੈ ਨਿਕਾਮ ॥
ਅਤਿ ਦੁਤਿ[5] ਪ੍ਰਚੰਡ ॥ ਮਿਤਿ ਗਤਿ ਅਖੰਡ ॥੯੨॥
ਆਲਿਸਯ[6] ਕਰਮ ॥ ਆਦ੍ਰਿਸਯ[7] ਧਰਮੁ ॥
[8]ਸਰਬਾ ਪਰਣਾਢਯ ॥ ਅਨਡੰਡ[9] ਬਾਢਯ[10] ॥੯੩॥

ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

ਗੁਬਿੰਦੇ[11] ॥ ਮੁਕੰਦੇ[12] ॥
ਉਦਾਰੇ ॥ ਅਪਾਰੇ ॥੯੪॥
ਹਰੀਅੰ[13] ॥ ਕਰੀਅੰ[14] ॥
ਨ੍ਰਿਨਾਮੇ ॥ ਅਕਾਮੇ ॥੯੫॥

ਭੁਜੰਗ ਪ੍ਰਯਾਤ ਛੰਦ ॥

ਚੱਤ੍ਰ[15] ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥
ਚੱਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥੯੬॥
ਚੱਤ੍ਰ ਚੱਕ੍ਰ ਵਰਤੀ[16] ॥ ਚੱਤ੍ਰ ਚੱਕ੍ਰ ਭਰਤੀ[17] ॥
ਚੱਤ੍ਰ ਚੱਕ੍ਰ ਪਾਲੇ[18] ॥ ਚੱਤ੍ਰ ਚੱਕ੍ਰ ਕਾਲੇ ॥੯੭॥
ਚੱਤ੍ਰ ਚੱਕ੍ਰ ਪਾਸੇ ॥ ਚੱਤ੍ਰ ਚੱਕ੍ਰ ਵਾਸੇ ॥
ਚੱਤ੍ਰ ਚੱਕ੍ਰ ਮਾਨਯੈ[19] ॥ ਚੱਤ੍ਰ ਚੱਕ੍ਰ ਦਾਨਯੈ[20] ॥੯੮॥

ਚਾਚਰੀ ਛੰਦ ॥

ਨ ਸੱਤ੍ਰੈ ॥ ਨ ਮਿੱਤ੍ਰੈ ॥

---

1. ਉੱਚਿਆਂ ਤੋਂ ਉੱਚਾ 2. ਕੰਗਾਲਾਂ ਦਾ ਕੰਗਾਲ 3. ਚਮਕ, ਪ੍ਰਕਾਸ਼ 4. ਮੁਨੀਆਂ ਦਾ ਸਮੂਹ 5. ਤੇਜ, ਪ੍ਰਕਾਸ਼ 6. ਸੁਤੇ ਸਿਧ 7. ਅਦ੍ਰਿਸ਼ਟ, ਅਦਿੱਖ 8. ਸਭ ਸਜਾਵਟਾਂ ਤੇ ਗਹਿਣਿਆਂ ਨਾਲ ਭਰਪੂਰ 9. ਡੰਡ-ਰਹਿਤ 10. ਨਿਰਸੰਦੇਹ 11. ਸ੍ਰਿਸ਼ਟੀ ਪਾਲਕ 12. ਮੁਕਤੀ ਦਾਤਾ 13. ਨਾਸ਼ ਕਰਨ ਵਾਲਾ 14. ਰਚਨਾ ਕਰਨ ਵਾਲਾ 15. ਚਾਰੇ ਪਾਸੇ, ਚਾਰੇ ਚੱਕ 16. ਵਿਆਪਕ 17. ਪਾਲਣ ਵਾਲਾ 18. ਰਖਿਆ ਕਰਨ ਵਾਲਾ 19. ਮੰਨਿਆਂ ਜਾਣ ਵਾਲਾ 20. ਜਾਣਿਆਂ ਬੁਝਿਆ

ਨ ਭਰਮੰ ॥ ਨ ਭਿੱਤ੍ਰੈ[1] ॥ ੯੯॥
ਨ ਕਰਮੰ ॥ ਨ ਕਾਏ[2] ॥
ਅਜਨਮੰ ॥ ਅਜਾਏ[3] ॥੧੦੦॥
ਨ ਚਿੱਤ੍ਰੈ ॥ ਨ ਮਿੱਤ੍ਰੈ ॥
ਪਰੇ ਹੈਂ ॥ ਪਵਿੱਤ੍ਰੈ ॥੧੦੧॥
ਪ੍ਰਿਥੀਸੈ[4] ॥ ਅਦੀਸੈ[5] ॥
ਅਦ੍ਰਿਸੈ[6] ॥ ਅਕ੍ਰਿਸੈ[7] ॥੧੦੨॥

ਭਗਵਤੀ[8] ਛੰਦ ॥ ਤ੍ਵ[9] ਪ੍ਰਸਾਦਿ ਕਥਤੇ ॥

ਕਿ ਆਛਿੱਜ[10] ਦੇਸੈ ॥ ਕਿ ਆਭਿੱਜ[11] ਭੇਸੈ ॥
ਕਿ ਆਗੰਜ ਕਰਮੈ ॥ ਕਿ ਅਭੰਜ ਭਰਮੈ ॥੧੦੩॥
ਕਿ ਆਭਿਜ ਲੋਕੈ ॥ ਕਿ ਆਦਿਤ[12] ਸੋਕੈ[13] ॥
ਕਿ ਅਵਧੂਤ ਬਰਨੈ ॥ ਕਿ ਬਿਭੂਤ[14] ਕਰਨੈ ॥੧੦੪॥
ਕਿ ਰਾਜੰ ਪ੍ਰਭਾ[15] ਹੈਂ ॥ ਕਿ ਧਰਮੰ ਧੁਜਾ[16] ਹੈਂ ॥
ਕਿ ਆਸੋਕ[17] ਬਰਨੈ ॥ ਕਿ ਸਰਬਾ[18] ਅਭਰਨੈ ॥੧੦੫॥
ਕਿ ਜਗਤੰ ਕ੍ਰਿਤੀ[19] ਹੈਂ ॥ ਕਿ ਛੰਤ੍ਰੰ[20] ਛਤ੍ਰੀ ਹੈਂ ॥
ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥੧੦੬॥
ਕਿ ਆਦਿ ਅਦੇਵ ਹੈਂ ॥ ਕਿ ਆਪਿ ਅਭੇਵ ਹੈਂ ॥
ਕਿ ਚਿੱਤ੍ਰੰ ਬਿਹੀਨੈ ॥ ਕਿ ਏਕੈ ਅਧੀਨੈ ॥੧੦੭॥
ਕਿ ਰੋਜ਼ੀ ਰਜ਼ਾਕੈ[21] ॥ ਰਹੀਮੈ[22] ਰਿਹਾਕੈ[23] ॥
ਕਿ ਪਾਕ ਬਿਐਬ ਹੈਂ ॥ ਕਿ ਗ਼ੈਬੁਲ[24] ਗ਼ੈਬ ਹੈਂ ॥੧੦੮॥
ਕਿ ਅਫ਼ੁਅਲ[25] ਗੁਨਾਹ ਹੈਂ ॥ ਕਿ ਸ਼ਾਹਾਨ ਸ਼ਾਹ ਹੈਂ ॥
ਕਿ ਕਾਰਨ ਕੁਨਿੰਦ[26] ਹੈਂ ॥ ਕਿ ਰੋਜ਼ੀ ਦਿਹੰਦ[27] ਹੈਂ ॥੧੦੯॥

---

1. ਭੈਆਤੁਰ, ਡਰਨ ਵਾਲਾ 2. ਸਰੀਰ ਰਹਿਤ 3. ਜੋ ਕਿਸੇ ਦਾ ਜਾਇਆ ਨਹੀਂ 4. ਪ੍ਰਿਥਵੀ ਦਾ ਈਸ਼ਵਰ 5. ਨ ਦਿਸਣ ਵਾਲਾ 6. ਅਣਡਿਠ 7. ਲਿੱਸਾ ਜਾਂ ਮਾੜਾ ਨ ਹੋਣ ਵਾਲਾ 8. ਇਕ ਛੰਦ ਦਾ ਨਾਮ 9. ਤੇਰੀ ਕ੍ਰਿਪਾ ਨਾਲ ਕਥਨ ਕਰ ਰਿਹਾ ਹਾਂ 10. ਨ ਛਿਜਿਆ ਜਾਣ ਵਾਲਾ, ਨ ਟੁੱਟਣ ਵਾਲਾ 11. ਨ ਭਿੱਜਣ ਵਾਲਾ 12. ਸੂਰਜ 13. ਸੁਕਾਉਣ ਵਾਲਾ 14. ਧਨ ਦੌਲਤ 15. ਸ਼ੋਭਾ 16. ਝੰਡਾ 17. ਸ਼ੋਕ ਤੇ ਚਿੰਤਾ ਰਹਿਤ 18. ਸਭ ਦਾ ਸ਼ਿੰਗਾਰ ਤੇ ਗਹਿਣਾ 19. ਪੈਦਾ ਕਰਨ ਵਾਲਾ 20. ਸੂਰਮਿਆਂ ਦਾ ਸੂਰਮਾ 21. ਰੋਜ਼ੀ ਦੇਣ ਵਾਲਾ 22. ਰਹਿਮ ਕਰਨ ਵਾਲਾ 23. ਰਿਹਾ ਕਰਨ ਵਾਲਾ, ਮੁਕਤੀ ਦਾਤਾ 24. ਪੂਰਨ ਤੌਰ ਤੇ ਗੁਪਤ, ਅਸਲੋਂ ਅਦਿੱਖ 25. ਮਾਫ਼ ਕਰਨ ਵਾਲਾ, ਬਖ਼ਸ਼ਣ ਵਾਲਾ 26. ਕਾਰਣ ਕਰਤਾ 27. ਰੋਜ਼ੀ ਦੇਣ ਵਾਲਾ

ਕਿ ਰਾਜ਼ਕ ਰਹੀਮ ਹੈਂ ॥ ਕਿ ਕਰਮੰ[1] ਕਰੀਮ ਹੈਂ ॥
ਕਿ ਸਰਬੰ[2] ਕਲੀ ਹੈਂ ॥ ਕਿ ਸਰਬੰ[3] ਦਲੀ ਹੈਂ ॥੧੧੦॥
ਕਿ ਸਰਬੱਤ੍ਰ ਮਾਨਿਯੈ ॥ ਕਿ ਸਰਬੱਤ੍ਰ ਦਾਨਿਯੈ[4] ॥
ਕਿ ਸਰਬੱਤ੍ਰ ਗਉਨੈ[5] ॥ ਕਿ ਸਰਬੱਤ੍ਰ ਭਉਨੈ[6] ॥੧੧੧॥
ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥
ਕਿ ਸਰਬੱਤ੍ਰ ਰਾਜੈ[7] ॥ ਕਿ ਸਰਬੱਤ੍ਰ ਸਾਜੈ[8] ॥੧੧੨॥
ਕਿ ਸਰਬੱਤ੍ਰ ਦੀਨੈ[9] ॥ ਕਿ ਸਰਬੱਤ੍ਰ ਲੀਨੈ[10] ॥
ਕਿ ਸਰਬੱਤ੍ਰ ਜਾਹੋ[11] ॥ ਕਿ ਸਰਬੱਤ੍ਰ ਭਾਹੋ[12] ॥੧੧੩॥
ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥
ਕਿ ਸਰਬੱਤ੍ਰ ਕਾਲੈ ॥ ਕਿ ਸਰਬੱਤ੍ਰ ਪਾਲੈ ॥੧੧੪॥
ਕਿ ਸਰਬੱਤ੍ਰ ਹੰਤਾ ॥ ਕਿ ਸਰਬੱਤ੍ਰ ਗੰਤਾ[13] ॥
ਕਿ ਸਰਬੱਤ੍ਰ ਭੇਖੀ ॥ ਕਿ ਸਰਬੱਤ੍ਰ ਪੇਖੀ[14] ॥੧੧੫॥
ਕਿ ਸਰਬੱਤ੍ਰ ਕਾਜੈ ॥ ਕਿ ਸਰਬੱਤ੍ਰ ਰਾਜੈ ॥
ਕਿ ਸਰਬੱਤ੍ਰ ਸੋਖੈ ॥ ਕਿ ਸਰਬੱਤ੍ਰ ਪੋਖੈ ॥੧੧੬॥
ਕਿ ਸਰਬੱਤ੍ਰ ਤ੍ਰਾਣੈ ॥ ਕਿ ਸਰਬੱਤ੍ਰ ਪ੍ਰਾਣੈ ॥
ਕਿ ਸਰਬੱਤ੍ਰ ਦੇਸੈ ॥ ਕਿ ਸਰਬੱਤ੍ਰ ਭੇਸੈ ॥੧੧੭॥
ਕਿ ਸਰਬੱਤ੍ਰ ਮਾਨਿਯੈਂ ॥ ਸਦੈਵੰ[15] ਪ੍ਰਧਾਨਿਯੈਂ ॥
ਕਿ ਸਰਬੱਤ੍ਰ ਜਾਪਿਯੈ[16] ॥ ਕਿ ਸਰਬੱਤ੍ਰ ਥਾਪਿਯੈ[17] ॥੧੧੮॥
ਕਿ ਸਰਬੱਤ੍ਰ ਭਾਨੈ ॥ ਕਿ ਸਰਬੱਤ੍ਰ ਮਾਨੈ ॥
ਕਿ ਸਰਬੱਤ੍ਰ ਇੰਦ੍ਰੈ ॥ ਕਿ ਸਰਬੱਤ੍ਰ ਚੰਦ੍ਰੈ ॥੧੧੯॥
ਕਿ ਸਰਬੰ ਕਲੀਮੈ[18] ॥ ਕਿ ਪਰਮੰ ਫ਼ਹੀਮੈ[19] ॥
ਕਿ ਆਕਲ[20] ਅਲਾਮੈ[21] ॥ ਕਿ ਸਾਹਿਬ[22] ਕਲਾਮੈ ॥੧੨੦॥

---

1. ਬਖ਼ਸ਼ਿਸ਼ਾਂ ਕਰਨ ਵਾਲਾ, ਸਖੀ 2. ਸਰਬ ਕਲਾ ਭਰਪੂਰ 3. ਸਭ ਨੂੰ ਦਲਣ ਵਾਲਾ 4. ਜਾਣਿਆਂ ਬੁਝਿਆ 5. ਗਮਨ ਕਰਨ ਵਾਲਾ 6. ਭ੍ਰਮਣ ਕਰਨ ਵਾਲਾ 7. ਸ਼ੋਭਾ ਦੇਣ ਵਾਲਾ 8. ਸਜਣ ਵਾਲਾ 9. ਦੇਣ ਵਾਲਾ 10. ਲੈਣ ਵਾਲਾ 11. ਜਲਾਲ, ਸ਼ਾਨ 12. ਚਮਕ, ਪ੍ਰਕਾਸ਼ 13. ਗਮਤਾ, ਹਰ ਥਾਂ ਪੁਜ ਜਾਣ ਵਾਲਾ 14. ਵੇਖਣ ਵਾਲਾ, ਦ੍ਰਿਸ਼ਟੇਤਾ 15. ਸਦਾ ਹੀ, ਹਮੇਸ਼ਾਂ 16. ਜਪਿਆ ਜਾ ਰਿਹਾ 17. ਕਾਇਮ ਹੈ 18. ਕਲਾਮ ਕਰਨ ਵਾਲਾ, ਸੁੰਦਰ ਵਕਤਾ 19. ਮਹਾਨ ਸੂਝਵਾਨ 20. ਅਕਲ ਵਾਲਾ 21. ਇਲਮ ਵਾਲਾ 22. ਕਲਾਮ ਦਾ ਮਾਲਕ, ਬਾਣੀ ਦਾ ਸੁਆਮੀ

ਕਿ ਹੁਸਨਲ[1] ਵਜੂ ਹੈਂ ॥ ਤਮਾਮੁਲ ਰੁਜੂ[2] ਹੈਂ ॥
[3]ਹਮੇਸੁਲ ਸਲਾਮੈਂ ॥ [4]ਸਲੀਖਤ ਮੁਦਾਮੈਂ ॥੧੨੧॥
[5]ਗ਼ਨੀਮੁਲ ਸ਼ਿਕਸਤੈ ॥ [6]ਗ਼ਰੀਬੁਲ ਪਰਸਤੈ ॥
[7]ਬਿਲੰਦੁਲ ਮਕਾਨੈਂ ॥ [8]ਜ਼ਮੀਨੁਲ ਜ਼ਮਾਨੈ ॥੧੨੨॥
ਤਮੀਜ਼ੁਲ[9] ਤਮਾਮੈਂ ॥ ਰੁਜੂਅਲ[10] ਨਿਧਾਨੈਂ ॥
[11]ਹਰੀਫੁਲ ਅਜੀਮੈਂ ॥ [12]ਰਜ਼ਾਇਕ ਯਕੀਨੈਂ ॥੧੨੩॥
[13]ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥
ਅਜ਼ੀਜ਼ੁਲ[14] ਨਿਵਾਜ ਹੈਂ ॥ ਗ਼ਨੀਮੁਲ[15] ਖ਼ਿਰਾਜ ਹੈਂ ॥੧੨੪॥
ਨਿਰੁਕਤ[16] ਸਰੂਪ ਹੈਂ ॥ ਤ੍ਰਿਮੁਕਤਿ[17] ਬਿਭੂਤ[18] ਹੈਂ ॥
ਪ੍ਰਭੁਗਤਿ[19] ਪ੍ਰਭਾ ਹੈਂ ॥ ਸੁਜੁਗਤਿ ਸੁਧਾ[20] ਹੈਂ ॥ ੧੨੫॥
ਸਦੈਵੰ ਸਰੂਪ ਹੈਂ ॥ ਅਭੇਦੀ ਅਨੂਪ ਹੈਂ ॥
ਸਮਸਤੋ ਪਰਾਜ[21] ਹੈਂ ॥ ਸਦਾ ਸਰਬ ਸਾਜ ਹੈਂ ॥੧੨੬॥
ਸਮਸਤੁਲ ਸਲਾਮ[22] ਹੈਂ ॥ ਸਦੈਵਲ ਅਕਾਮ ਹੈਂ ॥
ਨ੍ਰਿਬਾਧ[23] ਸਰੂਪ ਹੈਂ ॥ ਅਗਾਧ ਹੈਂ ਅਨੂਪ ਹੈਂ ॥੧੨੭॥
ਓਅੰ[24] ਆਦਿ ਰੂਪੇ ॥ ਅਨਾਦਿ ਸਰੂਪੈ ॥
ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥੧੨੮॥
ਤ੍ਰਿਬਰਗੰ[25] ਤ੍ਰਿਬਾਧੇ[26] ॥ ਅਗੰਜੇ ਅਗਾਧੇ ॥
ਸੁਭੰ ਸਰਬ ਭਾਗੇ ॥ ਸੁਸਰਬਾ ਅਨੁਰਾਗੇ ॥੧੨੯॥
ਤ੍ਰਿਭਗਤ ਸਰੂਪ ਹੈਂ ॥ ਅਛਿੱਜ ਹੈਂ ਅਛੂਤ ਹੈਂ ॥

---

1. ਸੁੰਦਰ .ਹਾਰ ਵਾਲਾ 2. ਧਿਆਨ 3. ਹਮੇਸ਼ਾਂ ਸਲਾਮਤ ਰਹਿਣ ਵਾਲਾ 4. ਸਦੀਵੀ ਸੰਤਾਨ ਵਾਲਾ 5. ਵੈਰੀਆਂ ਨੂੰ ਹਾਰ ਦੇਣ ਵਾਲਾ 6. ਗ਼ਰੀਬਾਂ ਦੀ ਪਾਲਣਾ ਕਰਨ ਵਾਲਾ 7. ਉੱਚੇ ਮਕਾਨ ਵਾਲਾ 8. ਧਰਤੀ ਉਤੇ ਹਰ ਸਮੇਂ ਮੌਜੂਦ 9. ਤਮੀਜ਼ ਤੇ ਪਛਾਣ ਕਰਨ ਵਾਲਾ 10. ਧਿਆਨ ਦਾ ਕੇਂਦਰ 11. ਪਰਮ ਮਿੱਤਰ 12. ਯਕੀਨੀ ਤੌਰ ਤੇ ਰੋਜ਼ੀ ਦਾਤਾ 13. ਅਣਗਿਣਤ ਲਹਿਰਾਂ ਵਾਲਾ 14. ਪਿਆਰਿਆਂ ਨੂੰ ਨਿਵਾਜਣ ਵਾਲਾ 15. ਦੁਸ਼ਮਣਾਂ ਤੋਂ ਖ਼ਰਾਜ ਲੈਣ ਵਾਲਾ 16. ਨਿਰ+ਉਕਤ, ਕਥਨ ਤੋਂ ਬਾਹਰਾ, ਅਕੱਥ 17. ਤਿੰਨਾਂ ਗੁਣਾਂ ਤੋਂ ਮੁਕਤ 18. ਤੇਜ ਪ੍ਰਤਾਪ 19. ਅਧਿਕ 20. ਅੰਮ੍ਰਿਤ, ਉੱਤਮ ਰਸ 21. ਸਭ ਦੀ ਸਿਰਜਨਾ ਕਰਨ ਵਾਲਾ 22. ਸਲਾਮਤ, ਸਦਾ ਸਾਬਤ ਰਹਿਣ ਵਾਲਾ 23. ਜਿਸ ਦੇ ਰਾਹ ਵਿਚ ਕੋਈ ਰੋਕ ਨਾ ਪਾ ਸਕੇ 24. ਪਰਮ ਬ੍ਰਹਮ, ਸਾਰੇ ਜਗਤ ਦੀ ਆਤਮਾ 25. ਤਿੰਨ ਪਦਾਰਥਾਂ ਦਾ ਮਾਲਕ 26. ਤਿੰਨ ਤਾਪਾਂ ਦਾ ਹਰਨ ਵਾਲਾ

ਕਿ ਨਰਕੰ ਪ੍ਰਣਾਸ[1] ਹੈਂ ॥ ਪ੍ਰਿਥੀਉਲ[2] ਪ੍ਰਵਾਸ ਹੈਂ ॥੧੩੦॥
ਨਿਰੁਕਤਿ ਪ੍ਰਭਾ ਹੈਂ ॥ ਸਦੈਵੰ ਸਦਾ ਹੈਂ ॥
ਬਿਭੁਗਤਿ[3] ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥ ੧੩੧॥
ਨਿਰੁਕਤਿ ਸਦਾ ਹੈਂ ॥ ਬਿਭੁਗਤਿ ਪ੍ਰਭਾ ਹੈਂ ॥
ਅਨਉਕਤਿ[4] ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੨॥

ਚਾਚਰੀ ਛੰਦ ॥

ਅਭੰਗ ਹੈਂ ॥ ਅਨੰਗ ਹੈਂ ॥
ਅਭੇਖ ਹੈਂ ॥ ਅਲੇਖ ਹੈਂ ॥੧੩੩॥
ਅਭਰਮ ਹੈਂ ॥ ਅਕਰਮ ਹੈਂ ॥
ਅਨਾਦਿ ਹੈਂ ॥ ਜੁਗਾਦਿ ਹੈਂ ॥੧੩੪॥
ਅਜੈ ਹੈਂ ॥ ਅਬੈ[5] ਹੈਂ ॥
ਅਭੂਤ ਹੈਂ ॥ ਅਧੂਤ[6] ਹੈਂ ॥੧੩੫॥
ਅਨਾਸ ਹੈਂ ॥ ਉਦਾਸ ਹੈਂ ॥
ਅਧੰਧ ਹੈਂ ॥ ਅਬੰਧ ਹੈਂ ॥੧੩੬॥
ਅਭਗਤ[7] ਹੈਂ ॥ ਬਿਰਕਤ[8] ਹੈਂ ॥
ਅਨਾਸ ਹੈਂ ॥ ਪ੍ਰਕਾਸ ਹੈਂ ॥੧੩੭॥
ਨਿਚਿੰਤ ਹੈਂ ॥ ਸੁਨਿੰਤ[9] ਹੈਂ ॥
ਅਲਿੱਖ [10] ਹੈਂ ॥ ਅਦਿੱਖ ਹੈਂ ॥੧੩੮॥
ਅਲੇਖ ਹੈਂ ॥ ਅਭੇਖ ਹੈਂ ॥
ਅਢਾਹ ਹੈਂ ॥ ਅਗਾਹ ੧੩੯॥
ਅਸੰਭ[11] ਹੈਂ ॥ ਅਗੰਭ[12] ਹੈਂ ॥
ਅਨੀਲ[13] ਹੈਂ ॥ ਅਨਾਦਿ ਹੈਂ ॥੧੪੦॥
ਅਨਿੱਤ[14] ਹੈਂ ॥ ਸੁਨਿੱਤ[15] ਹੈਂ ॥
ਅਜਾਤ ਹੈਂ ॥ ਅਜਾਦ ਹੈਂ ॥੧੪੧॥

---

1. ਨਾਸ਼ ਕਰਨ ਵਾਲਾ 2. ਪ੍ਰਿਥਵੀ ਉੱਤੇ ਪੂਰਨ ਭਾਂਤ ਵਸ ਰਿਹਾ ਹੈ 3. ਭਿੰਨ ਭਿੰਨ 4. ਕਥਨ ਤੋਂ ਬਾਹਰ, ਅਕੱਥ 5. ਨਾਸ਼ ਰਹਿਤ, ਅਬਿਨਾਸ਼ੀ 6. ਅਚੱਲ, ਨਿਡਰ 7. ਅਖੰਡ 8. ਨਿਰਮੋਹ, ਅਤੀਤ 9. ਮਨ ਇੰਦਰੀਆਂ ਦੇ ਰੋਕਣ ਵਾਲਾ 10. ਨ ਲਿਖਿਆ ਜਾਣ ਵਾਲਾ 11. ਜਨਮ ਰਹਿਤ 12. ਅਥਾਹ, ਅਪਹੁੰਚ 13. ਰੂਪ ਰੰਗ ਰਹਿਤ 14. ਕਿਸੇ ਵਲੋਂ ਨਿਯਤ ਕੀਤਾ ਨਹੀਂ 15. ਸਦਾ ਰਹਿਣ ਵਾਲਾ, ਸਦੀਵੀ ਕਾਇਮ

ਚਰਪਟ ਛੰਦ ॥ ਤ੍ਵਪ੍ਰਸਾਦਿ ॥

ਸਰਬੰ ਹੰਤਾ ॥ ਸਰਬੰ ਗੰਤਾ ॥
ਸਰਬੰ ਖਿਆਤਾ[1] ॥ ਸਰਬੰ ਗਿਆਤਾ ॥੧੪੨॥
ਸਰਬੰ ਹਰਤਾ ॥ ਸਰਬੰ ਕਰਤਾ ॥
ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥੧੪੩॥
ਸਰਬੰ ਕਰਮੰ ॥ ਸਰਬੰ ਧਰਮੰ ॥
ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥

ਰਸਾਵਲ ਛੰਦ ॥ ਤ੍ਵਪ੍ਰਸਾਦਿ॥

ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥
ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥
ਪ੍ਰਮਾਥੰ[2] ਪ੍ਰਮਾਥੇ ॥ ਸਦਾ ਸਰਬ ਸਾਥੇ ॥
ਅਗਾਧ ਸਰੂਪੇ ॥ ਨ੍ਰਿਬਾਧ[3] ਬਿਭੂਤੇ ॥੧੪੬॥
ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥
ਨ੍ਰਿਭੰਗੀ ਸਰੂਪੇ॥ ਸਰਬੰਗੀ ਅਨੂਪੇ ॥੧੪੭॥
ਨ ਪੋਤ੍ਰੈ ਨ ਪੁੱਤ੍ਰੈ ॥ ਨ ਸੱਤ੍ਰੈ ਨ ਮਿਤ੍ਰੈ ॥
ਨ ਤਾਤੈ[4] ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥
ਨ੍ਰਿਸਾਕੰ[5] ਸਰੀਕ ਹੈਂ ॥ ਅਮਿਤੋ ਅਮੀਕ[6] ਹੈਂ ॥
ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥੧੪੯॥

ਭਗਵਤੀ ਛੰਦ ॥ ਤ੍ਵਪ੍ਰਸਾਦਿ ॥

ਕਿ ਜ਼ਾਹਰ ਜਹੂਰ[7] ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥
ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥੧੫੦॥
ਕਿ ਸਾਹਿਬ[8] ਦਿਮਾਗ਼ ਹੈਂ ॥ ਕਿ ਹੁਸਨਲ[9] ਚਰਾਗ਼ ਹੈਂ ॥
ਕਿ ਕਾਮਲ ਕਰੀਮ ਹੈਂ ॥ ਕਿ ਰਹੀਮ ਹੈਂ ॥੧੫੧॥
ਕਿ ਰੋਜੀ ਦਿਹਿੰਦ ਹੈਂ ॥ ਕਿ ਰਾਜਕ ਰਹਿੰਦ[10] ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਹੁਸਨਲ[11] ਜਮਾਲ ਹੈਂ ॥੧੫੨॥
ਗ਼ਨੀਮੁਲ ਖਿਰਾਜ ਹੈਂ ॥ ਗ਼ਰੀਬੁਲ ਨਿਵਾਜ਼ ਹੈਂ ॥

---

1. ਪ੍ਰਸਿੱਧ 2. ਦੁਖ ਦੇਣ ਵਾਲਿਆਂ ਦਾ ਨਾਸ਼ ਕਰਨ ਵਾਲਾ 3. ਅਰੋਕ 4. ਪਿਤਾ 5. ਜਿਸ ਦਾ ਕੋਈ ਸਾਕ ਜਾਂ ਸ਼ਰੀਕ ਨਹੀਂ 6. ਗਹਿਰ ਗੰਭੀਰ 7. ਪ੍ਰਕਾਸ਼ਮਾਨ 8. ਉੱਚੀ ਸਮਝ ਦਾ ਮਾਲਕ 9. ਸੁੰਦਰਤਾ ਦਾ ਦੀਪਕ 10. ਮੁਕਤੀਦਾਤਾ 11. ਸੁੰਦਰਤਾ ਦੀ ਲਾਲੀ

ਹੁਰੀਫੁਲ[1] ਸ਼ਿਕੰਨ ਹੈਂ ॥ ਹਿਰਾਸੁਲ ਫਿਕੰਨ[2] ਹੈਂ ॥੧੫੩॥
ਕਲੰਕੰ ਪ੍ਰਣਾਸ ਹੈਂ ॥ ਸਮਸਤੁਲ ਨਿਵਾਸ ਹੈਂ ॥
ਅਗੰਜੁਲ[3] ਗਨੀਮ ਹੈਂ ॥ ਰਜਾਇਕ[4] ਰਹੀਮ ਹੈਂ ॥੧੫੪॥
ਸਮਸਤੁਲ[5] ਜੁਬਾਂ ਹੈਂ ॥ ਕਿ ਸਾਹਿਬ[6] ਕਿਰਾਂ ਹੈਂ ॥
ਕਿ ਨਰਕੰ ਪ੍ਰਣਾਸ ਹੈਂ ॥ ਬਹਿਸਤੁਲ[7] ਨਿਵਾਸ ਹੈਂ ॥੧੫੫॥
ਕਿ ਸਰਬੁਲ ਗਵੰਨ[8] ਹੈਂ ॥ ਹਮੇਸੁਲ ਰਵੰਨ[9] ਹੈਂ ॥
ਤਮਾਮੁਲ ਤਮੀਜ[10] ਹੈਂ ॥ ਸਮਸਤੁਲ ਅਜੀਜ ਹੈਂ ॥੧੫੬॥
ਪਰੰ ਪਰਮ ਈਸ ਹੈਂ ॥ ਸਮਸਤੁਲ[11] ਅਦੀਸ ਹੈਂ ॥
ਅਦੇਸੁਲ ਅਲੇਖ ਹੈਂ ॥ ਹਮੇਸੁਲ ਅਭੇਖ ਹੈਂ ॥੧੫੭॥
ਜ਼ਮੀਨੁਲ[12] ਜ਼ਮਾ ਹੈਂ ॥ ਅਮੀਕੁਲ[13] ਇਮਾ ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਜੁਰਅਤਿ[14] ਜਮਾਲ ਹੈਂ ॥੧੫੮॥
ਕਿ ਅਚਲੰ ਪ੍ਰਕਾਸ ਹੈਂ ॥ ਕਿ ਅਮਿਤੋ ਸੁਬਾਸ ਹੈਂ ॥
ਕਿ ਅਜਬ ਸਰੂਪ ਹੈਂ ॥ ਕਿ ਅਮਿਤੋ ਬਿਭੂਤ ਹੈਂ ॥੧੫੯॥
ਕਿ ਅਮਿਤੋ ਪਸਾ[15] ਹੈਂ ॥ ਕਿ ਆਤਮ ਪ੍ਰਭਾ ਹੈਂ ॥
ਕਿ ਅਚੱਲ ਅਨੰਗ ਹੈਂ ॥ ਕਿ ਅਮਿਤੋ ਅਭੰਗ ਹੈਂ ॥੧੬੦॥

ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

ਮੁਨਿ[16] ਮਨਿ ਪ੍ਰਨਾਮ ॥ ਗੁਨਿ[17] ਗਨ ਮੁਦਾਮ ॥
ਅਰਿ[18] ਬਰ ਅਗੰਜ ॥ ਹਰਿ ਨਰ ਪ੍ਰਭੰਜ[19] ॥੧੬੧॥
ਅਨ[20] ਗਨ ਪ੍ਰਨਾਮ ॥ ਮੁਨਿ ਮਨਿ ਸਲਾਮ ॥
ਹਰਿ[21] ਨਰ ਅਖੰਡ ॥ ਬਰ[22] ਨਰ ਅਮੰਡ[23] ॥੧੬੨॥
ਅਨਭਵ ਅਨਾਸ ॥ ਮੁਨਿ ਮਨਿ ਪ੍ਰਕਾਸ ॥
ਗੁਨਿ ਗਨ ਪ੍ਰਨਾਮ ॥ ਜਲ ਥਲ ਮੁਦਾਮ ॥੧੬੩॥

---

1. ਦੁਸ਼ਮਣ ਨੂੰ ਹਰਾ ਦੇਣ ਵਾਲਾ 2. ਡਰ ਨੂੰ ਪਰੇ ਸੁੱਟਣ ਵਾਲਾ 3. ਵੈਰੀਆਂ ਲਈ ਅਜਿੱਤ ਹੈ 4. ਰੋਜੀ ਦੇਣ ਵਾਲਾ 5. ਸਾਰਿਆਂ ਦੀ ਬਾਣੀ 6. ਉੱਤਮ ਭਾਗਾਂ ਵਾਲਾ, ਸੁਭਾਗਸ਼ਾਲੀ 7. ਸੁਰਗਾਂ ਵਿਚ ਵਸਣ ਵਾਲਾ 8. ਸਭ ਥਾਂ ਪਹੁੰਚਣ ਵਾਲਾ 9. ਸਦਾ ਅਨੰਦ ਰਹਿਣ ਵਾਲਾ 10. ਸਭ ਦੀ ਪਛਾਣ ਵਾਲਾ 11. ਸਭ ਵਿਚ ਅਦਿੱਖ ਹੈ 12. ਧਰਤੀ ਤੇ ਅਕਾਸ਼ 13. ਗੰਭੀਰ ਈਮਾਨ ਵਾਲਾ 14. ਸਾਹਸ ਦੀ ਆਭਾ 15. ਪਸਾਰਾ 16. ਮੁਨੀ ਮਨ ਕਰ ਕੇ ਨਮਸਕਾਰਦੇ ਹਨ 17. ਸਦਾ ਹੀ ਗੁਣਾਂ ਦਾ ਖ਼ਜ਼ਾਨਾਂ ਹੈ 18. ਵੈਰੀਆਂ ਦੇ ਬਲ ਤੋਂ ਅਜਿੱਤ 19. ਨਾਸ਼ ਕਰਨ ਵਾਲਾ 20. ਅਣਗਿਣਤ 21. ਨਰਾਂ ਦਾ ਸੁਆਮੀ, ਨਰੇਸ਼ 22. ਮਨੁੱਖਾਂ ਤੋਂ ਸ੍ਰੇਸ਼ਟ 23. ਅਤਿ ਸੋਭਾ ਵਾਲਾ

ਅਨਛਿੱਜ ਅੰਗ ॥ ਆਸਨ[1] ਅਭੰਗ ॥
ਉਪਮਾ ਅਪਾਰ ॥ ਗਤਿ ਮਿਤਿ ਉਦਾਰ[2] ॥੧੬੪॥
ਜਲ ਥਲ ਅਮੰਡ[3] ॥ ਦਿਸ[4] ਵਿਸ ਅਭੰਡ[5]
ਜਲ ਥਲ ਮਹੰਤ[6] ॥ ਦਿਸ ਵਿਸ ਬਿਅੰਤ ॥੧੬੫॥
ਅਨਭਵ ਅਨਾਸ ॥ ਧ੍ਰਿਤ[7] ਧਰ ਧੁਰਾਸ ॥
ਆਜਾਨ[8] ਬਾਹੁ ॥ ਏਕੈ ਸਦਾਹੁ ॥੧੬੬॥
ਓਅੰਕਾਰ ਆਦਿ ॥ ਕਥਨੀ ਅਨਾਦਿ॥
ਖਲ[9] ਖੰਡ[10] ਖ਼ਿਆਲ[11] ॥ ਗੁਰਬਰ[12] ਅਕਾਲ ॥੧੬੭॥
ਘਰ ਘਰਿ ਪ੍ਰਨਾਮ ॥ ਚਿਤ ਚਰਨ ਨਾਮੁ ॥
ਅਨਛਿੱਜ ਗਾਤ[13] ॥ ਆਜਿਜ[14] ਨ ਬਾਤ ॥੧੬੮॥
ਅਨਝੰਝ[15] ਗਾਤ ॥ ਅਨਰੰਜ[16] ਬਾਤ ॥
ਅਨਟੁਟ ਭੰਡਾਰ ॥ ਅਨਠਟ[17] ਅਪਾਰ ॥੧੬੯॥
ਆਡੀਠ[18] ਧਰਮ ॥ ਅਤਿਢੀਠ[19] ਕਰਮ ॥
ਅਣਬ੍ਰਿਣ[20] ਅਨੰਤ ॥ ਦਾਤਾ ਮਹੰਤ ॥੧੭੦॥

ਹਰਿਬੋਲਮਨਾ[21] ਛੰਦ ॥ ਤ੍ਵ ਪ੍ਰਸਾਦਿ ॥

ਕਰੁਣਾਲਯ[22] ਹੈਂ ॥ ਅਰਿ[23] ਘਾਲਯ ਹੈਂ ॥
[24]ਖਲ ਖੰਡਨ ਹੈਂ ॥ ਮਹਿ[25] ਮੰਡਨ ਹੈਂ ॥੧੭੧॥
ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥
ਕਲਿ[26] ਕਾਰਣ ਹੈਂ ॥ ਸਰਬ[27] ਉਬਾਰਣ ਹੈਂ ॥੧੭੨॥
ਧ੍ਰਿਤ[28] ਕੇ ਧ੍ਰਣ ਹੈਂ ॥ ਜਗ ਕੇ ਕ੍ਰਣ[29] ਹੈਂ ॥
ਮਨ ਮਾਨਿਯ ਹੈਂ ॥ ਜਗ ਜਾਨਿਯ ਹੈਂ ॥੧੭੩॥

---

1. ਤਖ਼ਤ, ਸਥਾਨ 2. ਵਿਸ਼ਾਲ 3. ਵੱਡੀ ਸ਼ੋਭਾ ਵਾਲਾ 4. ਦਿਸ਼ਾ ਤੇ ਉਪਦਿਸ਼ਾ 5. ਨਿੰਦਾ ਤੇ ਰਹਿਤ 6. ਸਭ ਤੋਂ ਵੱਡਾ 7. ਧੀਰਜ ਧਾਰਨ ਵਾਲਿਆਂ ਦਾ ਧੁਰਾ 8. ਗੋਡਿਆਂ ਤਕ ਲੰਮੀਆਂ ਬਾਹਾਂ ਵਾਲਾ 9. ਨੀਚ, ਦੁਸ਼ਟ 10. ਨਾਸ਼ 11. ਫੁਰਨਾ 12. ਵੱਡੇ ਬਲ ਵਾਲਾ, ਮਹਾਂਬਲੀ 13. ਸਰੀਰ 14. ਬੇਮੁਥਾਜ 15. ਕਾਂਬੇ ਬਿਨਾਂ, ਅਡੋਲ 16. ਰੰਜ ਰਹਿਤ, ਗੁੱਸੇ ਤੋਂ ਬਿਨਾਂ 17. ਜੋ ਕਿਸੇ ਦਾ ਕਾਇਮ ਨ ਕੀਤਾ ਹੋਵੇ 18. ਅਡਿੱਠ, ਅਣਦਿਸਦਾ 19. ਨਿਡਰ, ਨਿਧੜਕ 20. ਜੋ ਵਿੰਨ੍ਹਿਆ ਨ ਜਾ ਸਕੇ 21. ਇਕ ਛੰਦ ਦਾ ਨਾਮ 22. ਕਰੁਣਾ ਦਾ ਘਰ, ਤਰਸ ਦਾ ਘਰ 23. ਦੁਸ਼ਮਣ ਨੂੰ ਨਾਸ਼ ਕਰਨ ਵਾਲਾ 24. ਨੀਚ-ਘਾਤਕ ਹੈਂ 25. ਪ੍ਰਿਥਵੀ ਨੂੰ ਸਜਾਉਣ ਵਾਲਾ 26. ਜੁੱਧਾਂ ਦਾ ਕਾਰਨ 27. ਸਭ ਨੂੰ ਬਚਾਉਣ ਵਾਲਾ 28. ਧਰਤੀ ਦਾ ਆਸਰਾ 29. ਬਣਾਉਣ ਵਾਲਾ

ਸਰਬੰ ਭਰ[1] ਹੈ ॥ ਸਰਬੰ ਕਰ[2] ਹੈਂ ॥
ਸਰਬ ਪਾਸਿਯ[3] ਹੈ ॥ ਸਰਬ ਨਾਸਿਯ ਹੈਂ॥੧੭੪॥
ਕਰੁਣਾਕਰ[4] ਹੈਂ ॥ ਬਿਸ੍ਵੰਭਰ[5] ਹੈਂ ॥
ਸਰਬੇਸ੍ਵਰ[6] ਹੈਂ ॥ ਜਗਤੇਸ੍ਵਰ ਹੈਂ ॥੧੭੫॥
ਬ੍ਰਹਮੰਡਸ[7] ਹੈਂ ॥ ਖਲ[8] ਖੰਡਸ ਹੈਂ ॥
ਪਰ[9] ਤੇ ਪਰ ਹੈਂ ॥ ਕਰੁਣਾਕਰ ਹੈਂ ॥੧੭੬॥
ਅਜਪਾ[10] ਜਪ ਹੈਂ ॥ ਅਥਪਾ[11] ਥਪ ਹੈਂ ॥
ਅਕ੍ਰਿਤਾ[12] ਕ੍ਰਿਤ ਹੈਂ ॥ ਅੰਮ੍ਰਿਤਾ[13] ਮ੍ਰਿਤ ਹੈਂ ॥੧੭੭॥
ਅਮ੍ਰਿਤਾ ਮ੍ਰਿਤ ਹੈਂ ॥ ਕਰਣਾ[14] ਕ੍ਰਿਤ ਹੈਂ ॥
ਅਕ੍ਰਿਤਾ ਕ੍ਰਿਤ ਹੈਂ ॥ ਧਰਣੀ[15] ਧ੍ਰਿਤ ਹੈਂ ॥੧੭੮॥
ਅਮ੍ਰਿਤੇਸ੍ਵਰ[16] ਹੈਂ ॥ ਪਰਮੇਸ੍ਵਰ ਹੈਂ ॥
ਅਕ੍ਰਿਤਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥੧੭੯॥
ਅਜਬਾ[17] ਕ੍ਰਿਤ ਹੈਂ ॥ ਅਮ੍ਰਿਤਾ ਅਮ੍ਰਿਤ ਹੈਂ ॥
ਨਰ[18] ਨਾਇਕ ਹੈਂ ॥ਖਲ ਘਾਇਕ ਹੈਂ ॥੧੮੦॥
ਬਿਸ੍ਵੰਭਰ ਹੈਂ ॥ ਕਰੁਣਾਲਯ ਹੈਂ ॥
ਨ੍ਰਿਪ[19] ਨਾਇਕ ਹੈਂ ॥ ਸਰਬ ਪਾਇਕ[20] ਹੈਂ ॥੧੮੧॥
ਭਵ[21] ਭੰਜਨ ਹੈਂ ॥ ਅਰਿ ਗੰਜਨ ਹੈਂ ॥
ਰਿਪੁ[22] ਤਾਪਨੁ ਹੈਂ ॥ ਜਪੁ[23] ਜਾਪਨ ਹੈਂ ॥੧੮੨॥
ਅਕਲੰ[24] ਕ੍ਰਿਤ ਹੈਂ ॥ ਸਰਬਾ[25] ਕ੍ਰਿਤ ਹੈਂ ॥
ਕਰਤਾਕਰ[26] ਹੈਂ ॥ ਹਰਤਾ ਹਰਿ[27] ਹੈਂ ॥੧੮੩॥
ਪਰਮਾਤਮ ਹੈਂ ॥ ਸਰਬਾਤਮ ਹੈਂ ॥

---

1. ਪਾਲਣ ਵਾਲਾ 2. ਪੈਦਾ ਕਰਨ ਵਾਲਾ 3. ਨੇੜੇ ਵਸਣ ਵਾਲਾ 4. ਦਇਆ ਦੀ ਖਾਣ 5. ਜਗਤ ਨੂੰ ਪਾਲਣ ਵਾਲਾ 6. ਸਭ ਦਾ ਮਾਲਕ 7. ਬ੍ਰਹਮੰਡ ਦੇ ਪਰਾਣ, ਜਗਤ ਦੀ ਜਿੰਦ 8. ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ 9. ਪਰੇ ਤੋਂ ਪਰੇ, ਅਪਰੰਪਾਰ 10. ਜਪਾਂ ਤੋਂ ਪਰੇ 11. ਥਾਪਿਆ ਨ ਜਾਣ ਵਾਲਾ 12. ਜਿਸ ਦੀ ਮੂਰਤੀ ਨਹੀਂ ਬਣਾਈ ਜਾ ਸਕਦੀ 13. ਸਦਾ ਅਮਰ ਹੈ 14. ਤਰਸ ਦੀ ਮੂਰਤੀ 15. ਧਰਤੀ ਦਾ ਆਸਰਾ 16. ਅੰਮ੍ਰਿਤ ਦਾ ਮਾਲਕ ਹੈ 17. ਅਸਚਰਜ ਮੂਰਤੀ 18. ਮਨੁੱਖਾਂ ਦਾ ਨੇਤਾ ਤੇ ਮੁਖੀਆ 19. ਰਾਜਿਆਂ ਦਾ ਸੁਆਮੀ 20. ਪਾਲਣਾ ਕਰਨ ਵਾਲਾ 21. ਸੰਸਾਰ ਨੂੰ ਨਾਸ ਕਰਨ ਵਾਲਾ 22. ਵੈਰੀਆਂ ਨੂੰ ਨਾਸ਼ ਕਰਨ ਵਾਲਾ 23. ਜਪਾਉਣ ਵਾਲਾ 24. ਕਲੰਕ-ਰਹਿਤ 25. ਸਰਬ ਰੂਪ, ਸੰਪੂਰਣ ਸਰੂਪ 26. ਪੈਦਾ ਕਰਨ ਵਾਲਾ 27. ਨਾਸ ਕਰਨ ਵਾਲਾ

ਆਤਮ ਬਸ ਹੈਂ ॥ ਜਸ[1] ਕੇ ਜਸ ਹੈਂ ॥੧੮੪॥

ਭੁਜੰਗ ਪ੍ਰਯਾਤ ਛੰਦ ॥

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥
ਨਮੋ ਅੰਧਕਾਰੇ ਨਮੋ ਤੇਜ[2] ਤੇਜੇ ॥
ਨਮੋ ਬ੍ਰਿੰਦ[3] ਬ੍ਰਿੰਦੇ ਨਮੋ ਬੀਜ[4] ਬੀਜੇ ॥੧੮੫॥
ਨਮੋ ਰਾਜਸੰ[5] ਤਾਮਸੰ[6] ਸਾਂਤ[7] ਰੂਪੇ ॥
ਨਮੋ ਪਰਮ ਤੱਤੰ[8] ਅਤੱਤੰ[9] ਸਰੂਪੇ ॥
ਨਮੋ ਜੋਗ ਜੋਗੇ[10] ਨਮੋ ਗਿਆਨ[11] ਗਿਆਨੇ ॥
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥੧੮੬॥
ਨਮੋ ਜੁਧੇ ਜੁਧੇ[12] ਨਮੋ ਗਿਆਨ ਗਿਆਨੇ ॥
ਨਮੋ ਭੋਜ[13] ਭੋਜੇ ਨਮੋ ਪਾਨ[14] ਪਾਨੇ ॥
ਨਮੋ ਕਲਹ[15] ਕਰਤਾ ਨਮੋ ਸਾਂਤ ਰੂਪੇ ॥
ਨਮੋ ਇੰਦ੍ਰ ਇੰਦ੍ਰੇ ਅਨਾਦੰ[16] ਬਿਭੂਤੇ ॥੧੮੭॥
ਕਲੰਕਾਰ[17] ਰੂਪੇ ਅਲੰਕਾਰ[18] ਅਲੰਕੇ ॥
ਨਮੋ ਆਸ ਆਸੇ ਨਮੋ ਬਾਂਕ[19] ਬੰਕੇ ॥
ਅਭੰਗੀ ਸਰੂਪੇ ਅਨੰਗੀ ਅਨਾਮੇ ॥
ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੮੮॥

ਏਕ ਅਛਰੀ[20] ਛੰਦ ॥

ਅਜੈ ॥ ਅਲੈ[21] ॥ ਅਭੈ ॥ ਅਬੈ[22] ॥੧੮੯॥
ਅਭੂ ॥ ਅਜੂ[23] ॥ ਅਨਾਸ[24] ॥ ਅਕਾਸ[25] ॥੧੯੦॥
ਅਗੰਜ ॥ ਅਭੰਜ ॥ ਅਲੱਖ ॥ ਅਭੱਖ[26] ॥੧੯੧॥

---

1. ਆਪਣੇ ਜਿਹਾ ਆਪ ਹੀ ਹੈਂ 2. ਮਹਾਂ ਤੇਜ ਵਾਲਾ 3. ਇਕੱਠ, ਸਮੂਹ 4. ਬੀਜਾਂ ਦਾ ਬੀਜ, ਸੂਖਮ ਤੋਂ ਸੂਖਮ 5. ਰਜੋ ਗੁਣ 6. ਤਮੋ ਗੁਣ 7. ਸਤੋ ਗੁਣ 8. ਮੂਲ ਤੱਤ 9. ਪੰਜ ਤੱਤਾਂ ਤੋਂ ਰਹਿਤ 10. ਜੋਗਾ ਸਿਰ ਜੋਗ 11. ਮਹਾਂ ਗਿਆਨ, ਗਿਆਨਾ ਸਿਰ ਗਿਆਨ 12. ਜੁੱਧ ਵਿਚ ਜਿੱਤਣ ਵਾਲਾ 13. ਭੋਜਨ ਦਾ ਭੋਜਨ 14. ਪੀਣ ਯੋਗ ਪਦਾਰਥਾਂ ਵਿਚੋਂ ਸਾਰ ਰੂਪ 15. ਕਲੇਸ਼, ਝਗੜਾ 16. ਅਨਾਦੀ 17. ਕਲਾਵੰਤ 18. ਗਹਿਣਿਆਂ ਭੂਸ਼ਣਾਂ ਨਾਲ ਸਜਿਆ ਹੋਇਆ 19. ਬਾਂਕਿਆਂ ਦਾ ਬਾਂਕਾ, ਸੋਹਣਿਆਂ ਦਾ ਸੋਹਣਾ 20. ਇਕ ਅੱਖਰ ਵਾਲਾ ਛੰਦ 21. ਨਾਸ਼ ਰਹਿਤ 22. ਇਕ ਰਸ, ਜਿਹੜਾ ਨਾ ਬਦਲੇ 23. ਜਨਮ ਰਹਿਤ 24. ਨਾਸ ਰਹਿਤ 25. ਸਰਬ ਵਿਆਪਕ 26. ਜਿਸ ਨੂੰ ਖੁਰਾਕ ਦੀ ਲੋੜ ਨਹੀ

ਅਕਾਲ ॥ ਦਿਆਲ ॥ ਅਲੇਖ ॥ ਅਭੇਖ ॥ ੧੯੨॥
ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥
ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ[1] ॥੧੯੪॥
ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥੧੯੫॥
ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥

ਭੁਜੰਗ ਪ੍ਰਯਾਤ ਛੰਦ ॥

ਨਮਸਤੁਲ ਪ੍ਰਣਾਮੇ ਸਮਸਤੁਲ[2] ਪ੍ਰਣਾਸੇ ॥
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥
ਕੁਕਰਮੰ ਪ੍ਰਣਾਸੀ ਸੁਧਰਮੰ[3] ਬਿਭੂਤੇ ॥੧੯੭॥
ਸਦਾ ਸੱਚਿਦਾਨੰਦ ਸੱਤ੍ਰੰ[4] ਪ੍ਰਣਾਸੀ ॥
ਕਰੀਮੁਲ[5] ਕੁਨਿੰਦਾ ਸਮਸਤੁਲ ਨਿਵਾਸੀ ॥
ਅਜਾਇਬ[6] ਬਿਭੂਤੇ ਗਜਾਇਬ[7] ਗਨੀਮੇ ॥
ਹਰੀਅੰ ਕਰੀਅੰ ਕਰੀਮੁਲ[8] ਰਹੀਮੇ ॥੧੯੮॥
ਚੱਤ੍ਰ ਚਕ੍ਰ ਵਰਤੀ ਚਤ੍ਰ ਚੱਕ੍ਰ ਭੁਗਤੇ[9]॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ[10]॥
ਦੁਕਾਲੰ[11] ਪ੍ਰਣਾਸੀ ਦਿਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ[12] ਬਿਭੂਤੇ ॥੧੯੯॥

---

1. ਜੋ ਮੋਨ ਨਹੀਂ ਧਾਰਦਾ 2. ਜੋ ਸਭ ਦਾ ਨਾਸ ਕਰਨ ਵਾਲਾ ਹੈ 3. ਚੰਗੇ ਧਰਮ ਦੀ ਸੰਪਤੀ ਵਾਲਾ 4. ਜੋ ਵੈਰੀਆਂ ਦਾ ਨਾਸ਼ ਕਰਨ ਵਾਲਾ ਹੈ 5. ਉਹ ਬਖ਼ਸ਼ਿਸ਼ਾਂ ਕਰਨ ਵਾਲਾ ਹੈ 6. ਉਸ ਦਾ ਪਰਤਾਪ ਅਸਚਰਜ ਹੈ 7. ਦੁਸ਼ਮਣਾਂ ਉਤੇ ਕਹਿਰ ਢਾਹੁਣ ਵਾਲਾ 8. ਬਖ਼ਸ਼ਿਸ਼ ਵਾਲਾ ਤੇ ਰਹਿਮ ਕਰਨ ਵਾਲਾ 9. ਭੋਗਣ ਵਾਲਾ 10. ਸਾਰਿਆਂ ਨਾਲ ਜੁੜਿਆ ਹੋਇਆ 11. ਉਹ ਦੋ ਕਾਲਾਂ (ਜਨਮ ਤੇ ਮਰਨ) ਦੇ ਦੁਖ ਨਾਸ ਕਰਨ ਵਾਲਾ 12. ਜਿਸ ਦਾ ਪਰਤਾਪ ਕਦੇ ਨਾਸ ਨ ਹੋਵੇ

## ੧ੴ ਵਾਹਿਗੁਰੂ ਜੀ ਕੀ ਫ਼ਤਹ ॥
### ਪਾਤਿਸ਼ਾਹੀ ੧੦
## ਤ੍ਵਪ੍ਰਸਾਦਿ ਸਵੱਯੇ

---

ਸ੍ਰਾਵਗ[1] ਸੁੱਧ[2] ਸਮੂਹ ਸਿਧਾਨ[3] ਕੇ
ਦੇਖ ਫਿਰਿਓ ਘਰ ਜੋਗ[4] ਜਤੀ ਕੇ ॥
ਸੂਰ[5] ਸੁਰਾਰਦਨ[6] ਸੁੱਧ ਸੁਧਾਦਿਕ[7]
ਸੰਤ ਸਮੂਹ ਅਨੇਕ ਮਤੀ[8] ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ[9]
ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ[10] ਕ੍ਰਿਪਾ
ਹੂੰ ਤੇ ਏਕ ਰਤੀ[11] ਬਿਨੁ ਏਕ ਰਤੀ[12] ਕੇ ॥੧॥੨੧॥
ਮਾਤੇ[13] ਮਤੰਗ[14] ਜਰੇ[15] ਜਰ[16] ਸੰਗ
ਅਨੂਪ ਉਤੰਗ[17] ਸੁਰੰਗ[18] ਸਵਾਰੇ ॥
ਕੋਟ ਤੁਰੰਗ[19] ਕੁਰੰਗ[20] ਸੇ ਕੂਦਤ
ਪਉਨ[21] ਕੇ ਗਉਨ ਕੋ ਜਾਤ ਨਿਵਾਰੇ ॥
ਭਾਰੀ[22] ਭੁਜਾਨ ਕੇ ਭੂਪ ਭਲੀ ਬਿਧਿ
ਨਿਆਵਤ ਸੀਸ ਨ ਜਾਤ ਬਿਚਾਰੇ ॥
ਏਤੇ ਭਏ ਤੁ ਕਹਾ ਭਏ ਭੂਪਤਿ

---

1. ਬੋਧੀ ਭਿਕਸ਼ੂ 2. ਸੁੱਚਮ ਕਰਨ ਵਾਲੇ ਕਰਮ ਕਾਂਡੀ 3. ਸਿੱਧ ਪੁਰਖ 4. ਜੋਗੀ 5. ਸੂਰਮੇ 6. ਦੇਵਤਿਆਂ ਦੇ ਵੈਰੀ, ਦੈਂਤ 7. ਅੰਮ੍ਰਿਤ ਪੀਣ ਵਾਲੇ, ਦੇਵਤੇ 8. ਮਤ ਮਤਾਂਤਰਾਂ ਵਾਲੇ 9. ਧਰਮ 10. ਪ੍ਰੇਮ, ਭਾਵਨਾ 11. ਪ੍ਰੀਤ 12. ਰੱਤੀ ਦੇ ਤੁਲ ਹਨ 13. ਮਸਤ 14. ਹਾਥੀ 15. ਸਜੇ ਹੋਏ 16. ਸੋਨੇ ਨਾਲ 17. ਉੱਚੇ ਕੱਦ ਵਾਲੇ 18. ਸੁੰਦਰ, ਸੋਹਣੇ ਰੰਗ ਵਾਲੇ 19. ਘੋੜੇ 20. ਹਰਨ ਵਾਂਙ 21. ਹਵਾ ਦੀ ਤੇਜ਼ੀ ਨੂੰ ਮਾਤ ਪਾ ਦੇਂਦੇ ਹਨ 22. ਤਕੜੀਆਂ ਬਾਹਵਾਂ ਵਾਲੇ

ਅੰਤ ਕੋ ਨਾਂਗੇ[1] ਹੀ ਪਾਂਇ ਪਧਾਰੇ ॥੨॥੨੨॥
ਜੀਤ ਫਿਰੈ ਸਭ ਦੇਸ ਦਿਸਾਨ[2] ਕੋ
ਬਾਜਤ ਢੋਲ ਮ੍ਰਿਦੰਗ[3] ਨਗਾਰੇ ॥
ਗੁੰਜਤ[4] ਗੂੜ[5] ਗਜਾਨ ਕੇ ਸੁੰਦਰ
ਹਿੰਸਤ[6] ਹੈਂ ਹਯਰਾਜ[7] ਹਜਾਰੇ ॥
ਭੂਤ ਭਵਿੱਖ ਭਵਾਨ[8] ਕੇ ਭੂਪਤ
ਕਉਨੁ ਗਨੈ[9] ਨਹੀਂ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ[10] ਕੋ ਅੰਤ ਕੇ[11] ਧਾਮ ਸਿਧਾਰੇ ॥੩॥੨੩॥
ਤੀਰਥ ਨਾਨ ਦਇਆ ਦਮ[12] ਦਾਨ
ਸੁ ਸੰਜਮ ਨੇਮ ਅਨੇਕ ਬਿਸੇਖੈ[13] ॥
ਬੇਦ ਪੁਰਾਨ ਕਤੇਬ ਕੁਰਾਨ
ਜਮੀਨ ਜਮਾਨ ਸਬਾਨ[14] ਕੇ ਪੇਖੈ ॥
ਪਉਨ ਅਹਾਰ ਜਤੀ ਜਤ ਧਾਰ
ਸਬੈ ਸੁ ਬਿਚਾਰ ਹਜਾਰ ਕ[15] ਦੇਖੈ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ
ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥
ਸੁਧ[16] ਸਿਪਾਹ ਦੁਰੰਤ[17] ਦੁਬਾਹ
ਸੁ ਸਾਜ[18] ਸਨਾਹ[19] ਦੁਰਜਾਨ[20] ਦਲੈਂਗੇ ॥
ਭਾਰੀ ਗੁਮਾਨ[21] ਭਰੇ ਮਨ ਮੈਂ
ਕਰ[22] ਪਰਬਤ ਪੰਖ ਹਲੇ ਨ ਹਲੈਂਗੇ ॥
ਤੋਰਿ[23] ਅਰੀਨ ਮਰੋਰਿ[24] ਮਵਾਸਨ

---

1. ਨੰਗੇ ਪੈਰੀਂ ਹੀ ਪਧਾਰਦੇ ਹਨ 2. ਦੇਸ਼ ਦਿਸ਼ਾਂਤਰ 3. ਢੋਲਕ ਵਰਗਾ ਇਕ ਲੰਬੂਤਰਾ ਸਾਜ਼ 4. ਗੂੰਜਦੇ ਹਨ, ਚਿੰਘਾੜਦੇ ਹਨ 5. ਹਾਥੀਆਂ ਦਾ ਸਮੂਹ 6. ਹਿਣਕਦੇ ਹਨ 7. ਵਧੀਆ ਘੋੜੇ 8. ਵਰਤਮਾਨ ਕਾਲ 9. ਕੌਣ ਗਿਣ ਸਕਦਾ ਹੈ, ਉਹ ਵਿਚਾਰੇ ਨਹੀਂ ਜਾ ਸਕਦੇ 10. ਅਖੀਰ ਨੂੰ 11. ਜਮਰਾਜ ਦੇ ਘਰ ਚਲੇ ਗਏ 12. ਇੰਦ੍ਰੀਆਂ ਨੂੰ ਵਸ ਕਰਨਾ 13. ਵਿਸ਼ੇਸ਼ 14. ਸਭਨਾਂ ਨੂੰ ਵੇਖਦਾ ਹੈ 15. ਹਜਾਰਾਂ 16. ਚੰਗੇ ਸਿਪਾਹੀ 17. ਦੁਹਾਂ ਭੁਜਾਵਾਂ ਨਾਲ ਹਥਿਆਰ ਚਲਾਉਣ ਵਾਲੇ ਪ੍ਰਬਲ ਸਿਪਾਹੀ 18. ਸੁਸੱਜਤ 19. ਸੰਜੋਅ 20. ਦੁਰਜਨ, ਵੈਰੀ 21. ਹੰਕਾਰ 22. ਜੇਕਰ ਪਰਬਤ ਖੰਭ ਲਾ ਕੇ ਹਿਲ ਜਾਣ, ਤਾਂ ਵੀ ਉਹ ਅਹਿਲ ਰਹਿਣਗੇ 23. ਵੈਰੀਆਂ ਨੂੰ ਤੋੜਨਾ, ਨਾਸ਼ ਕਰਨਾ 24. ਦੁਸ਼ਟਾਂ ਨੂੰ ਮਰੋੜਨਾ

ਮਾਤੇ[1] ਮਤੰਗਨਿ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ
ਤਿਆਗਿ ਜਹਾਨ ਨਿਦਾਨ[2] ਚਲੈਂਗੇ ॥੫॥੨੫॥
ਬੀਰ[3] ਅਪਾਰ ਬਡੇ ਬਰਿਆਰ[4]
ਅਬਿਚਾਰਹਿ[5] ਸਾਰ[6] ਕੀ ਧਾਰ ਭਛੱਯਾ[7] ॥
ਤੋਰਤ ਦੇਸ ਮਲਿੰਦ[8] ਮਵਾਸਨ
ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ[9] ਗੜ੍ਹਾਨ ਕੇ ਤੋੜਨਹਾਰ ਸੁ
ਬਾਤਨ[10] ਹੀਂ ਚੱਕ ਚਾਰ ਲਵੱਯਾ ॥
ਸਾਹਿਬੁ ਸ੍ਰੀ ਸਭ ਕੋ ਸਿਰਨਾਇਕ[11]
ਜਾਚਕ[12] ਅਨੇਕ ਸੁ ਏਕ ਦਿਵੱਯਾ[13] ॥੬॥੨੬॥
ਦਾਨਵ ਦੇਵ ਫਨਿੰਦ ਨਿਸਾਚਰ[14]
ਭੂਤ ਭਵਿੱਖ ਭਵਾਨ ਜਪੈਂਗੇ ॥
ਜੀਵ ਜਿਤੇ[15] ਜਲ ਮੈ ਥਲ ਮੈ
ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥
ਪੁੰਨ ਪ੍ਰਤਾਪਨ ਬਾਢ[16] ਜੈਤ[17] ਧੁਨਿ
ਪਾਪਨ ਕੇ ਬਹੁ ਪੁੰਜ[18] ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈ ਜਗ
ਸਤ੍ਰ ਸਭੈ ਅਵਲੋਕ[19] ਚਪੈਂਗੇ[20] ॥੭॥੨੭॥
ਮਾਨਵ ਇੰਦ੍ਰ ਗਜਿੰਦ੍ਰ ਨਰਾਧਪ[21]
ਜੌਨ[22] ਤ੍ਰਿਲੋਕ ਕੋ ਰਾਜ ਕਰੈਂਗੇ ॥
ਕੋਟਿ ਇਸਨਾਨ[23] ਗਜਾਦਿਕ[24] ਦਾਨ

---

1. ਮਸਤ ਹਾਥੀਆਂ ਦਾ ਮਾਣ ਮਲ ਦੇਣ ਵਾਲੇ 2. ਅੰਤ, ਓੜਕ 3. ਮਹਾਬਲੀ 4. ਬਲਵਾਨ 5. ਬਿਨਾ ਵਿਚਾਰੇ ਕੀਤਿਆਂ ਨਿਸੰਗ ਹੋ ਕੇ ਜੂਝਣ ਵਾਲੇ 6. ਲੋਹਾ, ਸ਼ਸਤ੍ਰ 7. ਖਾਣ ਵਾਲੇ, ਸਹਿਣ ਵਾਲੇ 8. ਦੁਸ਼ਟਾਂ ਨੂੰ ਮਲ ਦੇਣ ਵਾਲੇ 9. ਮਜ਼ਬੂਤ ਕਿਲ੍ਹੇ 10. ਗੱਲਾਂ ਨਾਲ ਚਹੁੰ ਚੱਕਾਂ ਨੂੰ ਫ਼ਤਹ ਕਰਨ ਵਾਲਾ 11. ਸ਼੍ਰੋਮਣੀ ਨੇਤਾ 12. ਜਾਚਨਾ ਕਰਨ ਵਾਲੇ, ਮੰਗਤੇ, ਭੀਖਕ 13. ਦੇਣ ਵਾਲਾ, ਦਾਤਾ 14. ਰਾਖਸ਼ 15. ਜਿਤਨੇ, ਜਿੰਨੇ ਵੀ 16. ਵਧਣਗੇ 17. ਜੈ ਜੈ ਕਾਰ ਦੀ ਧੁਨੀ 18. ਢੇਰ, ਸਮੂਹ 19. ਵੇਖ ਕੇ 20. ਖਿੱਝਣਗੇ, ਸੜਨਗੇ 21. ਮਹਾਰਾਜੇ 22. ਜੇਹੜੇ 23. ਇਸ਼ਨਾਨ 24. ਹਾਥੀ ਆਦਿਕ

ਅਨੇਕ ਸੁਅੰਬਰ[1] ਸਾਜ ਬਰੈਂਗੇ ॥
ਬ੍ਰਹਮ ਮਹੇਸਰ ਬਿਸਨ ਸਚੀਪਤਿ[2]
ਅੰਤ ਫਸੇ ਜਮ ਫਾਸਿ ਪਰੈਂਗੇ ॥
ਜੇ ਨਰ ਸ੍ਰੀਪਤਿ ਕੇ ਪ੍ਰਸ[3] ਹੈਂ ਪਗ
ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥
ਕਹਾ ਭਯੋ ਜੋ ਦੋਊ ਲੋਚਨ[4] ਮੂੰਦ ਕੈ[5]
ਬੈਠਿ ਰਹਿਓ ਬਕ[6] ਧਿਆਨ ਲਗਾਇਓ ॥
ਨ੍ਹਾਤ[7] ਫਿਰਿਓ ਲੀਏ ਸਾਤ ਸਮੁਦ੍ਰਨਿ
ਲੋਕ ਗਯੋ ਪਰਲੋਕ ਗਵਾਇਓ ॥
ਬਾਸ[8] ਕੀਓ ਬਿਖਿਆਨ[9] ਸੋਂ ਬੈਠ ਕੈ
ਐਸੇ ਹੀ ਐਸੇ ਸੁ ਬੈਸ[10] ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥੯॥੨੯॥
ਕਾਹੂ ਲੈ ਪਾਹਨ[11] ਪੂਜ ਧਰਯੋ ਸਿਰ
ਕਾਹੂ ਲੈ ਲਿੰਗ[12] ਗਰੇ ਲਟਕਾਇਓ ॥
ਕਾਹੂ ਲਖਿਓ[13] ਹਰਿ ਅਵਾਚੀ[14] ਦਿਸਾ ਮਹਿ
ਕਾਹੂ ਪਛਾਹ[15] ਕੋ ਸੀਸ ਨਿਵਾਇਓ ॥
ਕੋਊ ਬੁਤਾਨ ਕੋ[16] ਪੂਜਤ ਹੈ ਪਸੁ[17]
ਕੋਊ ਮ੍ਰਿਤਾਨ[18] ਕੋ ਪੂਜਨ ਧਾਇਓ ॥
ਕੂਰ[19] ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

---

1. ਸੁਅੰਬਰਾਂ ਵਿਚ ਸੱਜ ਧੱਜ ਨਾਲ ਸੁੰਦਰੀਆਂ ਨੂੰ ਵਰਨਗੇ 2. ਸ਼ਚੀ ਦਾ ਪਤੀ, ਇੰਦ੍ਰ 3. ਪਰਸਣਗੇ, ਛੋਹਣਗੇ 4. ਅੱਖੀਆਂ 5. ਬੰਦ ਕਰ ਕੇ 6. ਬਗਲਾ 7. ਨ੍ਹਾਉਂਦੇ ਫਿਰੇ 8. ਵਾਸਾ 9. ਜੰਗਲ, ਵਨ 10. ਆਯੂ, ਉਮਰ 11. ਪੱਥਰ 12. ਸ਼ਿਵਲਿੰਗ 13. ਵੇਖਿਆ 14. ਦੱਖਣ 15. ਪੱਛਮ 16. ਬੁੱਤਾਂ ਨੂੰ, ਮੂਰਤੀਆਂ ਨੂੰ 17. ਮੂਰਖ 18. ਮੁਰਦਿਆਂ, ਮੜ੍ਹੀਆਂ 19. ਝੂਠੀ, ਕੂੜੀ

## ਕਬਿਯੋਬਾਚ ॥ ਬੇਨਤੀ ॥

ਹਮਰੀ ਕਰੋ ਹਾਥ ਦੈ ਰੱਛਾ[1] ॥
ਪੂਰਨ ਹੋਇ ਚਿੱਤ ਕੀ ਇੱਛਾ[2] ॥
ਤਵ[3] ਚਰਨਨ[4] ਮਨ ਰਹੈ ਹਮਾਰਾ ॥
ਅਪਨਾ ਜਾਨ ਕਰੋ ਪ੍ਰਤਿਪਾਰਾ[5] ॥੧॥
ਹਮਰੇ ਦੁਸਟ ਸਭੈ ਤੁਮ ਘਾਵਹੁ[6] ॥
ਆਪ ਹਾਥ[7] ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ[8] ਪਰਿਵਾਰਾ ॥
ਸੇਵਕ ਸਿੱਖ ਸਭੈ ਕਰਤਾਰਾ[9] ॥੨॥
ਮੋ ਰੱਛਾ ਨਿਜ ਕਰ[10] ਦੈ ਕਰਿਯੈ ॥
ਸਭ ਬੈਰਨ ਕੌ ਆਜ ਸੰਘਰਿਯੈ[11] ॥
ਪੂਰਨ ਹੋਇ ਹਮਾਰੀ ਆਸਾ ॥
ਤੋਰ[12] ਭਜਨ ਕੀ ਰਹੈ ਪਿਆਸਾ ॥੩॥
ਤੁਮਹਿ ਛਾਡਿ ਕੋਈ ਅਵਰ[13] ਨ ਧਿਆਊਂ ॥
ਜੋ ਬਰ[14] ਚਹੌਂ ਸੁ ਤੁਮ ਤੇ ਪਾਊਂ ॥
ਸੇਵਕ ਸਿੱਖ ਹਮਾਰੇ ਤਾਰੀਅਹਿ[15] ॥
ਚੁਨਿ ਚੁਨਿ ਸਤ੍ਰੁ[16] ਹਮਾਰੇ ਮਾਰੀਅਹਿ ॥੪॥
ਆਪ ਹਾਥ ਦੈ ਮੁਝੈ ਉਬਰਿਯੈ[17]
ਮਰਨ ਕਾਲ ਕਾ ਤ੍ਰਾਸ[18] ਨਿਵਰਿਯੈ[19] ॥
ਹੂਜੋ[20] ਸਦਾ ਹਮਾਰੇ ਪੱਛਾ[21] ॥
ਸ੍ਰੀ ਅਸਿਧੁਜ[22] ਜੂ ਕਰਿਯਹੁ ਰੱਛਾ ॥੫॥

---

1. ਰੱਖਿਆ 2. ਮਨੋਕਾਮਨਾ 3. ਤੁਹਾਡੇ 4. ਚਰਨਾਂ ਵਿਚ 5. ਪ੍ਰਤਿਪਾਲਨਾ ਕਰੋ 6. ਨਾਸ਼ ਕਰੋ 7. ਹੱਥ ਦੇ ਕੇ 8. ਮੇਰਾ 9. ਹੇ ਕਰਤਾਰ 10. ਆਪਣਾ ਹੱਥ ਦੇ ਕੇ 11. ਸੰਘਾਰ ਕਰੋ, ਨਾਸ਼ ਕਰੋ 12. ਤੇਰੇ 13. ਹੋਰ 14. ਵਰਦਾਨ 15. ਤਾਰ ਦਿਓ 16. ਦੁਸ਼ਮਣ 17. ਉਬਾਰ ਲਓ, ਉਧਾਰ ਕਰੋ 18. ਡਰ 19. ਦੂਰ ਕਰੋ 20. ਹੋਵੋ 21. ਪੱਖ ਵਿਚ 22. ਮਹਾਂ ਕਾਲ

ਰਾਖਿ ਲੇਹੁ ਮੁਹਿ ਰਾਖਨਹਾਰੇ ॥
ਸਾਹਿਬ ਸੰਤ ਸਹਾਇ ਪਿਯਾਰੇ ॥
ਦੀਨ[1] ਬੰਧੁ ਦੁਸਟਨ ਕੇ ਹੰਤਾ[2] ॥
ਤੁਮਹੋ ਪੁਰੀ[3] ਚਤੁਰਦਸ[4] ਕੰਤਾ ॥੬॥
ਕਾਲ[5] ਪਾਇ ਬ੍ਰਹਮਾ ਬਪੁ[6] ਧਰਾ ॥
ਕਾਲ ਪਾਇ ਸਿਵਜੂ ਅਵਤਰਾ[7] ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ[8] ॥
ਸਕਲ ਕਾਲ ਕਾ ਕੀਆ ਤਮਾਸਾ ॥੭॥
ਜਵਨ[9] ਕਾਲ ਜੋਗੀ ਸਿਵ ਕੀਓ ॥
ਬੇਦਰਾਜ[10] ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ[11] ॥
ਨਮਸਕਾਰ ਹੈ ਤਾਹਿ[12] ਹਮਾਰਾ ॥੮॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜਛਨ[13] ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੯॥
ਨਮਸਕਾਰ ਤਿਸ ਹੀ ਕੋ ਹਮਾਰੀ ॥
ਸਕਲ[14] ਪ੍ਰਜਾ ਜਿਨ ਆਪ ਸਵਾਰੀ ॥
ਸਿਵਕਨ[15] ਕੋ ਸਿਵਗੁਨ[16] ਸੁਖ ਦੀਓ ॥
ਸੱਤ੍ਰੁਨ[17] ਕੋ ਪਲ ਮੋ ਬਧ[18] ਕੀਓ ॥੧੦॥
ਘਟ[19] ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ[20] ਪਛਾਨਤ ॥
ਚੀਟੀ[21] ਤੇ ਕੁੰਚਰ[22] ਅਸਥੂਲਾ[23] ॥
ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ[24] ॥੧੧॥

---

1. ਗਰੀਬ ਰਖਿਅਕ 2. ਮਾਰਨ ਵਾਲੇ 3. ਲੋਕ 4. ਚੌਦਾਂ 5. ਸਮੇਂ ਆਉਣ ਤੇ, ਆਗਿਆ ਪਾ ਕੇ 6. ਸਰੀਰ 7. ਪ੍ਰਗਟ ਹੋਇਆ 8. ਪ੍ਰਕਾਸ਼ਮਾਨ ਹੋਇਆ 9. ਜਿਸ ਅਕਾਲ ਪੁਰਖ ਨੇ 10. ਵੇਦ ਰਚਨ ਵਾਲਾ 11. ਸਿਰਜਿਆ 12. ਉਸ ਨੂੰ 13. ਦੇਵਤਿਆਂ ਦੀ ਇਕ ਜਾਤੀ ਜੱਛਾਂ ਨੂੰ 14. ਸਾਰੀ 15. ਸੇਵਕਾਂ ਨੂੰ 16. ਕਲਿਆਣਕਾਰੀ ਗੁਣ 17. ਵੈਰੀਆਂ ਨੂੰ 18. ਨਾਸ਼ ਕੀਤਾ 19. ਅੰਤਰ ਆਤਮੇ ਦੀ 20. ਪੀੜਾ 21. ਕੀੜੀ 22. ਹਾਥੀ 23. ਭਾਰੇ ਸਰੀਰ ਵਾਲਾ 24. ਪ੍ਰਸੰਨ ਹੋਇਆ

ਸੰਤਨ ਦੁਖ ਪਾਏ ਤੇ ਦੁਖੀ ॥
ਸੁਖ ਪਾਏ ਸਾਧਨ ਕੇ ਸੁਖੀ ॥
ਏਕ ਏਕ ਕੀ ਪੀਰ ਪਛਾਨੈ ॥
ਘਟ ਘਟ ਕੇ ਪਟ ਪਟ[1] ਕੀ ਜਾਨੈ ॥੧੨॥
ਜਬ ਉਦਕਰਖ[2] ਕਰਾ ਕਰਤਾਰਾ ॥
ਪ੍ਰਜਾ[3] ਧਰਤ[4] ਤਬ ਦੇਹ ਅਪਾਰਾ ॥
ਜਬ ਆਕਰਖ[5] ਕਰਤ ਹੋ ਕਬਹੂੰ ॥
ਤੁਮ ਮੈ ਮਿਲਤ ਦੇਹ ਧਰ ਸਭਹੂੰ[6] ॥੧੩॥
ਜੇਤੇ ਬਦਨ[7] ਸ੍ਰਿਸਟਿ ਸਭ ਧਾਰੈ ॥
ਆਪੁ ਆਪਨੀ ਬੂਝ[8] ਉਚਾਰੈ ॥
ਤੁਮ ਸਭ ਹੀ ਰਹਤ ਨਿਰਾਲਮ[9] ॥
ਜਾਨਤ ਬੇਦ ਭੇਦ ਅਰ ਆਲਮ[10] ॥੧੪॥
ਨਿਰੰਕਾਰ ਨ੍ਰਿਬਿਕਾਰ[11] ਨਿਰਲੰਭ[12] ॥
ਆਦਿ ਅਨੀਲ[13] ਅਨਾਦਿ ਅਸੰਭ[14] ॥
ਤਾਕਾ ਮੂੜ੍ਹ[15] ਉਚਾਰਤ ਭੇਦਾ ॥
ਜਾਕੌ ਭੇਵ[16] ਨ ਪਾਵਤ ਬੇਦਾ ॥੧੫॥
ਤਾ ਕੌ ਕਰਿ ਪਾਹਨ[17] ਅਨੁਮਾਨਤ[18] ॥
ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥
ਮਹਾਦੇਵ ਕੌ ਕਹਤ ਸਦਾ[19] ਸਿਵ ॥
ਨਿਰੰਕਾਰ ਕਾ ਚੀਨਤ[20] ਨਹਿ ਭਿਵ[21] ॥੧੬॥
ਆਪੁ ਅਪਨੀ ਬੁਧਿ ਹੈ ਜੇਤੀ[22] ॥
ਬਰਨਤ[23] ਭਿੰਨ ਭਿੰਨ ਤੁਹਿ ਤੇਤੀ[24] ॥
ਤੁਮਰਾ ਲਖਾ[25] ਨ ਜਾਇ ਪਸਾਰਾ ॥

---

1. ਪਰਦਿਆਂ ਵਿਚ ਲੁਕੀ ਹੋਈ 2. ਪਸਾਰ, ਵਿਸਤਾਰ 3. ਲੋਕਾਂ ਨੇ 4. ਧਾਰਨ ਕੀਤੀ 5. ਆਕਰਖਣ, ਸਮੇਟਣਾ 6. ਸਾਰੇ ਹੀ 7. ਮੁੱਖ 8. ਸੂਝ ਬੂਝ 9. ਨਿਰਲੇਪ 10. ਸੰਸਾਰ, ਦੁਨੀਆਂ 11. ਵਿਕਾਰ ਰਹਿਤ 12. ਆਸਰਾ ਰਹਿਤ, ਆਧਾਰ ਤੋਂ ਬਿਨਾਂ 13. ਰੂਪ ਰੰਗ ਰਹਿਤ 14. ਜਨਮ ਰਹਿਤ 15. ਮੂਰਖ 16. ਭੇਦ, ਰਹੱਸ 17. ਪੱਥਰ, ਮੂਰਤੀ 18. ਅਨੁਮਾਨ ਲਾਉਂਦਾ ਹੈ, ਕਿਆਸ ਕਰਦਾ ਹੈ 19. ਸਦਾ ਰਹਿਣ ਵਾਲਾ ਕਰਤਾਰ 20. ਪਛਾਣਦਾ 21. ਭੇਦ 22. ਜਿੰਨੀ 23. ਬਿਆਨ ਕਰਦਾ ਹੈ 24. ਉਸ ਮੁਤਾਬਿਕ 25. ਜਾਣਿਆ

ਕਿਹ[1] ਬਿਧਿ ਸਜਾ[2] ਪ੍ਰਥਮ[3] ਸੰਸਾਰਾ ॥੧੭॥
ਏਕੈ ਰਪ ਅਨੂਪ ਸਰੂਪਾ ॥
ਰੰਕ[4] ਭਯੋ ਰਾਵ ਕਹੀ ਭੂਪਾ ॥
ਅੰਡਜ[5] ਜੇਰਜ[6] ਸੇਤਜ[7] ਕੀਨੀ ॥
ਉਤਭੁਜ[8] ਖਾਨਿ[9] ਬਹੁਰ ਰਚਿ ਦੀਨੀ ॥੧੮॥
ਕਹੂੰ ਫੂਲ[10] ਰਾਜਾ ਹ੍ਵੈ ਬੈਠਾ ॥
ਕਹੂੰ ਸਿਮਟਿ ਭਯੋ ਸੰਕਰ[11] ਇਕੈਠਾ ॥
ਸਗਰੀ[12] ਸ੍ਰਿਸਟਿ ਦਿਖਾਇ ਅਚੰਭਵ ॥
ਆਦਿ ਜੁਗਾਦਿ ਸਰੂਪ ਸੁਯੰਭਵ[13] ॥੧੯॥
ਅਬ ਰੱਛਾ ਮੇਰੀ ਤੁਮ ਕਰੋ ॥
ਸਿੱਖ ਉਬਾਰਿ ਅਸਿੱਖ ਸੰਘਰੋ[14] ॥
ਦੁਸ਼ਟ ਜਿਤੇ ਉਠਵਤ[15] ਉਤਪਾਤਾ ॥
ਸਕਲ ਮਲੇਛ[16] ਕਰੋ ਰਣਘਾਤਾ[17] ॥੨੦॥
ਜੇ ਅਸਿਧੁਜ[18] ਤਵ ਸਰਨੀ[19] ਪਰੇ ॥
ਤਿਨ ਕੇ ਦੁਸ਼ਟ ਦੁਖਿਤ[20] ਹ੍ਵੈ ਮਰੇ ॥
ਪੁਰਖ ਜਵਨ[21] ਪਗ[22] ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ[23] ਸਭ ਟਾਰੇ[24] ॥੨੧॥
ਜੋ ਕਲਿ[25] ਕੋ ਇਕ ਬਾਰ ਧਿਐਹੈਂ[26] ॥
ਤਾਕੇ ਕਾਲ ਨਿਕਟਿ ਨਹਿ ਐਹੈਂ ॥
ਰੱਛਾ ਹੋਇ ਤਾਹਿ ਸਭ ਕਾਲਾ ॥
ਦੁਸਟ ਅਰਿਸਟ[27] ਟਰੇਂ ਤਤਕਾਲਾ ॥੨੨॥
ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ[28] ॥

---

1. ਕਿਵੇਂ 2. ਸਿਰਜਿਆ 3. ਪਹਿਲੀ ਵਾਰ 4. ਕੰਗਾਲ 5. ਅੰਡਿਆਂ ਤੋਂ ਉਤਪੰਨ ਹੋਣ ਵਾਲੇ ਜੀਵ 6. ਜੇਰ ਵਿਚੋਂ ਪੈਦਾ ਹੋਣ ਵਾਲੇ ਜੀਵ 7. ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜੀਵ 8. ਜ਼ਮੀਨ ਵਿਚੋਂ ਉਤਪੰਨ ਹੋਣ ਵਾਲੇ 9. ਖਾਣੀਆਂ ਵਰਗ 10. ਖੁਸ਼ ਹੋ ਕੇ 11. ਸੁੰਗੜ ਕੇ ਇਕੱਠਾ ਹੋਇਆ 12. ਸਾਰੀ 13. ਆਪਣੇ ਆਪ ਹੋਣ ਵਾਲਾ 14. ਨਾਸ਼ ਕਰੋ 15. ਉਪੱਦਰ ਖੜਾ ਕਰਦੇ ਹਨ 16. ਪਾਪੀ 17. ਜੁੱਧ ਭੂਮੀ ਵਿਚ ਨਾਸ਼ ਕਰੋ 18. ਮਹਾਂ ਕਾਲ 19. ਸ਼ਰਨ ਵਿਚ ਆਉਂਦਾ ਹੈ 20. ਦੁਖੀ ਹੋ ਕੇ 21. ਜਿਹੜੇ 22. ਪੈਰੀਂ ਪੈਂਦੇ ਹਨ 23. ਕਲੇਸ਼ 24. ਹਟਾ ਦਿਤੇ 25. ਕਾਲ ਦਾ ਸੰਖੇਪ, ਮਹਾਂ ਕਾਲ 26. ਧਿਆਉਂਦੇ ਹਨ 27. ਦੁੱਖ, ਮੁਸੀਬਤ, ਬਿਪਤਾ 28. ਵੇਖਦੇ ਹੋ

ਤਾਕੇ ਤਾਪ ਤਨਕ[1] ਮੋ ਹਰਿਹੋ[2] ॥
ਰਿੱਧਿ ਸਿੱਧਿ ਘਰ ਮੋ ਸਭ ਹੋਈ ॥
ਦੁਸ਼ਟ ਛਾਹ[3] ਛ੍ਵੈ[4] ਸਕੈ ਨ ਕੋਈ ॥੨੩॥
ਏਕ ਬਾਰ ਜਿਨ ਤੁਮੈ ਸੰਭਾਰਾ[5] ॥
ਕਾਲ ਫਾਸ ਤੇ ਤਾਹਿ ਉਬਾਰਾ ॥
ਜਿਨ ਨਰ ਨਾਮ ਤਿਹਾਰੋ ਕਹਾ ॥
ਦਾਰਿਦ[6] ਦੁਸਟ ਦੋਖ ਤੇ ਰਹਾ ॥੨੪॥
ਖੜਗ[7] ਕੇਤ ਮੈ ਸਰਣਿ ਤਿਹਾਰੀ[8] ॥
ਆਪ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ[9] ਮੋ ਹੋਹੁ ਸਹਾਈ ॥
ਦੁਸਟ ਦੋਖ ਤੇ ਲੇਹੁ ਬਚਾਈ ॥੨੫॥

---

1. ਛਿਣ ਭਰ ਵਿਚ 2. ਦੂਰ ਕਰਦੇ ਹੋ 3. ਛਾਇਆ 4. ਛੂਹ ਸਕਣਾ 5. ਸਿਮਰਿਆ 6. ਦਲਿੱਦਰ, ਕੰਗਾਲੀ 7. ਮਹਾਂਕਾਲ 8. ਤੁਹਾਡੀ 9. ਥਾਂ

## ੧ੴ ਸਤਿਗੁਰ ਪ੍ਰਸਾਦਿ ॥
## ਅਕਾਲ ਉਸਤਤਿ

---

ਉਤਾਰਾਂ[1] ਖਾਸੇ ਦਸਖਤ ਕਾ ॥ ਪਾਤਸ਼ਾਹੀ ੧੦ ॥
ਅਕਾਲ ਪੁਰਖ ਕੀ ਰਛਾ ਹਮਨੈ ॥
ਸਰਬ ਲੋਹ ਦੀ ਰਛਿਆ ਹਮਨੈ ॥
ਸਰਬ ਕਾਲ ਜੀ ਕੀ ਰਛਿਆ ਹਮਨੈ ॥
ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥

ਆਗੈ ਲਿਖਾਰੀ ਕੇ ਦਸਖਤ

ਤ੍ਵਪ੍ਰਸਾਦਿ ॥ ਚਉਪਈ ॥

ਪ੍ਰਣਵੋ[2] ਆਦਿ ਏਕੰਕਾਰਾ ॥
ਜਲ ਥਲ ਮਹੀਅਲ[3] ਕੀਓ ਪਸਾਰਾ ॥
ਆਦਿ ਪੁਰਖੁ ਅਬਗਤ[4] ਅਬਿਨਾਸੀ ॥
ਲੋਕ ਚੱਤ੍ਰਦਸ ਜੋਤਿ ਪ੍ਰਕਾਸੀ ॥੧॥
ਹਸਤ[5] ਕੀਟ ਕੇ ਬੀਚ ਸਮਾਨਾ ॥
ਰਾਵ[6] ਰੰਕ ਜਿਹ ਇਕ[7] ਸਰ ਜਾਨਾ ॥
ਅਦ੍ਵੈ[8] ਅਲਖ ਪੁਰਖ ਅਬਿਗਾਮੀ[9] ॥
ਸਬ ਘਟ ਘਟ ਕੇ ਅੰਤਰਜਾਮੀ ॥੨॥
ਅਲਖ ਰੂਪ ਅਛੈ ਅਨਭੇਖਾ ॥
ਰਾਗ ਰੰਗ ਜਿਹ ਰੂਪ ਨ ਰੇਖਾ ॥
ਬਰਨ ਚਿਹਨ ਸਭਹੂੰ ਤੇ ਨਿਆਰਾ ॥
ਆਦ ਪੁਰਖ ਅਦ੍ਵੈ ਅਬਿਕਾਰਾ[10] ॥੩॥

---

1. ਗੁਰੂ ਗੋਬਿੰਦ ਸਿੰਘ ਜੀ ਦੀ ਹਸਤਾਖਰਿਤ ਲਿਖਤ ਦਾ ਉਤਾਰਾ 2. ਨਮਸਕਾਰ ਹੈ 3. ਪ੍ਰਿਥਵੀ, ਧਰਤੀ 4. ਨਿਰਾਕਾਰ 5. ਹਾਥੀ ਤੇ ਕੀੜੀ 6. ਰਾਜੇ ਤੇ ਗਰੀਬ 7. ਇਕ ਸਮਾਨ, ਇਕੋ ਜੇਹਾ 8. ਦ੍ਵੈਤ ਰਹਿਤ 9. ਜਿਸ ਤਕ ਕੋਈ ਪੁੱਜ ਨਹੀਂ ਸਕਦਾ 10. ਵਿਕਾਰ ਰਹਿਤ

ਬਰਨ ਚਿਹਨ ਜਿਹ ਜਾਤ ਨ ਪਾਤਾ ॥
ਸੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ ॥
ਸਭ ਤੇ ਦੂਰਿ ਸਭਨ ਤੇ ਨੇਰਾ ॥
ਜਲ ਥਲ ਮਹੀਅਲ ਜਾਹਿ ਬਸੇਰਾ ॥੪॥
ਅਨਹਦ[1] ਰੂਪ ਅਨਾਹਦ[2] ਬਾਨੀ ॥
ਚਰਨ ਸਰਨ ਜਿਹ ਬਸਤ ਭਵਾਨੀ[3] ॥
ਬ੍ਰਹਮਾ ਬਿਸਨ ਅੰਤੁ ਨਹੀ ਪਾਇਓ ॥
ਨੇਤ ਨੇਤ ਮੁਖ[4] ਚਾਰ ਬਤਾਇਓ ॥੫॥
ਕੋਟਿ ਇੰਦ੍ਰ ਉਪਇੰਦ੍ਰ[5] ਬਨਾਏ ॥
ਬ੍ਰਹਮਾ ਰੁਦ੍ਰ ਉਪਾਇ ਖਪਾਏ॥
ਲੋਕ ਚੱਤ੍ਰ ਦਸ ਖੇਲ ਰਚਾਇਓ ॥
ਬਹੁਰ[6] ਆਪ ਹੀ ਬੀਚ ਮਿਲਾਇਓ ॥੬॥
ਦਾਨਵ ਦੇਵ ਫਨਿੰਦ[7] ਅਪਾਰਾ ॥
ਗੰਧ੍ਰਬ[8] ਜੱਛ[9] ਰਚੈ ਸੁਭ[10] ਚਾਰਾ ॥
ਭੂਤ ਭਵਿਖ ਭਵਾਨ ਕਹਾਨੀ ॥
ਘਟ[11] ਘਟ ਕੇ ਪਟ ਪਟ ਕੀ ਜਾਨੀ ॥੭॥
ਤਾਤ[12] ਮਾਤ ਜਿਹ ਜਾਤ ਨ ਪਾਤਾ ॥
ਏਕ ਰੰਗ ਕਾਹੂ ਨਹੀ ਰਾਤਾ[13] ॥
ਸਰਬ ਜੋਤ ਕੇ ਬੀਚ ਸਮਾਨਾ ॥
ਸਭਹੂੰ ਸਰਬ ਠੌਰ ਪਹਿਚਾਨਾ ॥੮॥
ਕਾਲ ਰਹਤ ਅਨਕਾਲ ਸਰੂਪਾ ॥
ਅਲਖ ਪੁਰਖ ਅਬਿਗਤ ਅਵਧੂਤਾ ॥
ਜਾਤ ਪਾਤ ਜਿਹ ਚਿਹਨ ਨ ਬਰਨਾ ॥
ਅਬਿਗਤ ਦੇਵ ਅਛੈ[14] ਅਨਭਰਮਾ ॥੯॥

---

1. ਅਪਾਰ 2. ਅਨਾਹਤ, ਬਿਨਾ ਆਵਾਜ਼ 3. ਭਵ (ਸ਼ਿਵ) ਦੀ ਇਸਤ੍ਰੀ, ਪਾਰਬਤੀ 4. ਚਾਰ ਮੂੰਹਾਂ ਵਾਲਾ ਬ੍ਰਹਮਾ 5. ਇੰਦ੍ਰ ਦਾ ਛੋਟਾ ਭਾਈ 6. ਫੇਰ 7. ਸ਼ੇਸ਼ਨਾਗ 8. ਉਹ ਦੇਵਤੇ ਜੋ ਗਾਇਣ ਕਰਦੇ ਹਨ 9. ਦੇਵਤਿਆਂ ਦੀ ਇਕ ਜਾਤੀ ਜਿਨ੍ਹਾਂ ਦਾ ਸੁਆਮੀ ਕੁਬੇਰ ਹੈ 10. ਸ਼ੁਭ ਆਚਾਰ ਵਾਲੇ 11. ਹਿਰਦਿਆਂ ਦੀ ਤੇ ਅੰਤਰ ਹਿਰਦਿਆਂ ਦੀ ਜਾਣਨ ਵਾਲਾ 12. ਜਿਸ ਦਾ ਮਾਤਾ ਪਿਤਾ, ਜਾਤ ਪਾਤ ਕੋਈ ਨਹੀਂ 13. ਰੰਗਿਆ ਹੋਇਆ 14. ਨਾਸ ਨਾ ਹੋਣ ਵਾਲਾ

ਸਭ ਕੋ ਕਾਲ ਸਭਨ ਕੋ ਕਰਤਾ ॥
ਰੋਗ ਸੋਗ ਦੋਖਨ[1] ਕੋ ਹਰਤਾ ॥
ਏਕ ਚਿਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥੧੦॥

ਤ੍ਵਪ੍ਰਸਾਦਿ ॥ ਕਬਿਤ ॥

ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰ[2] ਕੀਓ
ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ ॥
ਕਤਹੂੰ ਭਿਖਾਰੀ ਹੁਇਕੈ ਮਾਂਗਤ ਫਿਰਤ ਭੀਖ
ਕਹੂੰ ਮਹਾਦਾਨ[3] ਹੁਇਕੈ ਮਾਂਗਿਓ ਧਨ ਦੇਤ ਹੋ ॥
ਕਹੂੰ ਮਹਾਂਰਾਜਨ ਕੋ ਦੀਜਤ ਅਨੰਤ ਦਾਨ
ਕਹੂੰ ਮਹਾਂਰਾਜਨ ਤੇ ਛੀਨ ਛਿਤ[4] ਲੇਤ ਹੋ ॥
ਕਹੂੰ ਬੇਦਰੀਤ ਕਹੂੰ ਤਾ ਸਿਉ[5] ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੧੧॥
ਕਹੂੰ ਜੱਛ ਗੰਧ੍ਰਬ ਉਰਗ[6] ਕਹੂੰ ਬਿਦਿਆਧਰ[7]
ਕਹੂੰ ਭਏ ਕਿੰਨਰ[8] ਪਿਸਾਚ[9] ਕਹੂੰ ਪ੍ਰੇਤ ਹੋ ॥
ਕਹੂੰ ਹੁਇਕੈ ਹਿੰਦੂਆ ਗਾਇਤ੍ਰੀ ਕੋ ਗੁਪਤ ਜਪਿਓ
ਕਹੂੰ ਹੁਇਕੈ ਤੁਰਕਾ ਪੁਕਾਰੈ ਬਾਂਗ ਦੇਤ ਹੋ ॥
ਕਹੂੰ ਕੋਕ[10] ਕਾਵ ਹੁਇ ਕੈ ਪੁਰਾਨ ਕੋ ਪੜਤ ਮਤ
ਕਤਹੂੰ ਕੁਰਾਨ ਕੋ ਨਿਦਾਨ[11] ਜਾਨ ਲੇਤ ਹੋ ॥
ਕਹੂੰ ਬੇਦ ਰੀਤ ਕਹੂੰ ਤਾਂ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੨॥੧੨॥
ਕਹੂੰ ਦੇਵਤਾਨ ਕੇ ਦਿਵਾਨ ਮੈ ਬਿਰਾਜਮਾਨ
ਕਹੂੰ ਦਾਨਵਾਨ[12] ਕੋ ਗੁਮਾਨ ਮਤ ਦੇਤ ਹੋ ॥
ਕਹੂੰ ਇੰਦ੍ਰ ਰਾਜਾ ਕੋ ਮਿਲਤ ਇੰਦ੍ਰ ਪਦਵੀ ਸੀ
ਕਹੂੰ ਇੰਦ੍ਰ ਪਦਵੀ ਛਿਪਾਇ ਛੀਨ ਲੇਤ ਹੋ ॥

---

1. ਦੋਸ਼ਾਂ ਨੂੰ ਦੂਰ ਕਰਨ ਵਾਲਾ 2. ਸੁੰਦਰ 3. ਮਹਾਦਾਨੀ 4. ਪ੍ਰਿਥਵੀ, ਭੂਮੀ 5. ਉਲਟਾ, ਵਿਰੁੱਧ 6. ਸ਼ੇਸ਼ਨਾਗ 7. ਵਿਦਿਆਧਰ, ਇਕ ਦੇਵ ਜਾਤੀ 8. ਕੁਬੇਰ ਦੀ ਸਭਾ ਵਿਚ ਨਾਚ ਕਰਨ ਵਾਲੇ ਦੇਵਤੇ 9. ਪਿਸ਼ਾਚ, ਰਾਖਸ਼ 10. ਕਾਮ ਸ਼ਾਸਤਰੀ 11. ਅੰਤ, ਓੜਕ 12. ਦਾਨਵਾਂ

ਕਤਹੂੰ ਬਿਚਾਰ[1] ਅਬਿਚਾਰ ਕੋ ਬਿਚਾਰਤ ਹੋ
ਕਹੂੰ ਨਿਜਨਾਰ ਪਰ ਨਾਰ ਕੇ ਨਿਕੇਤ[2] ਹੋ ॥
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੩॥੧੩॥
ਕਹੂੰ ਸ਼ਸਤ੍ਰ ਧਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਮਾਰਤ[3] ਅਹਾਰੀ ਕਹੂੰ ਨਾਰ ਕੇ ਨਿਕੇਤ ਹੋ ॥
ਕਹੂੰ ਦੇਵਬਾਨੀ ਕਹੂੰ ਸਾਰਦਾ[4] ਭਵਾਨੀ[5]
ਕਹੂੰ ਮੰਗਲਾ[6] ਮਿੜਾਨੀ[7] ਕਹੂੰ ਸਿਆਮ[8] ਕਹੂੰ ਸੇਤ[9] ਹੋ ॥
ਕਹੂੰ ਧਰਮ ਧਾਮੀ ਕਹੂੰ ਸਰਬ[10] ਠਉਰ ਗਾਮੀ
ਕਹੂੰ ਜਤੀ ਕਹੂੰ ਕਾਮੀ ਕਹੂੰ ਦੇਤ ਕਹੂੰ ਲੇਤ ਹੋ ॥
ਕਹੂੰ ਬੇਦਰੀਤ ਕਹੂੰ ਤਾ ਸਿਉ ਬਿਪ੍ਰੀਤ
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ ॥੪॥੧੪॥
ਕਹੂੰ ਜਟਾਧਾਰੀ ਕਹੂੰ ਕੰਠੀ[11] ਧਰੈ ਬ੍ਰਹਮਚਾਰੀ
ਕਹੂੰ ਜੋਗ ਸਾਧੀ ਕਹੂੰ ਸਾਧਨਾ ਕਰਤ ਹੋ ॥
ਕਹੂੰ ਕਾਨ[12] ਫਾਰੇ ਕਹੂੰ ਡੰਡੀ[13] ਹੋਇ ਪਧਾਰੇ
ਕਹੂੰ ਫੂਕ ਫੂਕ ਪਾਵਨ[14] ਕਉ ਪ੍ਰਿਥੀ ਪੈ ਧਰਤ ਹੋ ॥
ਕਤਹੂੰ ਸਿਪਾਹੀ ਹੁਇਕੈ ਸਾਧਤ[15] ਸਿਲਾਹਨ ਕੋ
ਕਹੂੰ ਛਤ੍ਰੀ ਹੁਇਕੈ ਅਰ ਮਾਰਤ ਮਰਤ ਹੋ ॥
ਕਹੂੰ ਭੂਮ ਭਾਰ ਕੋ ਉਤਾਰਤ ਹੋ ਮਹਾਰਾਜ
ਕਹੂੰ ਭਵ ਭੂਤਨ[16] ਕੀ ਭਾਵਨਾ ਭਰਤ ਹੋ ॥੫॥੧੫॥
ਕਹੂੰ ਗ[illegible] ਨਾਦ ਕੇ ਨਿਦਾਨ ਕੋ ਬਤਾਵਤ ਹੋ
ਕਹੂੰ [illegible]ਤਕਾਰੀ ਚਿਤ੍ਰਕਾਰੀ[17] ਕੇ ਨਿਧਾਨ ਹੋ ॥
ਕਤਹੂੰ ਪਯੂਖ[18] ਹੁਇਕੈ ਪੀਵਤ ਪਿਵਾਵਤ ਹੋ
ਕਤਹੂੰ ਮਯੂਖ[19] ਊਖ[20] ਕਹੂੰ ਮਦ[21] ਪਾਨ ਹੋ ॥

---

1. ਚੰਗੀ ਮਾੜੀ ਵਿਚਾਰ 2. ਘਰ 3. ਪੌਣ ਅਹਾਰੀ 4. ਸ਼ਾਰਦਾ, ਸਰਸਵਤੀ 5. ਪਾਰਬਤੀ 6. ਮੰਗਲਮਈ, ਖ਼ੁਸ਼ੀ ਦੇਣ ਵਾਲੀ 7. ਦੁਰਗਾ 8. ਕਾਲਾ 9. ਚਿੱਟਾ, ਸਫ਼ੈਦ 10. ਸਭ ਥਾਂ ਪੁੱਜਣ ਵਾਲਾ 11. ਰੁਦਰਾਖ ਦੀ ਮਾਲਾ 12. ਕੰਨਪਾਟਾ ਜੋਗੀ 13. ਸੰਨਿਆਸੀ 14. ਪੈਰ 15. ਹਥਿਆਰ ਨੂੰ, ਸ਼ਸਤਰਾਂ ਨੂੰ 16. ਸੰਸਾਰ ਦੇ ਜੀਵ 17. ਕਿਤੇ ਨਾਚ ਤੇ ਚਿਤ੍ਰਕਾਰੀ ਦੇ ਖ਼ਜ਼ਾਨੇ 18. ਪਿਊਖ, ਅੰਮ੍ਰਿਤ 19. ਮਾਖਿਓ, ਸ਼ਹਿਦ 20. ਈਖ, ਗੰਨੇ ਦਾ ਰਸ 21. ਮਦਰਾ, ਸ਼ਰਾਬ

ਕਹੂੰ ਮਹਾ ਸੂਰ[1] ਹੁਇਕੈ ਮਾਰਤ ਮਵਾਸਨ[2] ਕੋ
ਕਹੂੰ ਮਹਾਦੇਵ ਦੇਵਤਾਨ ਕੇ ਸਮਾਨ ਹੋ ॥
ਕਹੂੰ ਮਹਾਦੀਪ[3] ਕਹੂੰ ਦ੍ਰਬ[4] ਕੇ ਅਧੀਨ
ਕਹੂੰ ਬਿਦਿਆ ਮੈਂ ਪ੍ਰਬੀਨ ਕਹੂੰ ਭੂਮ ਕਹੂੰ ਭਾਨ ਹੋ ॥੬॥੧੬॥
ਕਹੂੰ ਅਕਲੰਕ[5] ਕਹੂੰ ਮਾਰਤ[6] ਮਯੰਕ
ਕਹੂੰ ਪੂਰਨ[7] ਪ੍ਰਜੰਕ ਕਹੂੰ ਸੁਧਤਾ[8] ਕੀ ਸਾਰ ਹੋ ॥
ਕਹੂੰ ਦੇਵ ਧਰਮ ਕਹੂੰ ਸਾਧਨਾ ਕੇ ਹਰਮ[9]
ਕਹੂੰ ਕੁਤਸਤ[10] ਕੁਕਰਮ[11] ਕਹੂੰ ਧਰਮ ਕੇ ਪ੍ਰਕਾਰ ਹੋ ॥
ਕਹੂੰ ਪਉਨ ਅਹਾਰੀ ਕਹੂੰ ਬਿਦਿਆ ਕੇ ਬਿਚਾਰੀ
ਕਹੂੰ ਜੋਗੀ ਜਤੀ ਬ੍ਰਹਮਚਾਰੀ ਨਰ ਕਹੂੰ ਨਾਰ ਹੋ ॥
ਕਹੂੰ ਛਤ੍ਰਧਾਰੀ[12] ਕਹੂੰ ਛਾਲਾ[13] ਧਰੇ ਛੈਲ[14] ਭਾਰੀ
ਕਹੂੰ ਛਕਵਾਰੀ[15] ਕਹੂੰ ਛਲ[16] ਕੇ ਪ੍ਰਕਾਰ ਹੋ ॥੭॥੧੭॥
ਕਹੂੰ ਗੀਤ ਕੇ ਗਵਯਾ ਕਹੂੰ ਬੇਨ[17] ਕੇ ਬਜਯਾ
ਕਹੂੰ ਨਿਰਤ[18] ਕੇ ਨਚਯਾ[19] ਕਹੂੰ ਨਰ ਕੋ ਅਕਾਰ ਹੋ ॥
ਕਹੂੰ ਬੇਦ[20] ਬਾਨੀ ਕਹੂੰ ਕੋਕ[21] ਕੀ ਕਹਾਣੀ
ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ ॥
ਕਹੂੰ ਬੇਨ ਕੇ ਬਜਯਾ ਕਹੂੰ ਧੇਨ[22] ਕੇ ਚਰਯਾ
ਕਹੂੰ ਲਾਖਨ[23] ਲਵਯਾ ਕਹੂੰ ਸੁੰਦਰ ਕੁਮਾਰ ਹੋ ॥
ਸੁਧਤਾ ਕੀ ਸਾਨ[24] ਹੋ ਕਿ ਸੰਤਨ ਕੇ ਪ੍ਰਾਨ ਹੋ
ਕਿ ਦਾਤਾ ਮਹਾਦਾਨ ਹੋ ਕਿ ਨ੍ਰਿਦੋਖੀ[25] ਨਿਰੰਕਾਰ ਹੋ ॥੮॥੧੮॥
ਨਿਰਜੁਰ[26] ਨਿਰੂਪ ਹੋ ਕਿ ਸੁੰਦਰ ਸਰੂਪ ਹੋ
ਕਿ ਭੂਪਨ[27] ਕੇ ਭੂਪ ਹੋ ਕਿ ਦਾਤਾ ਮਹਾਦਾਨ ਹੋ ॥

---

1. ਮਹਾਂਬਲੀ 2. ਦੁਸ਼ਮਣ 3. ਅਤਿ ਦੀਨ, ਬਹੁਤ ਗ਼ਰੀਬ ਤੇ ਆਤੁਰ 4. ਮਾਇਆ, ਧਨ ਦੌਲਤ 5. ਨਿਹਕਲੰਕ 6. ਕਲੰਕ ਵਾਲਾ ਚੰਦਰਮਾ 7. ਸੇਜਾ ਮਾਨਣ ਵਾਲਾ 8. ਪਵਿਤਰਤਾ ਦੀ ਖਾਣ 9. ਘਰ, ਮਹਲ 10. ਨਿੰਦਤ, ਨੀਚ 11. ਭੈੜਾ ਕਰਮ 12. ਛਤਰ ਵਾਲਾ, ਰਾਜਾ 13. ਮ੍ਰਿਗਛਾਲਾਧਾਰੀ 14. ਅਤਿ ਸੁੰਦਰ, ਬਾਂਕਾ 15. ਜਲਾਹਾਰੀ 16. ਛਲ ਦੇ ਸਮਾਨ, ਛਲੀਆ 17. ਬੰਸਰੀ, ਮੁਰਲੀ 18. ਨਾਚ 19. ਨੱਚਣ ਵਾਲਾ 20. ਵੇਦ ਦੀ ਬਾਣੀ 21. ਕੋਕ ਸ਼ਾਸਤ੍ਰ 22. ਗਊਆਂ ਚਾਰਨ ਵਾਲਾ 23. ਲਾਂਛਣ ਲੈਣ ਵਾਲਾ, ਕਲੰਕ ਲੈਣ ਵਾਲਾ 24. ਸ਼ਾਨ, ਸ਼ੋਭਾ 25. ਦੋਸ਼ ਰਹਿਤ, ਨਿਰਦੋਸ਼ 26. ਤਾਪ ਰਹਿਤ, ਅਰੋਗ 27. ਰਾਜਿਆਂ ਦਾ ਰਾਜਾ

ਪ੍ਰਾਨ ਕੇ ਬਚਯਾ ਦੂਧ ਪੂਤ ਕੇ ਦਿਵਯਾ
ਰੋਗ ਸੋਗ ਕੇ ਮਿਟਯਾ[1] ਕਿਧੋ ਮਾਨੀ ਮਹਾ ਮਾਨ ਹੋ ॥
ਬਿਦਿਆ[2] ਕੇ ਬਿਚਾਰ ਹੋ ਕਿ ਅਦ੍ਵੈ ਅਵਤਾਰ ਹੋ
ਕਿ ਸਿਧਤਾ[3] ਕੀ ਸੂਰਤਿ ਹੋ ਕਿ ਸੁਧਤਾ[4] ਕੀ ਸਾਨ ਹੋ ॥
ਜੋਬਨ ਕੇ ਜਾਲ ਹੋ ਕਿ ਕਾਲ ਹੂੰ ਕੇ ਕਾਲ ਹੋ
ਕਿ ਸੱਤ੍ਰਨ[5] ਕੇ ਸੂਲ ਹੋ ਕਿ ਮਿਤ੍ਰਨ ਕੇ ਪ੍ਰਾਨ ਹੋ ॥੯॥੧੯॥
ਕਹੂੰ ਬ੍ਰਹਮ[6] ਬਾਦ ਕਹੂੰ ਬਿਦਿਆ ਕੋ ਬਿਖਾਦ[7]
ਕਹੂੰ ਨਾਦ[8] ਕੋ ਨ ਨਾਦ ਕਹੂੰ ਪੂਰਨ ਭਗਤ ਹੋ ॥
ਕਹੂੰ ਬੇਦ ਰੀਤ ਕਹੂੰ ਬਿਦਿਆਂ[9] ਕੀ ਪ੍ਰਤੀਤ
ਕਹੂੰ ਨੀਤ[10] ਅਉ ਅਨੀਤ ਕਹੂੰ ਜੁਆਲਾ[11] ਸੀ ਜਗਤ ਹੋ ॥
ਪੂਰਨ ਪ੍ਰਤਾਪ ਕਹੂੰ ਇਕਾਂਤੀ ਕੋ ਜਾਪ ਕਹੂੰ ॥
ਤਾਪ[12] ਕੋ ਅਤਾਪ ਕਹੂੰ ਜੋਗ ਤੇ ਡਿਗਤ ਹੋ ॥
ਕਹੂੰ ਬਰਦੇਤ ਕਹੂੰ ਛਲ ਸਿਉ ਛਿਨਾਇ[13] ਲੇਤ
ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੋ ॥੧੦॥੨੦॥

ਤ੍ਵਪ੍ਰਸਾਦਿ ॥ ਸਵੱਯੇ ॥

ਸ੍ਰਾਵਗ[14] ਸੁੱਧ ਸਮੂਹ ਸਿਧਾਨ[15] ਕੇ
ਦੇਖਿ ਫਿਰਿਓ ਘਰ ਜੋਗ[16] ਜਤੀ ਕੇ ॥
ਸੂਰ[17] ਸੁਰਾਰਦਨ[18] ਸੁੱਧ ਸੁਧਾਦਿਕ[19]
ਸੰਤ ਸਮੂਹ ਅਨੇਕ ਮਤੀ[20] ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ[21]
ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ[22] ਕ੍ਰਿਪਾ ਹੂ ਤੇ
ਏਕ ਰਤੀ[23] ਬਿਨੁ ਏਕ ਰਤੀ[24] ਕੇ ॥੧॥੨੧॥

---

1. ਕਿਤੇ 2. ਵਿਦਿਆ ਦੇ ਵਿਚਾਰਵਾਨ 3. ਸਿੱਧੀ ਸਰੂਪ 4. ਪਵਿਤਰਤਾ ਦੀ ਸ਼ੋਭਾ 5. ਦੁਸ਼ਮਣਾਂ ਲਈ ਸੂਲੀ 6. ਪਰਮੇਸ਼ਰ ਦੀਆਂ ਗੱਲਾਂ 7. ਵਿਵਾਦ, ਵਾਦ ਵਿਵਾਦ 8. ਕਿਧਰੇ ਸ਼ਬਦ ਦੀ ਵੀ ਆਵਾਜ਼ ਨਹੀਂ ਹੋ 9. ਵਿਦਿਆ ਦਾ ਗਿਆਨ 10. ਨਿੱਤ ਤੇ ਅਨਿੱਤ 11. ਜੁਆਲਾ ਵਾਂਗ ਭਖਦੇ ਹੋ 12. ਤਪੱਸਵੀ ਤੇ ਤਪੱਸਿਆ ਹੀਣ 13. ਖੋਹ ਲੈਂਦੇ ਹੋ 14. ਬੁੱਧ ਦੇ ਅਨੁਆਈ 15. ਸਿੱਧ 16. ਜੋਗੀਆਂ ਜਤੀਆਂ 17. ਸੂਰਮੇ 18. ਦੇਵਤਿਆਂ ਦੇ ਵੈਰੀ, ਦੈਂਤ 19. ਸੁਧਾ ਪੀਣ ਵਾਲੇ, ਦੇਵਤੇ 20. ਮਤਾਂ ਵਾਲੇ 21. ਪ੍ਰਾਨ ਪਤੀ ਪਰਮੇਸ਼ਰ ਵਾਲਾ ਮਤ ਕੋਈ ਨਹੀਂ ਦੇਖਿਆ 22. ਪ੍ਰੇਮ, ਭਾਵਨਾ 23. ਪ੍ਰੀਤ 24. ਰੱਤੀ ਦੇ ਤੁੱਲ ਹਨ

ਮਾਤੇ[1] ਮਤੰਗ[2] ਜਰੇ[3] ਜਰ[4] ਸੰਗ
ਅਨੂਪ[5] ਉਤੰਗ ਸੁਰੰਗ ਸਵਾਰੇ ॥
ਕੋਟ[6] ਤੁਰੰਗ[7] ਕੁਰੰਗ[8] ਸੇ ਕੂਦਤ
ਪਉਨ[9] ਕੇ ਗਉਨ ਕੋ ਜਾਤ ਨਿਵਾਰੇ ॥
ਭਾਰੀ ਭੁਜਾਨ[10] ਕੇ ਭੂਪ ਭਲੀ ਬਿਧਿ
ਨਿਆਵਤ ਸੀਸ ਨ ਜਾਤ ਬਿਚਾਰੇ ॥
ਏਤੇ ਭਏ ਤੁ ਕਹਾ ਭਏ ਭੂਪਤਿ
ਅੰਤਕੋ ਨਾਂਗੇ[11] ਹੀ ਪਾਂਇ ਪਧਾਰੇ ॥੨॥੨੨॥
ਜੀਤ ਫਿਰੈ ਸਭ ਦੇਸ[12] ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ[13] ਨਗਾਰੇ ॥
ਗੁੰਜਤ[14] ਗੂੜ[15] ਗਜਾਨ ਕੇ ਸੁੰਦਰ
ਹਿੰਸਤ[16] ਹੈਂ ਹਯਰਾਜ[17] ਹਜਾਰੇ ॥
ਭੂਤ ਭਵਿੱਖ ਭਵਾਨ[18] ਕੇ ਭੂਪਤ
ਕਉਨ[19] ਗਨੈਂ ਨਹੀਂ ਜਾਤ ਬਿਚਾਰੇ ॥
ਸੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ[20] ਕਉ ਅੰਤਕੇ[21] ਧਾਮ ਸਿਧਾਰੇ ॥੩॥੨੩॥
ਤੀਰਥ ਨ੍ਹਾਨ ਦਇਆ ਦਮ[22] ਦਾਨ
ਸੁ ਸੰਜਮ ਨੇਮ ਅਨੇਕ ਬਿਸੇਖੈ[23] ॥
ਬੇਦ ਪੁਰਾਨ ਕਤੇਬ ਕੁਰਾਨ
ਜਮੀਨ ਜਮਾਨ ਸਬਾਨ[24] ਕੋ ਪੇਖੈ ॥
ਪਉਨ ਅਹਾਰ ਜਤੀ ਜਤ ਧਾਰ
ਸਬੈ ਸੁ ਬਿਚਾਰ ਜਹਾਰਕ[25] ਦੇਖੈ ॥

---

1. ਮਸਤ 2. ਹਾਥੀ 3. ਜੜੇ ਹੋਏ 4. ਸੋਨੇ ਨਾਲ 5. ਬਹੁਤ ਸੋਹਣੇ ਰੰਗਾਂ ਨਾਲ ਸਵਾਰੇ ਹੋਏ 6. ਕ੍ਰੋੜਾਂ 7. ਘੋੜੇ 8. ਮ੍ਰਿਗ, ਹਰਨ 9. ਹਵਾ ਦੀ ਤੇਜ਼ੀ ਨੂੰ ਵੀ ਪਿਛੇ ਛੱਡ ਜਾਂਦੇ ਹਨ 10. ਤਕੜੀਆਂ ਬਾਹਾਂ ਵਾਲੇ 11. ਨੰਗੇ ਪੈਰੀਂ ਹੀ ਗਏ 12. ਦੇਸ ਦਸ਼ਾਂਤਰ 13. ਇਕ ਲੰਬੂਤਰੀ ਢੋਲਕ ਵਰਗਾ ਸਾਜ਼ 14. ਗੂੰਜਦੇ ਹਨ, ਗੁੰਜਾਰ ਪਾਉਂਦੇ ਹਨ 15. ਹਾਥੀਆਂ ਦੇ ਸਮੂਹ 16. ਹਿਣਕਦੇ ਹਨ 17. ਵੱਡੇ ਘੋੜੇ, ਸ਼ਾਹੀ ਘੋੜੇ 18. ਵਰਤਮਾਨ ਕਾਲ 19. ਕੌਣ ਗਿਣ ਸਕਦਾ ਹੈ, ਉਹ ਵਿਚਾਰ ਵਿਚ ਨਹੀਂ ਆਉਂਦੇ 20. ਅਖ਼ੀਰ ਨੂੰ 21. ਜਮਰਾਜ ਦੇ ਘਰ ਚਲੇ ਗਏ 22. ਇੰਦ੍ਰੀਆਂ ਨੂੰ ਵਸ ਕਰਨਾ 23. ਵਿਸ਼ੇਸ਼ 24. ਸਭ ਨੂੰ ਵੇਖਦਾ ਹੈ 25. ਹਜ਼ਾਰਾਂ

ਸ੍ਰੀ ਭਗਵਾਨ ਭਜੇ ਬਿਨੁ ਭੂਪਤਿ
ਏਕ ਰਤੀ ਬਿਨੁ ਏਕ ਨ ਲੇਖੈ ॥੪॥੨੪॥
ਸੁਧ[1] ਸਿਪਾਹ ਦੁਰੰਤ[2] ਦੁਬਾਹ
ਸੁ ਸਾਜ[3] ਸਨਾਹ ਦੁਰਜਾਨ[4] ਦਲੈਗੇ ॥
ਭਾਰੀ ਗੁਮਾਨ[5] ਭਜੇ ਮਨ ਮੈ
ਕਰ ਪਰਬਤ[6] ਪੰਖ ਹਲੇ ਨ ਹਲੈਗੇ ॥
ਤੋਰ[7] ਅਰੀਨ ਮਰੋਰ[8] ਮਵਾਸਨ
ਮਾਤੇ[9] ਮਤੰਗਨ ਮਾਨ ਮਲੈਗੇ ॥
ਸ੍ਰੀ ਪਤ ਸ੍ਰੀ ਭਗਵਾਨ ਕ੍ਰਿਪਾ ਬਿਨੁ
ਤਿਆਗ ਜਹਾਨੁ ਨਿਦਾਨ[10] ਚਲੈਗੇ ॥੫॥੨੫॥
ਬੀਰ[11] ਅਪਾਰ ਬਡੇ ਬਰਿਆਰ[12]
ਅਬਿਚਾਰਹਿ[13] ਸਾਰ[14] ਕੀ ਧਾਰ ਭਛੱਯਾ[15] ॥
ਤੋਰਤ ਦੇਸ ਮਲਿੰਦ[16] ਮਵਾਸਨ
ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ[17] ਗੜ੍ਹਾਨ ਕੇ ਤੋੜਨਹਾਰ
ਸੁ ਬਾਤਨ[18] ਹੀ ਚਕ ਚਾਰ ਲਵੱਯਾ ॥
ਸਾਹਿਬ ਸ੍ਰੀ ਸਭ ਕੋ ਸਿਰਨਾਇਕ[19]
ਜਾਦਕ[20] ਅਨੇਕ ਸੁ ਏਕ ਦਿਵੱਯਾ[21] ॥੬॥੨੬॥
ਦਾਨਵ ਦੇਵ ਫਨਿੰਦ ਨਿਸਾਚਰ[22]
ਭੂਤ ਭਵਿੱਖ ਭਵਾਨ ਜਪੈਗੇ ॥
ਜੀਵ ਜਿਤੇ[23] ਜਲ ਮੈ ਥਲ ਮੈ

---

1. ਚੰਗੇ ਸਿਪਾਹੀ 2. ਦੋਹਾਂ ਭੁਜਾਂ ਨਾਲ ਹਥਿਆਰ ਚਲਾਉਣ ਵਾਲੇ ਪ੍ਰਚੰਡ ਸੈਨਿਕ 3. ਸੰਜੋਆ ਨਾਲ ਸਜੀ ਹੋਈ 4. ਦੁਰਜਨਾਂ ਨੂੰ, ਵੈਰੀਆਂ ਨੂੰ 5. ਹੰਕਾਰ 6. ਪਰਬਤ ਖੰਭ ਲਾ ਕੇ ਹਿਲ ਜਾਣ 7. ਵੈਰੀਆਂ ਨੂੰ ਤੋੜਨਾ, ਨਾਸ਼ ਕਰਨਾ 8. ਦੁਸ਼ਟਾਂ (ਬਦਖਾਹਾਂ) ਨੂੰ ਮਰੋੜਨਾ 9. ਮਸਤ ਹਾਥੀਆਂ ਦਾ ਮਾਨ ਮਲ ਦੇਣ ਵਾਲੇ 10. ਅੰਤ ਨੂੰ, ਓੜਕ 11. ਮਹਾਬਲੀ 12. ਬਲਵਾਨ 13. ਬਿਨਾਂ ਵਿਚਾਰ ਕੀਤਿਆਂ ਨਿਸੰਗ ਹੋ ਕੇ ਜੂਝਣ ਵਾਲੇ 14. ਲੋਹਾ, ਸ਼ਸਤ੍ਰ 15. ਖਾਣ ਵਾਲੇ, ਸਹਿਣ ਵਾਲੇ 16. ਦੁਸ਼ਟਾਂ ਨੂੰ ਮਲ ਦੇਣ ਵਾਲੇ 17. ਮਜਬੂਤ ਕਿਲ੍ਹਿਆਂ ਨੂੰ ਤੋੜਨ ਵਾਲੇ 18. ਗੱਲਾਂ ਨਾਲ ਹੀ ਚਹੁੰ ਚੱਕਾਂ ਨੂੰ ਫਤਿਹ ਕਰਨ ਵਾਲੇ 19. ਸ਼੍ਰੋਮਣੀ ਨੇਤਾ 20. ਜਾਚਨਾ ਕਰਨ ਵਾਲੇ, ਮੰਗਤੇ, ਭੀਖਕ 21. ਦੇਣ ਵਾਲਾ, ਦਾਤਾ 22. ਰਾਤ ਨੂੰ ਵਿਚਰਣ ਵਾਲਾ, ਰਾਖਸ਼ 23. ਜਿਤਨੇ, ਜਿਨੇ ਵੀ

ਪਲ ਹੀ ਪਲ ਮੈ ਸਭ ਥਾਪ ਥਪੈਗੇ ॥
ਪੁੰਨ ਪ੍ਰਤਾਪਨ ਬਾਢ[1] ਜੈਤ ਧੁਨਿ[2]
ਪਾਪਨਕੇ ਬਹੁ ਪੁੰਜ[3] ਖਪੈਗੇ ॥
ਸਾਧ ਸਮੂਹ ਪ੍ਰਸੰਗ ਫਿਰੈ ਜਗ
ਸੱਤ੍ਰ ਸਭੈ ਅਵਲੋਕ[4] ਚਪੈਗੇ[5] ॥੭॥੨੭॥
ਮਾਨਵ ਇੰਦ੍ਰ ਗਜਿੰਦ ਨਰਾਧਪ[6]
ਜੌਲ[7] ਤ੍ਰਿਲੋਕ ਕੋ ਰਾਜ ਕਰੈਗੇ ॥
ਕੋਟਿ ਸਿਨਾਨ[8] ਗਜਾਦਿਕ[9] ਦਾਨ
ਅਨੇਕ ਸੁਅੰਬਰ[10] ਸਾਜ ਬਰੈਗੇ ॥
ਬ੍ਰਹਮ ਮਹੇਸਰ ਬਿਸਨ ਸਚੀਪਤਿ[11]
ਅੰਤ ਫਸੇ ਜਮ ਫਾਸਿ ਪਰੈਗੇ ॥
ਜੇ ਨਰ ਸ੍ਰੀ ਪਤਿ ਕੇ ਪ੍ਰਸ[12] ਹੈਂ ਪਗ
ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥
ਕਹਾ ਭਯੋ ਜੋ ਦੋਊ ਲੋਚਨ[13] ਮੂੰਦ[14] ਕੈ
ਬੈਠਿ ਰਹਿਓ ਬਕ[15] ਧਿਆਨ ਲਗਾਇਓ ॥
ਨ੍ਹਾਤ[16] ਫਿਰਿਓ ਲੀਏ ਸਾਤ ਸਮੁੰਦ੍ਰਨਿ
ਲੋਕ ਗਯੋ ਪਰਲੋਕ ਗਵਾਇਓ ॥
ਬਾਸ[17] ਕੀਓ ਬਿਖਿਅਨ[18] ਸੋ ਬੈਠ ਕੇ
ਐਸੇ ਹੀ ਐਸ ਸੁ ਬੈਸ[19] ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥੨੯॥
ਕਾਹੂ ਲੈ ਪਾਹਨ[20] ਪੂਜ ਧਰਯੋ ਸਿਰ
ਕਾਹੂ ਲੈ ਲਿੰਗ[21] ਗਰੇ ਲਟਕਾਇਓ ॥
ਕਾਹੂ ਲਖਿਓ[22] ਹਰਿ ਅਵਾਚੀ[23] ਦਿਸਾ ਮਹਿ

---

1. ਵਧਣਗੇ 2. ਜੈ ਜੈ ਕਾਰ ਦੀ ਧੁਨੀ 3. ਸਮੂਹ 4. ਵੇਖ ਕੇ 5. ਖਿੱਝਣਗੇ, ਸੜਨਗੇ 6. ਮਹਾਰਾਜੇ 7. ਜਿਹੜੇ 8. ਇਸ਼ਨਾਨ 9. ਹਾਥੀ ਆਦਿਕ 10. ਸੁਯੰਬਰਾਂ ਵਿਚ ਸਜ ਧਜ ਨਾਲ ਸੁੰਦਰੀਆਂ ਨੂੰ ਵਰਨਗੇ 11. ਸ਼ਚੀ ਦਾ ਪਤੀ, ਇੰਦ੍ਰ 12. ਚਰਣ ਛੋਹਣਗੇ, ਚਰਣ ਪਰਸਣਗੇ 13. ਅੱਖੀਆਂ 14. ਬੰਦ ਕਰ ਕੇ 15. ਬਗਲੇ (ਵਾਂਗ) 16. ਨ੍ਹਾਉਂਦੇ ਫਿਰੇ 17. ਵਾਸਾ 18. ਜੰਗਲ, ਬਨ 19. ਆਯੂ, ਉਮਰ 20. ਪੱਥਰ 21. ਸ਼ਿਵਲਿੰਗ 22. ਵੇਖਿਆ 23. ਦੱਖਣ ਦਿਸ਼ਾ

ਕਾਹੂ ਪਛਾਹ[1] ਕੋ ਸੀਸ ਨਿਵਾਇਓ ॥
ਕੋਊ ਬੁਤਾਨ[2] ਕੋ ਪੂਜਤ ਹੈ ਪਸੁ[3]
ਕੋਊ ਮ੍ਰਿਤਾਨ[4] ਕਉ ਪੂਜਨ ਧਾਇਓ ॥
ਕੂਰ[5] ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

ਤ੍ਵਪ੍ਰਸਾਦਿ ॥ ਤੁਮਰ[6] ਛੰਦ ॥

ਹਰਿ ਜਨਮ ਮਰਨ ਬਿਹੀਨ[7] ॥
ਦਸ[8] ਚਾਰ ਚਾਰ ਪ੍ਰਬੀਨ ॥
ਅਕਲੰਕ ਰੂਪ ਅਪਾਰ ॥
ਅਨਛਿੱਜ ਤੇਜ ਉਦਾਰ ॥੧॥੩੧॥
ਅਨਭਿੱਜ ਰੂਪ ਦੁਰੰਤ[9] ॥
ਸਭ ਜੁਗਤ ਭਗਤ ਮਹੰਤ ॥
ਜਸ ਤਿਲਕ ਭੂਭ੍ਰਿਤ[10] ਭਾਨ[11] ॥
ਦਸ[12] ਚਾਰ ਚਾਰ ਨਿਧਾਨ ॥੨॥੩੨॥
ਅਕਲੰਕ ਰੂਪ ਅਪਾਰ ॥
ਸਭ ਲੋਕ ਸੋਕ[13] ਬਿਦਾਰ ॥
ਕਲ[14] ਕਾਲ ਕਰਮ ਬਿਹੀਨ ॥
ਸਭ ਕਰਮ ਧਰਮ ਪ੍ਰਬੀਨ ॥੩॥੩੩॥
ਅਨਖੰਡ ਅਨਤੁਲ ਪ੍ਰਤਾਪ ॥
ਸਭ ਥਾਪਿਓ ਜਿਹ ਥਾਪ ॥
ਅਨਖੇਦ ਭੇਦ ਅਛੇਦ ॥
ਮੁਖਚਾਰ[15] ਗਾਵਤ ਬੇਦ ॥੪॥੩੪॥
ਜਿਹ ਨੇਤ[16] ਨਿਗਮ[17] ਕਹੰਤ ॥
ਮੁਖ ਚਾਰ ਬਕਤ[18] ਬਿਅੰਤ ॥

---

1. ਪੱਛਮ 2. ਬੁੱਤਾ ਨੂੰ, ਮੂਰਤੀਆਂ ਨੂੰ 3. ਮੂਰਖ 4. ਮਰਦਿਆਂ ਨੂੰ 5. ਕੂੜੀ 6. ਇਕ ਛੰਦ ਦਾ ਨਾਮ 7. ਰਹਿਤ 8. ਅਠਾਰਾਂ ਪ੍ਰਕਾਰ ਦੀ ਵਿਦਿਆ 9. ਜਿਸ ਦਾ ਅੰਤ ਔਖਾ ਪਾਇਆ ਜਾਵੇ 10. ਜਗਤ ਦਾ ਆਧਾਰ, ਪ੍ਰਮਾਤਮਾ 11. ਸੂਰਜ, ਪ੍ਰਕਾਸ਼ 12. ਅਠਾਰਾਂ ਵਿਦਿਆ ਦਾ ਭੰਡਾਰ 13. ਸੋਗ ਦੂਰ ਕਰਨ ਵਾਲਾ 14. ਕਲੇਸ਼ 15. ਬ੍ਰਹਮਾ 16. ਬੇਅੰਤ 17. ਸੈਵ ਮਤ ਦੇ ਗ੍ਰੰਥ 18. ਕਥਨਾ

ਅਨਭਿੱਜ ਅਤੁਲ ਪ੍ਰਤਾਪ ॥
ਅਨਖੰਡ ਅਮਿਤ ਅਥਾਪ ॥੫॥੩੫॥
ਜਿਹ ਕੀਨ ਜਗਤ ਪਸਾਰ ॥
ਰਚਿਓ ਬਿਚਾਰ ਬਿਚਾਰੰ ॥
ਅਨੰਤ ਰੂਪ ਅਖੰਡ ॥
ਅਤੁਲ ਪ੍ਰਤਾਪ ਪ੍ਰਚੰਡ ॥੬॥੩੬॥
ਜਿਹ ਅੰਡ ਤੇ ਬ੍ਰਹਮੰਡ ॥
ਕੀਨੇ ਸੁ ਚੋਦਹ ਖੰਡ ॥
ਸਭ ਕੀਨ ਜਗਤ ਪਸਾਰ ॥
ਅਬਿਯਕਤ[1] ਰੂਪ ਉਦਾਰ ॥੭॥੩੭॥
ਜਿਹ ਕੋਟਿ ਇੰਦ੍ਰ ਨ੍ਰਿਪਾਰ[2] ॥
ਕਈ ਬ੍ਰਹਮ ਬਿਸਨ ਬਿਚਾਰ ॥
ਕਈ ਰਾਮ ਕ੍ਰਿਸਨ ਰਸੂਲ[3] ॥
ਬਿਨੁ ਭਗਤ ਕੋ ਨ ਕਬੂਲ ॥੮॥੩੮॥
ਕਈ ਸਿੰਧ ਬਿੰਧ[4] ਨਗਿੰਦ੍ਰ[5] ॥
ਕਈ ਮੱਛ ਕੱਛ ਫਨਿੰਦ੍ਰ ॥
ਕਈ ਦੇਵ ਆਦਿ ਕੁਮਾਰ ॥
ਕਈ ਕ੍ਰਿਸਨ ਬਿਸਨ ਅਵਤਾਰ ॥੯॥੩੯॥
ਕਈ ਇੰਦ੍ਰ ਬਾਰੁ ਬੁਹਾਰ[6] ॥
ਕਈ ਬੇਦ ਅਉ ਮੁਖਚਾਰ ॥
ਕਈ ਰੁਦ੍ਰ[7] ਛੁੱਦ੍ਰ[8] ਸਰੂਪ ॥
ਕਈ ਰਾਮ ਕ੍ਰਿਸਨ ਅਨੂਪ ॥੧੦॥੪੦॥
ਕਈ ਕੋਕ[9] ਕਾਬ ਭਣੰਤ ॥
ਕਈ ਬੇਦ ਭੇਦ ਕਹੰਤ ॥
ਕਈ ਸਾਸਤ੍ਰ ਸਿੰਮ੍ਰਿਤਿ[10] ਬਖਾਨ ॥
ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥

---

1. ਨਿਰਾਕਾਰ 2. ਰਾਜੇ 3. ਪੈਗ਼ੰਬਰ, ਮੁਹੰਮਦ ਸਾਹਿਬ 4. ਵੰਧਿਆ ਪਰਬਤ 5. ਵੱਡੇ ਪਹਾੜ 6. ਦਰਵਾਜਾ ਸੰਬਰਣ ਵਾਲਾ, ਝਾੜੂਬਰਦਾਰ 7. ਸ਼ਿਵ 8. ਤੁੱਛ ਰੂਪ 9. ਕੋਕ ਸਾਸ਼ਤਰ ਪੜ੍ਹਦੇ ਹਨ 10. ਸਿਮ੍ਰਿਤੀਆਂ

ਕਈ ਅਗਨ ਹੋਤ੍ਰ[1] ਕਰੰਤ ॥
ਕਈ ਉਰਧ[2] ਤਾਪ ਦੁਰੰਤ ॥
ਕਈ ਉਰਧ[3] ਬਾਹੁ ਸੰਨਿਆਸ ॥
ਕਹੂੰ ਜੋਗ ਭੇਸ ਉਦਾਸ ॥੧੨॥੪੨॥
ਕਹੂੰ ਨਿਵਲੀ[4] ਕਰਮ ਕਰੰਤ ॥
ਕਹੂੰ ਪਉਨ ਅਹਾਰ ਦੁਰੰਤ ॥
ਕਹੂੰ ਤੀਰਥ ਦਾਨ ਅਪਾਰ ॥
ਕਹੂੰ ਜੱਗ ਕਰਮ ਉਦਾਰ ॥੧੩॥੪੩॥
ਕਹੂੰ ਅਗਨ ਹੋਤ੍ਰ ਅਨੂਪ ॥
ਕਹੂੰ ਨਿਆਇ ਰਾਜ ਬਿਭੂਤਿ ॥
ਕਹੂੰ ਸਾਸਤ੍ਰ ਸਿੰਮ੍ਰਿਤ ਰੀਤ ॥
ਕਹੂੰ ਬੇਦ ਸਿਉ ਬਿਪ੍ਰੀਤ[5] ॥੧੪॥੪੪॥
ਕਈ ਦੇਸ ਦੇਸ ਫਿਰੰਤ ॥
ਕਈ ਏਕ ਠੌਰ[6] ਇਸਥੰਤ ॥
ਕਹੂੰ ਕਰਤ ਜਲ ਮਹਿ ਜਾਪ ॥
ਕਹੂੰ ਸਹਤ ਤਨ ਪਰ ਤਾਪ ॥੧੫॥੪੫॥
ਕਹੂੰ ਬਾਸ[7] ਬਨਹਿ ਕਰੰਤ ॥
ਕਹੂੰ ਤਾਪ ਤਨਹਿ ਸਹੰਤ ॥
ਕਹੂੰ ਗ੍ਰਿਸਤ ਧਰਮ ਅਪਾਰ ॥
ਕਹੂੰ ਰਾਜ ਰੀਤ ਉਦਾਰ ॥੧੩॥੪੬॥
ਕਹੂੰ ਰੋਗ ਰਹਤ ਅਭਰਮ ॥
ਕਹੂੰ ਕਰਮ ਕਰਤ ਅਕਰਮ[8] ॥
ਕਹੂੰ ਸੇਖ[9] ਬ੍ਰਹਮ[10] ਸਰੂਪ ॥
ਕਹੂੰ ਨੀਤ ਰਾਜ ਅਨੂਪ ॥੧੭॥੪੭॥
ਕਹੂੰ ਰੋਗ ਸੋਗ ਬਿਹੀਨ ॥
ਕਹੂੰ ਏਕ ਭਗਤ ਅਧੀਨ ॥

---

1. ਹੋਮ 2. ਪੁੱਠੇ ਹੋ ਕੇ ਕੀਤਾ ਜਾਣ ਵਾਲਾ ਤਪ 3. ਉੱਚੇ ਹੱਥ ਕਰ ਕੇ ਕੀਤਾ ਜਾਣ ਵਾਲਾ ਤਪ 4. ਆਂਦਰਾਂ ਧੋਣ ਦਾ ਕਰਮ 5. ਉਲਟ, ਵਿਰੁੱਧ 6. ਇਕ ਥਾਂ ਸਥਿਤ ਰਹਿਣ 7. ਕਈ ਬਣਾਂ ਵਿਚ ਵਾਸਾ ਕਰਦੇ ਹਨ 8. ਨਾ ਕੀਤੇ ਜਾ ਸਕਣ ਵਾਲਾ ਕਰਮ 9. ਸੱਯਦ 10. ਬ੍ਰਾਹਮਣ

ਕਹੂੰ ਰੰਕ ਰਾਜ ਕੁਮਾਰ ॥
ਕਹੂੰ ਬੇਦ ਬਿਆਸ ਅਵਤਾਰ ॥੧੮॥੪੮॥
ਕਈ ਬ੍ਰਹਮ ਬੇਦ ਰਟੰਤ ॥
ਕਈ ਸੇਖ[1] ਨਾਮ ਉਚਰੰਤ ॥
ਬੈਰਾਗ ਕਹੂੰ ਸੰਨਿਆਸ ॥
ਕਹੂੰ ਫਿਰਤ ਰੂਪ ਉਦਾਸ[2] ॥੧੯॥੪੯॥
ਸਭ ਕਰਮ ਫੋਕਟ ਜਾਨ ॥
ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥
ਸਭ ਕਰਮ ਭਰਮ ਬਿਚਾਰ ॥੨੦॥੫੦॥

ਤ੍ਵਪ੍ਰਸਾਦਿ ॥ ਲਘੁ ਨਿਰਾਪ[3] ਛੰਦ ॥

ਜਲੇ ਹਰੀ ॥ ਥਲੇ ਹਰੀ ॥
ਉਰੇ[4] ਹਰੀ ॥ ਬਨੇ ਹਰੀ ॥੧॥ ੫੧॥
ਗਿਰੇ[5] ਹਰੀ ॥ ਗੁਫੇ ਹਰੀ ॥
ਛਿਤੇ[6] ਹਰੀ ॥ ਨਭੇ[7] ਹਰੀ ॥੨॥੫੨॥
ਈਹਾਂ ਹਰੀ ॥ ਊਹਾਂ ਹਰੀ ॥
ਜਿਮੀ ਹਰੀ ॥ ਜਮਾ[8] ਹਰੀ ॥੩॥੫੩॥
ਅਲੇਖ ਹਰੀ ॥ ਅਭੇਖ ਹਰੀ ॥
ਅਦੋਖ ਹਰੀ ॥ ਅਦ੍ਵੈਖ[9] ਹਰੀ ॥੪॥੫੪॥
ਅਕਾਲ ਹਰੀ ॥ ਅਪਾਰ[10] ਹਰੀ ॥
ਅਛੇਦ ਹਰੀ ॥ ਅਭੇਦ ਹਰੀ ॥੫॥੫੫॥
ਅਜੰਤ੍ਰ ਹਰੀ ॥ ਅਮੰਤ੍ਰ ਹਰੀ ॥
ਸੁਤੇਜ ਹਰੀ ॥ ਅਤੰਤ੍ਰ ਹਰੀ ॥੬॥੫੬॥
ਅਜਾਤ ਹਰੀ ॥ ਅਪਾਤ ਹਰੀ ॥
ਅਮ੍ਰਿਤ ਹਰੀ ॥ ਅਮਾਤ[11] ਹਰੀ ॥੭॥੫੭॥
ਅਰੋਗ ਹਰੀ ॥ ਅਸੋਕ ਹਰੀ[12] ॥

---

1. ਸ਼ੇਸ਼ ਨਾਗ 2. ਵਿਰਕਤ 3. ਇਕ ਛੰਦ ਦਾ ਨਾਮ 4. ਹਿਰਦੇ ਵਿਚ 5. ਪਰਬਤਾਂ ਵਿਚ 6. ਜ਼ਮੀਨ 7. ਅਕਾਸ਼ 8. ਸਮਾ, ਜ਼ਮਾਨਾ 9. ਦ੍ਵੈਤ ਰਹਿਤ 10. ਪਾਲਣਾ ਤੋਂ ਪਰੇ 11. ਮਾਤਾ ਤੋਂ ਬਿਨਾ 12. ਸੋਗ ਰਹਿਤ

ਅਭਰਮ ਹਰੀ ॥ ਅਕਰਮ ਹਰੀ ॥੮॥੫੮॥
ਅਜੈ ਹਰੀ ॥ ਅਭੈ ਹਰੀ ॥
ਅਭੇਦ ਹਰੀ ॥ ਅਛੇਦ ਹਰੀ ॥੯॥੫੯॥
ਅਖੰਡ ਹਰੀ ॥ ਅਭੰਡ ਹਰੀ ॥
ਅਡੰਡ ਹਰੀ ॥ ਪ੍ਰਚੰਡ ਹਰੀ ॥੧੦॥੬੦॥
ਅਤੇਵ[1] ਹਰੀ ॥ ਅਭੇਵ ਹਰੀ ॥
ਅਜੇਵ[2] ਹਰੀ ॥ ਅਛੇਵ[3] ਹਰੀ ॥ ੧੧॥੬੧॥
ਭਜੋ ਹਰੀ ॥ ਥਪੋ[4] ਹਰੀ ॥
ਤਪੋ ਹਰੀ ॥ ਜਪੋ ਹਰੀ ॥੧੨॥੬੨॥
ਜਲਸ[5] ਤੁਹੀ ॥ ਥਲਸ[6] ਤੁਹੀ ॥
ਨਦਿਸ[7] ਤੁਹੀ ॥ ਨਦਸ[8] ਤੁਹੀ ॥੧੩॥੬੩॥
ਬ੍ਰਿਛਸ ਤੁਹੀ ॥ ਪਤਸ[9] ਤੁਹੀ ॥
ਛਿਤਸ[10] ਤੁਹੀ ॥ ਉਰਧਸ[11] ਤੁਹੀ ॥੧੪॥੬੪॥
ਭਜਸ[12] ਤੁਅੰ ॥ ਭਜਸ ਤੁਅੰ ॥
ਰਟਸ ਤੁਅੰ ॥ ਠਟਸ[13] ਤੁਅੰ ॥੧੫॥੬੫॥
ਜਿਮੀ ਤੁਹੀ ॥ ਜਮਾ ਤੁਹੀ ॥
ਮਕੀ[14] ਤੁਹੀ ॥ ਮਕਾ[15] ਤੁਹੀ ॥੧੬॥੬੬॥
ਅਭੂ ਤੁਹੀ ॥ ਅਭੈ ਤੁਹੀ ॥
ਅਛੂ[16] ਤੁਹੀ ॥ ਅਛੈ[17] ਤੁਹੀ ॥੧੭॥੬੭॥
ਜਤਸ[18] ਤੁਹੀ ॥ ਬ੍ਰਤਸ[19] ਤੁਹੀ ॥
ਗਤਸ[20] ਤੁਹੀ ॥ ਮਤਸ[21] ਤੁਹੀ ॥੧੮॥੬੮॥
ਤੁਹੀ ਤੁਹੀ ॥ ਤੁਹੀ ਤੁਹੀ ॥
ਤੁਹੀ ਤੁਹੀ ॥ ਤੁਹੀ ਤੁਹੀ ॥੧੯॥੬੯॥

---

1. ਅਤਿਅੰਤ 2. ਜੋ ਖਾਣੇ ਦਾ ਮੁਥਾਜ ਨਹੀਂ 3. ਜੋ ਛੇਦਣ ਤੋਂ ਰਹਿਤ ਹੈ 4. ਪੂਜੋ 5. ਜਲਾਂ ਵਿਚ 6. ਥਲਾਂ ਵਿਚ 7. ਨਦੀਆਂ ਵਿਚ 8. ਦਰਿਆਵਾਂ ਵਿਚ 9. ਪੱਤਿਆਂ ਵਿਚ 10. ਧਰਤੀ ਵਿਚ 11. ਅਕਾਸ਼ ਵਿਚ 12. ਭਜਦਾ ਹਾਂ, ਪੂਜਦਾ ਹਾਂ 13. ਤੇਰਾ ਹੀ ਸਾਰੇ ਠਾਠ ਹੈ 14. ਵਾਧਾ ਕਰਨ ਵਾਲਾ 15. ਮਕਾਨ, ਸਥਾਨ 16. ਜਿਹੜਾ ਛੂਹਿਆ ਨ ਜਾ ਸਕੇ 17. ਨਾਸ਼ ਹੋਣ ਤੋਂ ਰਹਿਤ 18. ਜਤਧਾਰੀ 19. ਵ੍ਰਤਧਾਰੀ 20. ਗਤੀ (ਮੁਕਤੀ) ਕਰਨ ਵਾਲਾ 21. ਧਰਮ (ਸਿਧਾਂਤ)

ਤੁਹੀ ਤੁਹੀ ॥ ਤੁਹੀ ਤੁਹੀ ॥
ਤੁਹੀ ਤੁਹੀ ॥ ਤੁਹੀ ਤੁਹੀ ॥੨੦॥੭੦॥

ਤ੍ਵਪ੍ਰਸਾਦਿ ॥ ਕਬਿੱਤ ॥

ਖੂਕ[1] ਮਲਹਾਰੀ[2] ਗਜ[3] ਗਦਹਾ[4] ਬਿਭੂਤਧਾਰੀ
ਗਿਦੂਆ[5] ਮਸਾਨ ਬਾਸ ਕਰਿਓਈ ਕਰਤ ਹੈ ॥
ਘੁਘੂ[6] ਮਟ[7] ਬਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ[8] ਸਦੀਵ ਮੋਨ ਸਾਧੇਈ ਮਰਤ ਹੈ ॥
ਬਿੰਦ ਕੇ ਸਧਯਾ ਤਾਹਿ ਹੀਜ[9] ਕੀ ਬਡਯਾ[10] ਦੇਤ
ਬੰਦਰਾ[11] ਸਦੀਵ ਪਾਇ ਨਾਗੇ ਹੀ ਫਿਰਤ ਹੈ ॥
ਅੰਗਨਾ[12] ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ
ਗਿਆਨ ਕੇ ਬਿਹੀਨ ਛੀਨ[13] ਕੈਸੇ ਕੈ ਕਰਤ ਹੈ ॥੧॥੭੧॥
ਭੂਤ ਬਨਚਾਰੀ ਛਿਤ[14] ਛਉਨਾ[15] ਸਬੈ ਦੂਧਾਧਾਰੀ
ਪਉਨ ਕੇ ਆਹਾਰੀ ਸੁਭੁਜੰਗ[16] ਜਾਨੀਅਤ ਹੈਂ ॥
ਤ੍ਰਿਣ ਕੇ ਭਛੱਯਾ ਧਨ ਲੋਭ ਕੇ ਤਜਯਾ
ਤੇਤੋ ਗਊਅਨ[17] ਕੇ ਜੱਯਾ ਬ੍ਰਿਖਭਯਾ[18] ਮਾਨੀਅਤ ਹੈਂ ॥
ਨਭ ਕੇ ਉਡੱਯਾ ਤਾਹਿ ਪੱਛੀ ਕੀ ਬਡੱਯਾ ਦੇਤ
ਬਗੁਲਾ ਬਿੜਾਲ[19] ਬ੍ਰਿਕ[20] ਧਿਆਨਿ ਠਾਨੀਅਤ[21] ਹੈਂ ॥
ਜੇਤੇ ਬਡੇ ਗਿਆਨੀ ਤਿਨੋ ਜਾਨੀ ਪੈ ਬਖਾਨੀ ਨਾਹਿ
ਐਸੇ ਨ ਪ੍ਰਪੰਚ[22] ਮਨ ਭੂਲ ਆਨੀਅਤ ਹੈਂ ॥੨॥੭੨॥
ਭੂਮ ਕੇ ਬਸੱਯਾ ਤਾਹਿ ਭੂਚਰੀ[23] ਕੇ ਜੱਯਾ ਕਹੈ
ਨਭ ਕੇ[28] ਉਡੱਯਾ ਸੋ ਚਿਰਯਾ[25] ਕੈ ਬਖਾਨੀਐ ॥
ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ
ਆਦਿਸ[26] ਫਿਰਯਾ ਤੇਤੋ ਭੂਤ ਕੋ ਪਛਾਨੀਐ ॥

---

1. ਸੂਰ 2. ਗੰਦ ਤੇ ਮੈਲਾ ਖਾਣ ਵਾਲਾ 3. ਹਾਥੀ 4. ਖੋਤਾ, ਗਧਾ 5. ਗਿੱਦੜ 6. ਉੱਲੂ 7. ਮਠ 8. ਰੁੱਖ, ਬ੍ਰਿਛ 9. ਹੀਜੜਾ, ਖੁਸਰਾ 10. ਵਡਿਆਈ 11. ਬਾਂਦਰ 12. ਸੁੰਦਰ ਅੰਗਾਂ ਵਾਲੀ, ਇਸਤ੍ਰੀ 13. ਕਮਜ਼ੋਰ, ਨਿਰਬਲ 14. ਧਰਤੀ 15. ਬੱਚੇ, ਗਊਆਂ ਦੇ ਵੱਛੇ 16. ਸੱਪ 17. ਗਊਆਂ ਦੇ ਜਾਏ, ਵੱਛੇ ਵੱਛੀਆਂ 18. ਬੈਲ, ਬੋਲਦ 19. ਬਿੱਲਾ 20. ਬਘਿਆੜ 21. ਲਾਉਂਦੇ ਹਨ 22. ਪਖੰਡ, ਵਿਖਾਵੇ ਦੇ ਕੰਮ 23. ਸਿਉਂਕ 24. ਅਕਾਸ਼ ਵਿਚ 25. ਚਿੜੀਆਂ 26. ਅਦ੍ਰਿਸ਼ਟ, ਨ ਦਿਸਣ ਵਾਲੇ

ਜਲ ਕੇ ਤਰੱਯਾ ਕੋ ਗੰਗੇਰੀ[1] ਸੀ ਕਹਤ ਜਗ
ਆਗ ਕੇ ਭਛੱਯਾ ਸੁ ਚਕੋਰ ਸਮ ਮਾਨੀਐ ॥
ਸੂਰਜ ਸਿਵੱਯਾ[2] ਤਾਹਿ ਕੌਲ ਕੀ ਬਡਾਈ ਦੇਤ
ਚੰਦ੍ਰਮਾ ਸਿਵੱਯਾ ਕੋ ਕਵੀ[3] ਕੈ ਪਹਿਚਾਨੀਐ ॥੩॥੭੩॥
ਨਾਰਾਇਣ ਕੱਛ ਮੱਛ ਤਿੰਦੂਆ ਕਹਤ ਸਭ
ਕਉਲਨਾਭ[4] ਕਉ ਜਿਹ ਤਾਲ ਮੈਂ ਰਹਤ ਹੈ ॥
ਗੋਪੀ[5] ਨਾਥ ਗੁਜਰ[6] ਗੁਪਾਲ[7] ਸਭੈ ਧੇਨਚਾਰੀ[8]
ਰਿਖੀ[9] ਕੇਸ ਨਾਮ ਕੇ ਮਹੰਤ ਲਹੀਅਤ ਹੈ ॥
ਮਾਧਵ[10] ਭਵਰ ਔ ਅਟੇਰੂ[11] ਕੇ ਕਨ੍ਹਯਾ
ਨਾਮ ਕੰਸ ਕੋ ਬਧੱਯਾ[12] ਜਮਦੂਤ ਕਹੀਅਤ ਹੈ ॥
ਮੂੜ[13] ਰੂੜ ਪੀਟਤ ਨ ਗੂੜਤਾ ਕੋ ਭੇਦ ਪਾਵੈ
ਪੂਜਤ ਨ ਤਾਹਿ ਜਾਕੇ ਰਾਖੇ ਰਹੀਅਤ ਹੈ ॥੪॥੭੪॥
ਬਿਸਪਾਲ[14] ਜਗਤ[15] ਕਾਲ ਦੀਨ ਦਿਆਲ
ਬੈਰੀਸਾਲ[16] ਸਦਾ ਪ੍ਰਤਪਾਲ ਜਮਜਾਲ ਤੇ ਰਹਤ ਹੈ ॥
ਜੋਗੀ ਜਟਾਧਾਰੀ ਸਤੀ ਸਾਚੇ ਬਡੇ ਬ੍ਰਹਮਚਾਰੀ
ਧਿਆਨ ਕਾਜ ਭੂਖ ਪਿਆਸ ਦੇਹ ਪੈ ਸਹਤ ਹੈ ॥
ਨਿਉਲੀ ਕਰਮ ਜਲ ਹੋਮ ਪਾਵਕ[17] ਪਵਨ ਹੋਮ
ਅਧੋ[18] ਮੁਖ ਏਕ ਪਾਇ[19] ਠਾਢੇ ਨ ਬਹਤ ਕੈ ॥
ਮਾਨਵ ਫਨਿੰਦ ਦੇਵ ਦਾਨਵ ਨ ਪਾਵੈ ਭੇਦ
ਬੇਦ ਔ ਕਤੇਬ ਨੇਤ ਨੇਤ ਕੈ ਕਹਤ ਹੈ ॥੫॥੭੫॥
ਨਾਚਤ ਫਿਰਤ ਮੋਰ ਬਾਦਰ[20] ਕਰਤ ਘੋਰ
ਦਾਮਨੀ[21] ਅਨੇਕ ਭਾਉ ਕਰਿਓਈ ਕਰਤ ਹੈ ॥

1. ਇਕ ਜਲ ਜੀਵ ਜੋ ਜਲ ਉਤੇ ਤੇਜ਼ੀ ਨਾਲ ਤਰਦਾ ਹੈ 2. ਉਪਾਸ਼ਕ 3. ਕੰਮੀ, ਕਮਲ ਦਾ ਫੁੱਲ 4. ਕੌਲਨਾਭਿ, ਵਿਸ਼ਨੂੰ 5. ਗੋਪੀਆਂ ਦਾ ਸੁਆਮੀ, ਕ੍ਰਿਸ਼ਨ 6. ਗੋਚਾਰਕ, ਗੁੱਜਰ 7. ਗੋਪਾਲਕ, ਗਊਆਂ ਨੂੰ ਪਾਲਣ ਵਾਲਾ 8. ਗਊਆਂ ਚਰਾਉਣ ਵਾਲੇ 9. ਇੰਦਰੀਆਂ ਦਾ ਸੁਆਮੀ, ਪ੍ਰਮਾਤਮਾ 10. ਮਾਇਆ ਦਾ ਪਤੀ, ਪਾਰਬ੍ਰਹਮ 11. ਚਹੁੰ ਪਾਸੇ ਘੁੰਮਣ ਵਾਲਾ ਜੀਵ 12. ਮਾਰਨ ਵਾਲਾ 13. ਮੂਰਖ 14. ਜਗਤ ਦੀ ਪਾਲਨਾ ਕਰਨ ਵਾਲਾ 15. ਸੰਸਾਰ ਦੇ ਮਾਰਨ ਵਾਲਾ 16. ਵੈਰੀਆਂ ਨੂੰ ਦੁਖ ਦੇਣ ਵਾਲਾ 17. ਅਗਨੀ 18. ਪੁੱਠੇ ਮੂੰਹ 19. ਇਕੋ ਪੈਰ ਉੱਤੇ ਖਲੋਤੇ ਰਹਿਣਾ 20. ਬੱਦਲ 21. ਬਿਜਲੀ

ਚੰਦ੍ਰਮਾ ਤੇ ਸੀਤਲ ਨ ਸੂਰਜ ਤੇ ਤਪਤ ਤੇਜ
ਇੰਦ੍ਰ ਸੋ ਨ ਰਾਜਾ ਭਵ[1] ਭੂਪ ਕੋ ਭਰਤ ਹੈ ॥
ਸਿਵ ਸੇ ਤਪਸੀ ਆਦਿ ਬ੍ਰਹਮ ਸੇ ਨ ਬੇਦਚਾਰੀ
ਸਨਤ[2] ਕੁਮਾਰ ਸੀ ਤਪੱਸਿਆ ਨ ਅਨਤ[3] ਹੈ ॥
ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ
ਸਦਾ ਜੁਗਨ[4] ਕੀ ਚਉਕਰੀ ਫਿਰਾਏਈ ਫਿਰਤ ਹੈ ॥੬॥੨੬॥
ਏਕ ਸਿਵ ਭਏ ਏਕ ਗਏ ਏਕ ਫੇਰ ਭਏ
ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ ॥
ਬ੍ਰਹਮਾਂ ਅਰੁ ਬਿਸਨ ਕੇਤੇ ਬੇਦ ਔ ਪੁਰਾਨ ਕੇਤੇ
ਸਿੰਮ੍ਰਿਤ ਸਮੂਹਨ[5] ਕੈ ਹੁਇ ਹੁਇ ਬਿਤਾਏ ਹੈਂ ॥
ਮੋਨਦੀ[6] ਮਦਾਰ[7] ਕੇਤੇ ਅਸੁਨੀ ਕੁਮਾਰ[8] ਕੇਤੇ
ਅੰਸਾ ਅਵਤਾਰ[9] ਕੇਤੇ ਕਾਲ ਬਸ ਭਏ ਹੈਂ ॥
ਪੀਰ ਔ ਪਿਕਾਂਬਰ[10] ਕੇਤੇ ਗਨੇ[11] ਨ ਪਰਤ ਏਤੇ
ਭੂਮਹੀ ਤੇ ਹੁਇਕੇ ਫੇਰਿ ਭੂਮਿ ਹੀ ਮਿਲਏ ਹੈਂ ॥੭॥੨੭॥
ਜੰਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ[12] ਚਲਤ ਹੈਂ ॥
ਬਡੇ ਬਡੇ ਰਾਜਨ ਕੇ ਦਾਬਤ ਫਿਰਤ ਦੇਸ
ਬਡੇ ਬਡੇ ਰਾਜਨ ਕੇ ਦ੍ਰਪ[13] ਕੋ ਦਲਤ ਹੈਂ ॥
ਮਾਨ ਸੇ ਮਹੀਪ[14] ਔ ਦਿਲੀਪ[15] ਕੇ ਸੇ ਛਤ੍ਰਧਾਰੀ
ਬਡੋ ਅਭਿਮਾਨ ਭੁਜ[16] ਦੰਡ ਕੋ ਕਰਤ ਹੈਂ ॥
ਦਾਰਾ[17] ਸੇ ਦਿਲੀਸਰ[18] ਦ੍ਰਜੋਧਨ ਸੇ ਮਾਨਧਾਰੀ[19]
ਭੋਗ ਭੋਗ ਭੂਮਿ ਅੰਤ ਭੂਮਿ ਮੈ ਮਿਲਤ ਹੈਂ ॥੮॥੨੮॥
ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ

---

1. ਜਗਤ ਤੇ ਧਰਤੀ 2. ਬ੍ਰਹਮਾ ਦਾ ਪੁੱਤਰ 3. ਕਿਸੇ ਹੋਰ ਦੀ 4. ਜੁੱਗਾਂ 5. ਸਾਰੀਆ (ਸਿਮਰਤੀਆਂ) 6. ਦੀਨ ਦਾ ਮਦਦਗਾਰ 7. ਸੈਨਾਪਤੀ, ਫ਼ੌਜ ਦਾ ਸਰਦਾਰ 8. ਘੋੜੀ ਤੋਂ ਉਤਪੰਨ ਹੋਏ ਦੋ ਵੈਦਿਕ ਦੇਵਤੇ 9. ਸੋਲਾਂ ਕਲਾਵਾਂ ਤੋਂ ਘਟ ਸ਼ਕਤੀਆਂ ਵਾਲੇ ਅਵਤਾਰ 10. ਪੈਗੰਬਰ, ਰਸੂਲ 11. ਗਿਣਨ ਵਿਚ ਨਹੀਂ ਆਉਂਦੇ 12. ਤਕ 13. ਹੰਕਾਰ, ਗਰਬ 14. ਰਾਜਾ 15. ਇਕ ਪ੍ਰਸਿੱਧ ਸੂਰਜਵੰਸੀ ਰਾਜਾ 16. ਮਜ਼ਬੂਤ ਬਾਂਹ 17. ਫ਼ਾਰਸ ਦਾ ਇਕ ਪ੍ਰਸਿੱਧ ਬਾਦਸ਼ਾਹ 18. ਦਿੱਲੀ ਦਾ ਰਾਜਾ 19. ਹੰਕਾਰੀ

ਪੋਸਤੀ ਅਨੇਕਦਾ ਨਿਵਾਵਤ ਹੈ ਸੀਸ ਕੋ ॥
ਕਹਾ ਭਇਓ[1] ਮੱਲ ਜੋ ਪੈ ਕਾਢਤ ਅਨੇਕ ਡੰਡ
ਸੋ ਤੌ ਨ ਡੰਡੋਤ ਅਸਟਾਂਗ[2] ਅਥਤੀਸ[3] ਕੋ ॥
ਕਹਾ ਭਇਓ ਰੋਗੀ ਜੋ ਪੈ ਡਾਰਿਓ[4] ਰਹਿਓ ਉਰਧ
ਮੁਖ ਮਨ ਤੇ ਨ ਮੂੰਡ ਨਿਹਰਾਇਓ[5] ਆਦਿ ਈਸ ਕੋ ॥
ਕਾਮਨਾ ਅਧੀਨ ਸਦਾ ਦਾਮਨਾ[6] ਪ੍ਰਬੀਨ ਏਕ
ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ ॥੯॥੭੯॥
ਸੀਸ ਪਟਕਤ ਜਾਕੇ ਕਾਨ ਮੈ ਖਜੂਰਾ ਧਸੈ ॥
ਮੂੰਡ[7] ਛਟਕਤ ਮਿਤ੍ਰ ਪੁਤ੍ਰ ਹੂੰ ਕੇ ਸੋਕ ਸੋ ॥
ਆਕ ਕੋ ਚਰੱਯਾ ਫਲ ਫੂਲ ਕੋ ਭਛੱਯਾ[8]
ਸਦਾ ਬਨ ਕੋ ਭ੍ਰਮੱਯਾ ਔਰ ਦੂਸਰੋ ਨ ਬੋਕ[9] ਸੋ ॥
ਕਹਾ ਭਯੋ ਭੇਡ ਜੋ ਘੱਸਤ ਸੀਸ ਬ੍ਰਿਛਨ ਸੋਂ
ਮਾਟੀਕੇ ਭਛੱਯਾ ਬੋਲ ਪੂਛ ਲੀਜੈ ਜੋਕ ਸੋ ॥
ਕਾਮਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ
ਏਕ ਪਾਵਨਾ ਬਿਹੀਨ ਕੈਸੇ ਭੇਟੇ[10] ਪਰਲੋਕ ਸੋ ॥੧੦॥੮੦॥
ਨਾਚਿਉਇ[11] ਕਰਤ ਮੋਰ ਦਾਦਰ[12] ਕਰਤ ਸੋਰ
ਸਦਾ ਘਨਘੋਰ ਘਨ[13] ਕਰਿਓ ਈ ਕਰਤ ਹੈ ॥
ਏਕ ਪਾਇ ਨਾਢੇ ਸਦਾ ਬਨ ਮੈ ਰਹਤ ਬ੍ਰਿਛ
ਫੂਕ ਫੂਕ ਪਾਵ ਭੂਮ ਸ੍ਰਾਵਗ[14] ਧਰਤ ਹੈ ।
ਪਾਹਨ[15] ਅਨੇਕ ਜੁਗ ਏਕ ਠਉਰ ਬਾਸ ਕਰੈ
ਕਾਗ ਅਉਰ ਚੀਲ ਦੇਸ ਦੇਸ ਬਿਚਰਤ[16] ਹੈ ।
ਗਿਆਨ ਕੇ ਬਹੀਨ ਮਹਾਦਾਨ ਮੈ ਨ ਹੂਜੈ ਲੀਨ
ਭਾਵਨਾ ਯਕੀਨ ਦੀਨ ਕੈਸੇ ਕੈ ਤਰਤ ਹੈ ॥੧੧॥੮੧॥
ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆਂ ਬੈਰਾਗੀ ਬਨੇ
ਕਬਹੂੰ ਸਨਿਆਸ ਭੇਸ ਬਨਕੈ ਦਿਖਾਵਈ ॥

---

1. ਪਹਿਲਵਾਨ 2. ਅਸ਼ਟ ਅੰਗੀ ਪ੍ਰਣਾਮ 3. ਅਤਿਥੀਆਂ ਦਾ ਸਵਾਮੀ, ਪ੍ਰਮਾਤਮਾ 4. ਮੂਧੇ ਮੂੰਹ ਪਿਆ ਰਿਹਾ 5. ਨਿਵਾਇਆ 6. ਜਾਲ ਵਿਚ ਫਸਾਉਣ ਦੇ ਮਾਹਿਰ 7. ਸਿਰ 8. ਖਾਣ ਵਾਲੇ 9. ਬੱਕਰਾ 10. ਪਰਲੋਕ ਕਿਵੇਂ ਪ੍ਰਾਪਤ ਕਰੇ 11. ਨਾਚ (ਹੀ ਕਰਦਾ ਹੈ) 12. ਡੱਡੂ 13. ਗਜਦੇ ਬੱਦਲ 14. ਸੇਵੜੇ 15. ਪੱਥਰ 16. ਫਿਰਦੇ ਹਨ

ਕਹੂੰ ਪਉਨ ਅਹਾਰੀ ਕਹੂੰ ਬੈਠੇ ਲਾਇ ਤਾਰੀ[1]
ਕਹੂੰ ਲੋਭ ਕੀ ਖੁਮਾਰੀ ਸੋ ਅਨੇਕ ਗੁਨ ਗਾਵਹੀ ॥
ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ[2]
ਕਹੂੰ ਡੰਡ[3] ਧਾਰੀ ਹੁਇਕੈ ਲੋਗਨ ਭ੍ਰਮਾਵਈ ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ[4] ਸੋ
ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥੧੨॥੮੨॥
ਪੰਚ ਬਾਰ ਗੀਦਰ[5] ਪੁਕਾਰੇ ਪਰੇ ਸੀਤਕਾਲ[6]
ਕੁੰਚਰ[7] ਔ ਗਦਹਾ ਅਨੇਕਦਾ[8] ਪੁਕਾਰਹੀ ॥
ਕਹਾ ਭਯੋ ਜੋ ਪੈ ਕਲਵਤ੍ਰ[9] ਲੀਓ ਕਾਂਸੀ ਬੀਚ
ਚੀਰ ਚੀਰ ਚੋਰਟਾ[10] ਕੁਠਾਰਨ[11] ਸੋ ਮਾਰਹੀ ॥
ਕਹਾ ਭਯੋ ਫਾਸੀ ਡਾਰ ਬੂਡਿਓ ਜੜ[12] ਗੰਗਧਾਰ
ਡਾਰ ਡਾਰ ਫਾਸਿ ਠਗ ਮਾਰ ਮਾਰ ਡਾਰਹੀ ॥
ਡੂਬੇ ਨਰਕ ਧਾਰ ਮੂੜ ਗਿਆਨ ਕੇ ਬਿਨਾ ਬਿਚਾਰ
ਭਾਵਨਾ ਬਿਹੀਨ ਕੈਸੇ ਗਿਆਨ ਕੋ ਬਿਚਾਰਹੀ ॥੧੩॥੮੩॥
ਤਾਪ ਕੇ ਸਹੇ[13] ਤੇ ਜੋ ਪੈ ਪਾਈਐ ਅਤਾਪ[14] ਨਾਥ
ਤਾਪਨਾ[15] ਅਨੇਕ ਤਨ ਘਾਇਲ ਸਹਤ ਹੈ ॥
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ
ਪੂਦਨਾ[16] ਸਦੀਵ ਤੁਹੀ ਤੁਹੀ ਉਚਰਤ ਹੈ ॥
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ
ਅਨਲ[17] ਅਕਾਸ ਪੰਛੀ ਡੋਲਬੋ[18] ਕਰਤ ਹੈ ॥
ਆਗ ਮੈ ਜਰੇ ਤੇ ਗਤਿ ਰਾਂਡ[19] ਕੀ ਪਰਤ ਕਰ
ਪਤਾਲ ਕੇ ਬਾਸੀ ਕਿਉ ਭੁਜੰਗ[20] ਨ ਤਰਤ ਹੈ ॥੧੪॥੮੪॥
ਕੋਊ ਭਇਓ ਮੁੰਡੀਆ[21] ਸੰਨਿਆਸੀ ਕੋਊ ਜੋਗੀ ਭਇਓ

---

1. ਤਾੜੀ, ਸਮਾਧੀ 2. ਵਾੜੀ, ਫੁਲਵਾੜੀ 3. ਡੰਡਾ ਧਾਰਨ ਕਰਨ ਵਾਲਾ, ਸੰਨਿਆਸੀ 4. ਨਾਚੇ, ਨਚਣ ਵਾਲੇ 5. ਗਿੱਦੜ 6. ਸਰਦੀ ਵਿਚ, ਠੰਢ ਸਮੇਂ 7. ਹਾਥੀ 8. ਕਈ ਵਾਰ, ਅਨੇਕ ਵਾਰ 9. ਆਰਾ 10. ਚੋਰ 11. ਕੁਹਾੜਿਆਂ ਨਾਲ 12. ਮੂਰਖ 13. ਸਹਿਣ ਨਾਲ 14. ਤਾਪ ਰਹਿਤ ਸੁਆਮੀ 15. ਦੁੱਖ 16. ਪਿੱਦਾ ਪੰਛੀ ਜਿਸ ਦੀ ਆਵਾਜ਼ 'ਤੂਹੀ, ਤੂਹੀ' ਦਾ ਅਨੁਕਰਣ ਹੈ 17. ਇਕ ਪੰਛੀ ਜੋ ਸਦਾ ਅਕਾਸ਼ ਵਿਚ ਹੀ ਰਹਿੰਦਾ ਹੈ 18. ਉਡਾਨ 19. ਰੰਡੀ ਜੋ ਪਤੀ ਨਾਲ ਸੜ ਮਰਦੀ ਹੈ 20. ਸੱਪ 21. ਸਿਰ ਮੁਨਿਆ ਸਾਧੂ

ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ[1] ॥
ਹਿੰਦੂ ਤੁਰਕ ਕੋਊ ਰਾਫਜੀ[2] ਇਮਾਮ[3] ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥੮੫॥
ਦੇਹਰਾ[4] ਮਸੀਤ ਸੋਈ ਪੂਜਾ ਔ ਨਿਵਾਜ[5] ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ ॥
ਦੇਵਤਾ ਅਦੇਵ ਜੱਛ[6] ਗੰਧ੍ਰਬ[7] ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ[8]
ਖਾਕ ਬਾਦ[9] ਆਤਸ[10] ਔ ਆਬ[11] ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥੧੬॥੮੬॥
ਜੈਸੇ ਏਕ ਆਗ ਤੇ ਕਨੂਕਾ[12] ਕੋਟ ਆਗ ਉਠੇ
ਨਿਆਰੇ ਹੁਏ ਕੈ ਫੇਰਿ ਆਗ ਮੈ ਮਿਲਾਹਿਗੇ ॥
ਜੈਸੇ ਏਕ ਧੂਰ[13] ਤੇ ਅਨੇਕ ਧੂਰ ਪੂਰਤ ਹੈ
ਧੂਰਕੇ ਕਨੂਕਾ[14] ਫੇਰ ਧੂਰ ਹੀ ਸਮਾਹਿਗੇ ॥
ਜੈਸੇ ਏਕ ਨਦ[15] ਤੇ ਤਰੰਗ[16] ਕੋਟ ਉਪਜਤ ਹੈ
ਪਾਨ[17] ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ॥
ਤੈਸੇ ਬਿਸੁ[18] ਰੂਪ ਤੇ ਅਭੂਤ[19] ਭੂਤ[20] ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ ॥੧੭॥੮੭॥

---

1. ਅਨੁਮਾਨ ਕੀਤਾ ਜਾਂਦਾ ਹੈ, ਸਮਝਿਆ ਜਾਂਦਾ ਹੈ 2. ਸ਼ੀਅਹ ਫਿਰਕੇ ਦਾ ਅਨੁਆਈ 3. ਸੁੱਨੀ ਫਿਰਕੇ ਦਾ ਇਕ ਪ੍ਰਧਾਨ ਆਚਾਰੀਆ 4. ਦੇਵ ਮੰਦਰ 5. ਨਿਮਾਜ 6. ਕੁਬੇਰ ਦੀ ਸਭਾ ਵਿਚ ਨੱਚਣ ਵਾਲ ਦੇਵਤਾ 7. ਦੇਵਲੋਕ ਦਾ ਗਵੱਯਾ 8. ਬਨਾਵਟ 9. ਹਵਾ 10. ਅੱਗ 11. ਪਾਣੀ 12. ਚੰਗਿਆੜੇ 13. ਧੂੜ, ਮਿੱਟੀ 14. ਕਿਣਕੇ 15. ਸਮੁੰਦਰ 16. ਲਹਿਰਾਂ 17. ਪਾਣੀ 18. ਵਿਸ਼ਵ, ਸੰਸਾਰ 19. ਅਪੂਰਵ 20. ਜੀਵ, ਪ੍ਰਾਣੀ, ਤੱਤਾਂ ਦਾ ਬਣਿਆ ਹੋਇਆ

ਕੇਤੇ ਕੱਛ[1] ਮੱਛ[2] ਕੇਤੇ ਉਨ ਕਉ ਕਰਤ ਭੱਛ
ਕੇਤੇ ਅੱਛ[3] ਵਛ[4] ਹੁਇ ਸਪੱਛ[5] ਉਡ ਜਾਹਿਗੇ ॥
ਕੇਤੇ ਨਭ ਬੀਚ ਅਛ ਪੱਛ[6] ਕਉ ਕਰੈਗੇ ਭੱਛ[7]
ਕੇਤਕ ਪ੍ਰਤੱਛ[8] ਹੁਇ ਪਚਾਇ ਖਾਇ ਜਾਹਿਗੇ ॥
ਜਲ ਕਹਾ ਥਲ[9] ਕਹਾ ਗਗਨ ਕੇ ਗਉਨ ਕਹਾ
ਕਾਲ ਕੇ ਬਨਾਇ ਸਬੈ ਕਾਲ ਹੀ ਚਬਾਹਿਗੇ ॥
ਤੇਜ ਜਿਉ ਅਤੇਜ[10] ਮੈ ਅਤੇਜ ਜੈਸੇ ਤੇਜ ਲੀਨ
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ ॥੧੮॥੮੮॥
ਕੂਕਤ ਫਿਰਤ ਕੇਤੇ ਰੋਵਤ ਮਰਤ ਕੇਤੇ
ਜਲ ਮੈਂ ਡੁਬਤ ਕੇਤੇ ਆਗ ਮੈਂ ਜਰਤ ਹੈਂ ॥
ਕੇਤੇ ਗੰਗ ਬਾਸੀ ਕੇਤੇ ਮਦੀਨੇ[11] ਮਕਾ[12] ਨਿਵਾਸੀ
ਕੇਤਕ ਉਦਾਸੀ ਕੇ ਭ੍ਰਮਾਏ ਈ ਫਿਰਤ ਹੈਂ ॥
ਕਰਵਤ ਸਹਤ ਕੇਤੇ ਭੂਮਿ ਮੈ ਗਡਤ ਕੇਤੇ
ਸੂਆ[13] ਪੈ ਚੜਤ ਕੇਤੇ ਦੂਖ ਕਉ ਭਰਤ ਹੈਂ ॥
ਗੈਨ[14] ਮੈ ਉਡਤ ਕੇਤੇ ਜਲ ਮੈ ਰਹਤ ਕੇਤੇ
ਗਿਆਨ ਕੇ ਬਿਹੀਨ ਜਕ[15] ਜਾਰੇਈ ਮਰਤ ਹੈਂ ॥੧੯॥੮੯॥
ਸੋਧ[16] ਹਾਰੇ ਦੇਵਤਾ ਬਿਰੋਧ[17] ਹਾਰੇ ਦਾਨੋ ਬਡੇ
ਬੋਧ ਹਾਰੇ ਬੋਧਕ[18] ਪ੍ਰਬੋਧਹਾਰੇ ਜਾਪਸੀ ॥
ਘਸੁਹਾਰੇ ਚੰਦਨ ਲਗਾਇ ਹਾਰੇ ਚੋਆਚਾਰ[19]
ਪੂਜ ਹਾਰੈ ਪਾਹਨ[20] ਚਢਾਇ ਹਾਰੇ ਲਾਪਸੀ[21] ॥
ਗਾਹਿਹਾਰੇ[22] ਗੋਰਨ[23] ਮਨਾਇ ਹਾਰੇ ਮੜੀ[24] ਮੱਟ
ਲੀਪ ਹਾਰੇ ਭੀਤਨ[25] ਲਗਾਇ ਹਾਰੇ ਛਾਪਸੀ[26] ॥

---

1. ਕੱਛੂ ਕੂੰਮੇ 2. ਮਗਰਮੱਛ 3. ਅੰਡੇ 4. ਬੱਚੇ 5. ਪੰਖ ਸਹਿਤ, ਖੰਭਾਂ ਵਾਲੇ 6. ਪੰਛੀ 7. ਭਖਣਗੇ, ਖਾਣਗੇ 8. ਪ੍ਰਤੱਖ, ਪ੍ਰਗਟ ਹੋ ਕੇ 9. ਕੀ 10. ਅਨ੍ਹੇਰਾ 11. ਅਰਬ ਦਾ ਪ੍ਰਸਿੱਧ ਨਗਰ ਜਿਥੇ ਮੁਹੰਮਦ ਸਾਹਿਬ ਦਾ ਦਿਹਾਂਤ ਹੋਇਆ 12. ਅਰਬ ਦਾ ਪ੍ਰਸਿੱਧ ਨਗਰ ਜਿਥੇ ਮੁਹੰਮਦ ਸਾਹਿਬ ਦਾ ਜਨਮ ਹੋਇਆ 13. ਸੂਲੀ 14. ਆਕਾਸ਼ 15. ਤੇਜ਼ ਅੱਗ, ਪ੍ਰਚੰਡ ਅਗਨੀ 16. ਸ਼ੁੱਧਤਾ 17. ਵਿਰੋਧ, ਵੈਰ 18. ਬੁੱਧੀਵਾਨ, ਗਿਆਨਵਾਨ 19. ਚੋਆ ਚੰਦਨ, ਸੁਗੰਧਤ ਅਤਰ 20. ਪੱਥਰ 21. ਪਤਲਾ ਕੜਾਹ 22. ਫਿਰ ਫਿਰ ਕੇ 23. ਕਬਰਾਂ 24. ਮੜ੍ਹੀ, ਮੱਠ 25. ਭਿੱਤ, ਕੰਧ 26. ਛਾਪੇ, ਧਾਰਮਕ ਚਿੱਤਰ

ਗਾਇ ਹਾਰੇ ਗੰਧ੍ਰਬ[1] ਬਜਾਇ ਹਾਰੇ ਕਿੰਨਰ[2]
ਸਭ ਪਚਹਾਰੇ ਪੰਡਤ ਤਪੰਤ ਹਾਰੇ ਤਾਪਸੀ[3] ॥੨੦॥੯੦॥

ਤ੍ਵਪ੍ਰਸਾਦਿ ॥ ਭੁਜੰਗ ਪ੍ਰਯਾਤ ਛੰਦ ॥

ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥
ਨ ਮੋਹੰ ਨ ਕ੍ਰੋਹੰ[4] ਨ ਦ੍ਰੋਖੰ[5] ਨ ਸ੍ਰੈਖੰ ॥
ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥
ਨ ਮਿਤ੍ਰੰ ਨ ਸਤ੍ਰੰ[6] ਨ ਪਿਤ੍ਰੰ[7] ਨ ਮਾਤੰ ॥੧॥੯੧॥
ਨ ਨੇਹੁ ਨ ਗੇਹੰ[8] ਨ ਕਾਮੰ ਨ ਧਾਮੰ ॥
ਨ ਪੁੱਤ੍ਰੰ ਨ ਮਿੱਤ੍ਰੰ ਨ ਸੱਤ੍ਰੰ ਨ ਭਾਮੰ[9] ॥
ਅਲੇਖੰ ਅਭੇਖੰ ਅਜੋਨੀ ਸਰੂਪੰ ॥
ਸਦਾ ਸਿੱਧਦਾ[10] ਬੁੱਧਦਾ ਬ੍ਰਿਧ ਰੂਪੰ ॥੨॥੯੨॥
ਨਹੀ ਜਾਨ ਜਾਈ ਕਛੂ ਰੂਪ ਰੇਖੰ ॥
ਕਹਾ ਬਾਸ[11] ਤਾਕੋ[12] ਫਿਰੈ ਕਉਨ ਭੇਖੰ ॥
ਕਹਾ ਨਾਮ ਤਾਕੋ ਕਹਾ[13] ਕੈ ਕਹਾਵੈ ॥
ਕਹਾ ਕੈ ਬਖਾਨੋ[14] ਕਹੈ[15] ਮੈ ਨ ਆਵੈ ॥੩॥੯੩॥
ਨ ਰੋਗੰ ਨ ਸੋਗੰ ਨ ਮੋਹੰ ਨ ਮਾਤੰ ॥
ਨ ਕਰਮੰ ਨ ਭਰਮੰ ਨ ਜਨਮੰ ਨ ਜਾਤੰ ॥
ਅਦ੍ਵੈਖੰ ਅਭੇਖੰ ਅਜੋਨੀ ਸਰੂਪੇ ॥
ਨਮੋ ਏਕ ਰੂਪੇ ਨਮੋ ਏਕ ਰੂਪੇ ॥੪॥੯੪॥
ਪਰੇਅੰ[16] ਪਰਾ ਪਰਮ ਪ੍ਰਗਿਆ[17] ਪ੍ਰਕਾਸੀ ॥
ਅਛੇਦੰ ਅਛੈ[18] ਆਦਿ ਅਦ੍ਵੈ[19] ਅਬਿਨਾਸੀ ॥
ਨ ਜਾਤੰ ਨ ਪਾਤੰ ਨ ਰੂਪੰ ਨ ਰੰਗੇ ॥
ਨਮੋ ਆਦਿ ਅਭੰਗੇ ਨਮੋ ਆਦਿ ਅਭੰਗੇ ॥੫॥੯੫॥
ਕਿਤੇ ਕ੍ਰਿਸਨ ਸੇ[20] ਕੀਟ ਕੋਟੈ[21] ਉਪਾਏ ॥

---

1. ਦੇਵਤਿਆਂ ਦੇ ਗਵੱਈਏ 2. ਕੁਬੇਰ ਦੀ ਸਭਾ ਵਿਚ ਨਚਣ ਵਾਲੇ 3. ਤਪੱਸਵੀ 4. ਕ੍ਰੋਧ 5. ਦ੍ਵੈਖ, ਸਾੜਾ 6. ਸ਼ਤ੍ਰੂ, ਵੈਰੀ 7. ਪਿਤਾ 8. ਗ੍ਰਹਿ, ਘਰ 9. ਕ੍ਰੋਧ 10. ਸਿੱਧੀਆਂ ਦੇਣ ਵਾਲਾ 11. ਵਾਸਾ 12. ਉਸ ਦਾ 13. ਕਿਥੋਂ ਦਾ 14. ਆਖਾਂ 15. ਕਹਿਣ ਵਿਚ ਨਹੀਂ ਆਉਂਦਾ 16. ਪਰੇ ਤੋਂ ਪਰੇ 17. ਜਾਣਨ ਦੀ ਸ਼ਕਤੀ, ਬੁੱਧੀ 18. ਅਬਿਨਾਸ਼ੀ, ਜੋ ਖੈ ਨਾ ਹੋ ਸਕੇ 19. ਦ੍ਵੈਤ ਰਹਿਤ, ਅਦ੍ਵੈਤ 20. ਵਰਗੇ, ਜੇਹੇ 21. ਕ੍ਰੋੜਾਂ

ਉਸਾਰੇ ਗੜੇ[1] ਫੇਰ ਮੇਟੇ ਬਨਾਏ ॥
ਅਗਾਧੇ[2] ਅਭੈ ਆਦਿ ਅਦ੍ਵੈ ਅਬਿਨਾਸੀ ॥
ਪਰੇਅੰ ਪਰਾ ਪਰਮ ਪੂਰਨਪ੍ਰਕਾਸੀ ॥੬॥੯੬॥
ਨ ਆਧੰ[3] ਨ ਬਿਆਧੰ[4] ਅਗਾਧੰ ਸਰੂਪੇ ॥
ਅਖੰਡਤ[5] ਪ੍ਰਤਾਪ ਆਦਿ ਅਛੈ ਬਿਭੂਤੇ[6] ॥
ਨ ਜਨਮੰ ਨ ਮਰਨੰ ਨ ਬਰਨੰ ਬਿਆਧੇ ॥
ਅਖੰਡੇ ਪ੍ਰਚੰਡੇ ਅਦੰਡੇ[7] ਅਸਾਧੇ ॥੭॥੯੭॥
ਨ ਨੇਹੰ ਨ ਗੇਹੰ ਸਨੇਹੰ[8] ਸਨਾਥੇ ॥
ਉਦੰਡੇ[9] ਅਮੰਡੇ ਪ੍ਰਚੰਡੇ[10] ਪ੍ਰਮਾਥੇ[11] ॥
ਨ ਜਾਤੇ ਨ ਪਾਤੇ ਨ ਸਤ੍ਰੇ ਨ ਮਿਤ੍ਰੇ ॥
ਸੁ ਭੂਤੇ[12] ਭਵਿਖੇ ਭਵਾਨੈ ਅਚਿਤ੍ਰੇ ॥੮॥੯੮॥
ਨ ਰਾਯੰ[13] ਨ ਰੰਕ ਨ ਰੂਪੰ ਨ ਰੇਖੰ ॥
ਨ ਲੋਭੰ ਨ ਚੋਭੰ[14] ਅਭੂਤੰ ਅਭੇਖੰ ॥
ਸਤ੍ਰੰ ਨ ਮਿਤ੍ਰੰ ਨ ਨੇਹੰ ਨ ਗੇਹੰ ॥
ਸਦੈਵੰ ਸਦਾ ਸਰਬ ਸਰਬਤ੍ਰ ਸਨੇਹੰ ॥੯॥੯੯॥
ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥
ਅਜੋਨੀ ਅ ਛੈ ਆਦਿ ਅਦ੍ਵੈ ਅਜੋਹੰ[15] ॥
ਨ ਜਨਮੰ ਨ ਮਰਨੰ ਨ ਬਰਨੰ ਨ ਬਿਆਧੰ ॥
ਨ ਰੋਗੰ ਨ ਸੋਗੰ ਅਭੈ ਨਿਰਬਿਖਾਧੰ[16] ॥੧੦॥੧੦੦॥
ਅਛੇਦੰ ਅਭੇਦੰ ਅਕਰਮੰ ਅਕਾਲੰ ॥
ਅਖੰਡੰ ਅਭੰਡੰ ਪ੍ਰਚੰਡੰ ਅਪਾਲੰ[17] ॥
ਨ ਤਾਤੰ ਨ ਮਾਤੰ ਨ ਜਾਤੰ ਨ ਕਾਇਅੰ ॥
ਨ ਨੇਹੰ ਨ ਗੇਹੰ ਨ ਭਰਮੰ ਨ ਭਾਇਅੰ[18] ॥੧੧॥੧੦੧॥

---

1. ਘੜੇ, ਰੂਪਮਾਨ ਕੀਤੇ 2. ਗਹਿਰ ਗੰਭੀਰ, ਅਥਾਹ 3. ਮਾਨਸਿਕ ਕਲੇਸ਼ 4. ਸਰੀਰਕ ਰੋਗ 5. ਅਖੰਡ 6. ਸ਼ੋਭਾ 7. ਜਿਸ ਨੂੰ ਦੰਡ ਨ ਦਿਤਾ ਜਾ ਸਕੇ 8. ਦਇਆ ਸਰੂਪ ਤੇ ਸਭ ਦਾ ਸੁਆਮੀ ਹੈ 9. ਜੋ ਦੰਡਿਆ ਮੰਡਿਆ ਨਹੀਂ ਜਾਂਦਾ 10. ਵੱਡੇ ਤੇਜ ਵਾਲਾ 11. ਸਭ ਦਾ ਨਾਸ਼ ਕਰਨ ਵਾਲਾ 12. ਭੂਤਕਾਲ ਵਿਚੋਂ 13. ਰਾਜਾ 14. ਈਰਖਾ, ਡਾਹ, ਸਾੜਾ 15. ਜੋ ਜੋਹਿਆ ਜੋਖਿਆ ਨਾ ਜਾ ਸਕੇ 16. ਬਿਖਾਦ ਰਹਿਤ 17. ਜਿਸ ਨੂੰ ਪਾਲਣਾ ਦੀ ਲੋੜ ਨਹੀਂ 18. ਭੈ

ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ ॥
ਨ ਤ੍ਰਾਸੰ ਨ ਪ੍ਰਾਸੰ[1] ਨ ਭੇਦੰ ਨ ਭਰਮੰ ॥
ਸਦੈਵੰ ਸਦਾ ਸਿੱਧ ਬ੍ਰਿਧੰ[2] ਸਰੂਪੇ ॥
ਨਮੋ ਏਕ ਰੂਪੇ ਨਮੋ ਏਕ ਰੂਪੇ ॥੧੨॥੧੦੨॥
ਨ੍ਰਿਉਕਤੰ[3] ਪ੍ਰਭਾ ਆਦਿ ਅਨਉਕਤੰ ਪ੍ਰਤਾਪੇ ॥
ਅਜੁਗਤੰ[4] ਅਛੈ ਆਦਿ ਅਵਿਕਤੇ[5] ਅਥਾਪੇ ॥
ਬਿਭੁਗਤੰ[6] ਅਛੈ ਆਦਿ ਅੱਛੈ ਸਰੂਪੇ ॥
ਨਮੋ ਏਕ ਰੂਪੇ ਨਮੋ ਏਕ ਰੂਪੇ ॥੧੩॥੧੦੩॥
ਨ ਨੇਹੰ ਨ ਗੇਹੰ ਨ ਸੋਕੰ ਨ ਸਾਕੰ ॥
ਪਰੇਅੰ ਪਵਿਤ੍ਰੰ ਪੁਨੀਤੰ ਅਤਾਕੰ[7] ॥
ਨ ਜਾਤੰ ਨ ਪਾਤੰ ਨ ਮਿਤ੍ਰੰ ਨ ਮੰਤ੍ਰੇ ॥
ਨਮੋ ਏਕ[8] ਤੰਤ੍ਰੇ ਨਮੋ ਏਕ ਤੰਤ੍ਰੇ ॥੧੪॥੧੦੪॥
ਨ ਧਰਮੰ ਨ ਭਰਮੰ ਨ ਸਰਮੰ ਨ ਸਾਕੇ ॥
ਨ ਬਰਮੰ[9] ਨ ਦਰਮੰ[10] ਨ ਕਰਮੰ ਨ ਬਾਕੇ[11] ॥
ਨ ਸਤ੍ਰੰ ਨ ਮਿਤ੍ਰੰ ਨ ਪੁਤ੍ਰੰ ਸਰੂਪੇ ॥
ਨਮੋ ਆਦਿ ਰੂਪੇ ਨਮੋ ਆਦਿ ਰੂਪੇ ॥੧੫॥੧੦੫॥
ਕਹੂੰ ਕੰਜਕੇ[12] ਮੰਜਕੇ[13] ਭਰਮ[14] ਭੂਲੇ ॥
ਕਹੂੰ ਰੰਕ ਕੇ ਰਾਜ ਕੇ ਧਰਮ[15] ਅਲੂਲੇ ॥
ਕਹੂੰ ਦੇਸ ਕੇ ਭੇਸ ਧਰਮ ਧਾਮੇ ॥
ਕਹੂੰ ਰਾਜ ਕੇ ਸਾਜ ਕੇ ਬਾਜ[16] ਤਾਮੇ ॥੧੬॥੧੦੬॥
ਕਹੂੰ ਅਛ੍ਰ[17] ਕੇ ਪਛ੍ਰ[18] ਕੇ ਸਿਧ ਸਾਧੇ ॥
ਕਹੂੰ ਸਿਧਕੇ ਬੁਧਿਕੇ ਬ੍ਰਿਧ ਲਾਧੇ ॥
ਕਹੂੰ ਅੰਗ ਕੇ ਰੰਗ ਕੇ ਸੰਗਿ ਦੇਖੇ ॥
ਕਹੂੰ ਜੰਗ ਕੇ ਰੰਗ ਕੇ ਰੰਗ ਪੇਖੇ ॥੧੭॥੧੦੭॥

---

1. ਝਗੜਾ ਝੇੜਾ 2. ਵਿਸ਼ਾਲ, ਵਿਰਾਟ 3. ਕਥਨ ਰਹਿਤ 4. ਨਿਰਲੇਪ 5. ਨਿਰਾਕਾਰ, ਦੇਹ ਰਹਿਤ 6. ਜੋ ਭੋਗਿਆ ਨਹੀਂ ਜਾ ਸਕਦਾ 7. ਬੰਧਨ ਰਹਿਤ, ਮੁਕਤ, ਆਜ਼ਾਦ 8. ਪਰਿਪੂਰਨ, ਵਿਆਪਕ 9. ਕਵਚ, ਸੰਜੋਅ 10. ਗੈਂਡੇ ਦੀ ਖੱਲ ਦੀ ਢਾਲ 11. ਵਾਕ, ਬਾਣੀ 12. ਕਮਲ 13. ਕਲੀ 14. ਭੌਰਾ 15. ਚੰਚਲਤਾ ਬਿਨਾਂ, ਸਥਿਰ 16. ਬਾਜ਼ ਦੀ ਖ਼ੁਰਾਕ 17. ਅੱਖਰ 18. ਪ੍ਰਤਿਐ, ਅਗੇਤਰ-ਪਿਛੇਤਰ

ਕਹੂੰ ਧਰਮ ਕੇ ਕਰਮ ਕੇ ਹਰਮ[1] ਜਾਨੇ ॥
ਕਹੂੰ ਧਰਮ ਕੇ ਕਰਮ ਕੇ ਭਰਮ ਮਾਨੇ ॥
ਕਹੂੰ ਚਾਰ[2] ਚੇਸਟਾ ਕਹੂੰ ਚਿਤ੍ਰ[3] ਰੂਪੰ ॥
ਕਹੂੰ ਪਰਮ ਪ੍ਰਗਯਾ[4] ਕਹੂੰ ਸਰਬ ਭੂਪੰ ॥੧੮॥੧੦੮॥
ਕਹੂੰ ਨੇਹ ਗ੍ਰੇਹੰ ਕਹੂੰ ਦੇਹ ਦੋਖੰ ॥
ਕਹੂੰ ਔਖਧੀ[5] ਰੋਗ ਕੇ ਸੋਕ[6] ਸੋਖੰ ॥
ਕਹੂੰ ਦੇਵ ਬਿਦਯਾ ਕਹੂੰ ਦੈਤ ਬਾਨੀ ॥
ਕਹੂੰ ਜਛ ਗੰਧ੍ਰਬ ਕਿੰਨਰ ਕਹਾਨੀ ॥੧੯॥੧੦੯॥
ਕਹੂੰ ਰਾਜਸੀ ਸਾਤਕੀ ਤਾਮਸੀ ਹੋ ॥
ਕਹੂੰ ਜੋਗ ਬਿਦਯਾ ਧਰੇ ਤਾਪਸੀ ਹੋ ॥
ਕਹੂੰ ਰੋਗ ਹਰਤਾ ਕਹੂੰ ਜੋਗ ਜੁਗਤੰ ॥
ਕਹੂੰ ਭੂਮਿ ਕੀ ਭੁਗਤ[7] ਮੈ ਭਰਮ ਭੁਗਤੰ ॥੨੦॥੧੧੦॥
ਕਹੂੰ ਦੇਵ ਕੰਨਿਆ ਕਹੂੰ ਦਾਨਵੀ[8] ਹੋ ॥
ਕਹੂੰ ਜਛ ਬਿਦਯਾ[9] ਧਰੇ ਮਾਨਵੀ ਹੋ ॥
ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ ॥
ਕਹੂੰ ਸ੍ਰਿਸਟ ਕੀ ਪ੍ਰਿਸਟ[10] ਕੀ ਰਿਸਟ[11] ਪੰਨਿਆ[12] ॥੨੧॥੧੧੧॥
ਕਹੂੰ ਬੇਦ ਬਿਦਿਆ ਕਹੂੰ ਬਿਓਮ[13] ਬਾਨੀ ॥
ਕਹੂੰ ਕੋਕ[14] ਕੀ ਕਾਬਿ ਕਥੈ ਕਹਾਨੀ ॥
ਕਹੂੰ ਅਦ੍ਰਸਾਰੰ[15] ਕਹੂੰ ਭਦ੍ਰ[16] ਰੂਪੰ ॥
ਕਹੂੰ ਮਦ੍ਰਬਾਨੀ ਕਹੂੰ ਛਦ੍ਰ[17] ਸਰੂਪੰ ॥੨੨॥੧੧੨॥
ਕਹੂੰ ਬੇਦ ਬਿਦਿਆ ਕਹੂੰ ਕਾਬ ਰੂਪੰ ॥
ਕਹੂੰ ਚੇਸਟਾ ਚਾਰ ਚਿਤ੍ਰੰ ਸਰੂਪੰ ॥
ਕਹੂੰ ਪਰਮ ਪੁਰਾਨ ਕੋ ਪਾਰ ਪਾਵੈ ॥
ਕਹੂੰ ਬੈਠ ਕੁਰਾਨ ਕੇ ਗੀਤ ਗਾਵੈ ॥੨੩॥੧੧੩॥

1. ਘਰ 2. ਸੁੰਦਰ ਭਾਵਨਾਵਾਂ ਵਾਲਾ 3. ਮੂਰਤੀ ਰੂਪ 4. ਸਿਆਣਪ 5. ਦਵਾ, ਔਸ਼ਧੀ 6. ਸ਼ੋਕ (ਚਿੰਤਾ) ਨੂੰ ਸੁਕਾਉਣ ਵਾਲਾ 7. ਭੋਗ 8. ਦਾਨਵਾਂ ਦੀ ਇਸਤ੍ਰੀ, ਰਾਖਸ਼ਣੀ 9. ਵਿੱਦਿਆ-ਧਰਾਂ (ਦੇਵਤ੍ਰਿਆਂ) ਦੀ ਇਸਤ੍ਰੀ 10. ਪਿੱਠ 11. ਰਿਸ਼ਟ.ਪੁਸ਼ਟ, ਸੁੰਦਰ 12. ਨਾਗ ਕੰਨਿਆ 13. ਆਕਾਸ਼ ਦੀ ਵਾਣੀ, ਆਕਾਸ਼ ਬਾਣੀ 14. ਕੋਕ ਸ਼ਾਸਤਰ 15. ਲੋਹਾ, ਫੌਲਾਦ 16. ਸੋਨਾ, ਸਵਰਣ 17. ਤੁੱਛ, ਨੀਚ

ਕਹੂੰ ਸੁਧ ਸੇਖੰ[1] ਕਹੂੰ ਬ੍ਰਹਮ ਧਰਮੰ ॥
ਕਹੂੰ ਬ੍ਰਿਧ ਅਵਸਥਾ ਕਹੂੰ ਬਾਲ ਕਰਮੰ ॥
ਕਹੂੰ ਜੁਆ[2] ਸਰੂਪੰ ਜਰਾ[3] ਰਹਤ ਦੇਹੰ ॥
ਕਹੂੰ ਨੇਹ ਦੇਹੰ ਕਹੂੰ ਤਿਆਗ ਗ੍ਰੇਹੰ ॥੨੪॥੧੧੪॥
ਕਹੂੰ ਜੋਗ ਭੋਗੰ ਕਹੂੰ ਰੋਗ ਰਾਗੰ ॥
ਕਹੂੰ ਰੋਗ[4] ਰਹਤਾ ਕਹੂੰ ਭੋਗ ਤਿਆਗੰ ॥
ਕਹੂੰ ਰਾਜ ਸਾਜੰ ਕਹੂੰ ਰਾਜ ਰੀਤੰ ॥
ਕਹੂੰ ਪੂਰਣ ਪ੍ਰਗਿਆ ਕਹੂੰ ਪਰਮ ਪ੍ਰੀਤੰ ॥੨੫॥੧੧੫॥
ਕਹੂੰ ਆਰਬੀ[5] ਤੋਰਕੀ[6] ਪਾਰਸੀ[7] ਹੋ ॥
ਕਹੂੰ ਪਹਲਵੀ[8] ਪਸਤਵੀ[9] ਸੰਸਕ੍ਰਿਤੀ[10] ਹੋ ॥
ਕਹੂੰ ਦੇਸ ਭਾਖਯਾ[11] ਕਹੂੰ ਦੇਵ ਬਾਨੀ[12] ॥
ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥੨੬॥੧੧੬॥
ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ ॥
ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ ॥
ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ[13] ॥
ਕਹੂੰ ਪਿੰਗਲਾ ਚਾਰਣੀ[14] ਗੀਤ ਚਰਚਾ ॥੨੭॥੧੧੭॥
ਕਹੂੰ ਬੀਨ ਬਿਦਿਆ ਕਹੂੰ ਗਾਨ ਗੀਤੰ ॥
ਕਹੂੰ ਮਲੇਛ[15] ਭਾਖਿਆ ਕਹੂੰ ਬੇਦ ਰੀਤੰ ॥
ਕਹੂੰ ਨ੍ਰਿਤ ਬਿਦਿਆ ਕਹੂੰ ਨਾਗ ਬਾਨੀ ॥
ਕਹੂੰ ਗਾਰੜੂ[16] ਗੂੜ ਕਥੇ ਕਹਾਨੀ ॥੨੮॥੧੧੮॥
ਕਹੂੰ ਅਛਰਾ[17] ਪਛਰਾ[18] ਮਛਰਾ[19] ਹੋ ॥
ਕਹੂੰ ਬੀਰ ਬਿਦਿਆ ਅਭੂਤ[20] ਪ੍ਰਭਾ ਹੋ ॥
ਕਹੂੰ ਛੈਲ ਛਾਲਾ[21] ਧਰੇ ਛਤ੍ਰਧਾਰੀ ॥

---

1. ਸ਼ੇਖ਼, ਪਾਕ ਮੁਸਲਮਾਨ ਬਜ਼ੁਰਗ 2. ਜਵਾਨੀ 3. ਬੁਢੇਪਾ ਰਹਿਤ 4. ਰੋਗ ਰਹਿਤ 5. ਅਰਬੀ ਬੋਲੀ 6. ਤੁਰਕੀ ਬੋਲੀ 7. ਫ਼ਾਰਸੀ ਬੋਲੀ 8. ਪੁਰਾਤਨ ਈਰਾਨ ਦੀ ਬੋਲੀ 9. ਪਸ਼ਤੋ 10. ਸੰਸਕ੍ਰਿਤ ਭਾਸ਼ਾ 11. ਦੇਸੀ ਬੋਲੀ 12. ਦੇਵ ਭਾਸ਼ਾ 13. ਪੂਜਾ 14. ਛੰਦ ਸ਼ਾਸਤਰ 15. ਮਲੇਛ ਬੋਲੀ 16. ਮਾਂਦਰੀ 17. ਸੁੰਦਰ ਅੱਖਾਂ ਵਾਲੀ ਮ੍ਰਿਤਲੋਕ ਦੀ ਸੁੰਦਰੀ 18. ਦੇਵ ਲੋਕ ਦੀ ਪਰੀ 19. ਪਤਾਲ ਲੋਕ ਦੀ ਸੁੰਦਰੀ 20. ਅਦਭੁਤ, ਅਸਚਰਜ 21. ਮ੍ਰਿਗਸ਼ਾਲਾ ਧਾਰੀ

ਕਹੂੰ ਰਾਜ ਸਾਜੰ ਧਿਰਾਜਾ[1] ਧਿਕਾਰੀ ॥੨੯॥੧੧੯॥
ਨਮੋ ਨਾਥ ਪੂਰੇ ਸਦਾ ਸਿਧ ਦਾਤਾ ॥
ਅਛੇਦੀ ਅਛੈ ਆਦਿ ਅਦ੍ਵੈ ਬਿਧਾਤਾ[2] ॥
ਨ ਤ੍ਰਸਤੰ[3] ਨ ਗ੍ਰਸਤੰ[4] ਸਮਸਤੰ ਸਰੂਪੇ ॥
ਨਮਸਤੰ ਨਮਸਤੰ ਤੁਅਸਤੰ[5] ਅਭੂਤੇ ॥੩੦॥੧੨੦॥

ਤ੍ਵਪ੍ਰਸਾਦਿ ॥ ਪਾਧੜੀ ਛੰਦ[6] ॥

ਅਬਯਕਤ[7] ਤੇਜ ਅਨਭਉ ਪ੍ਰਕਾਸ ॥
ਅਛੈ ਸਰੂਪ ਅਦ੍ਵੈ ਅਨਾਸ ॥
ਅਨਤੁਟ ਤੇਜ ਅਨਖੁਟ ਭੰਡਾਰ ॥
ਦਾਤਾ ਦੁਰੰਤ[8] ਸਰਬੰ ਪ੍ਰਕਾਰ ॥੧॥੧੨੧॥
ਅਨਭੂਤ ਤੇਜ ਅਨਛਿਜ ਗਾਤ[9] ॥
ਕਰਤਾ ਸਦੀਵ ਹਰਤਾ ਸਨਾਤ[10] ॥
ਆਸਨ ਅਡੋਲ ਅਨਭੂਤ ਕਰਮ ॥
ਦਾਤਾ ਦਇਆਲ ਅਨਭੂਤ ਧਰਮ ॥੨॥੧੨੨॥
ਜਿਹ ਸਤ੍ਰ ਮਿਤ੍ਰ ਨਹਿ ਜਨਮ ਜਾਤ ॥
ਜਿਹ ਪੁਤ੍ਰ ਭ੍ਰਾਤ ਨਹੀ ਮਿਤ੍ਰ ਮਾਤ ॥
ਜਿਹ ਕਰਮ ਭਰਮ ਨਹੀਂ ਧਰਮ ਧਿਆਨ ॥
ਜਿਹ ਨੇਹ ਗੇਹ ਨਹੀਂ ਬਿਓਤ[11] ਬਾਨ[12] ॥੩॥੧੨੩॥
ਜਿਹ ਜਾਤ ਪਾਤ ਨਹੀਂ ਸਤ੍ਰ ਮਿਤ੍ਰ ॥
ਜਿਹ ਨੇਹ ਗੇਹ ਨਹੀਂ ਚਿਹਨ ਚਿਤ੍ਰ ॥
ਜਿਹ ਰੰਗ ਰੂਪ ਨਹੀਂ ਰਾਗ ਰੇਖ ॥
ਜਿਹ ਜਨਮ ਜਾਤ ਨਹੀਂ ਭਰਮ ਭੇਖ ॥੪॥੧੨੪॥
ਜਿਹ ਕਰਮ ਭਰਮ ਨਹੀ ਜਾਤ ਪਾਤ ॥
ਨਹੀ ਨੇਹ ਗੇਹ ਨਹੀ ਪਿਤ੍ਰ ਮਾਤ ॥
ਜਿਹ ਨਾਮ ਥਾਮ[13] ਨਹੀ ਬਰਗ[14] ਬਿਆਧ[15] ॥

1. ਅਧਿਰਾਜ ਅਧਿਕਾਰੀ, ਪੂਰੇ ਅਧਿਕਾਰਾਂ ਵਾਲਾ ਰਾਜਾ 2. ਰਚਣ ਵਾਲਾ, ਵਿਧਾਤਾ 3. ਨਾ ਡਰਨ ਵਾਲਾ 4. ਨਾ ਗ੍ਰਸਿਆ ਹੋਇਆ, ਨਿਰਲੇਪ 5. ਤੁਹਾਨੂੰ ਹੈ 6. ਇਕ ਛੰਦ ਦਾ ਨਾਮ 7. ਸਰੀਰ ਬਿਨਾਂ 8. ਬੇਅੰਤ 9. ਸਰੀਰ 10. ਸਦਾ ਹੀ 11. ਵਿਉਂਤ 12. ਬਨਾਵਟ, ਰਚਨਾ 13. ਥਾਂ, ਜਗ੍ਹਾ 14. ਵਰਗ, ਸ਼੍ਰੇਣੀ 15. ਰੋਗ

ਜਿਹ ਰੋਗ ਸੋਗ ਨਹੀ ਸਤ੍ਰ[1] ਸਾਧ ॥੫॥੧੨੫॥
ਜਿਹ ਤ੍ਰਾਸ ਵਾਸ[2] ਨਹੀ ਦੇਹ ਨਾਸ ॥
ਜਿਹ ਆਦਿ ਅੰਤ ਨਹੀ ਰੂਪ ਰਾਸ[3] ॥
ਜਿਹ ਰੋਗ ਸੋਗ ਨਹੀ ਜੋਗ ਜੁਗਤਿ ॥
ਜਿਹ ਤ੍ਰਾਸ ਆਸ ਨਹੀ ਭੂਮਿ[4] ਭੁਗਤਿ ॥੬॥੧੨੬॥
ਜਿਹ ਕਾਲ ਬਿਆਲ[5] ਕਟਿਓ ਨ ਅੰਗ ॥
ਅਛੈ ਸਰੂਪ ਅਖੈ ਅਭੰਗ ॥
ਜਿਹ ਨੇਤ ਨੇਤ ਉਚਰੰਤ ਬੇਦ ॥
ਜਿਹ ਅਲਖ ਰੂਪ ਕਥਤ ਕਤੇਬ ॥੭॥੧੨੭॥
ਜਿਹ ਅਲਖ ਰੂਪ ਆਸਨ ਅਡੋਲ ॥
ਜਿਹ ਅਮਿਤ ਤੇਜ ਅਛੈ ਅਤੋਲ ॥
ਜਿਹ ਧਿਆਨ ਕਾਜ ਮੁਨਿ ਜਨ ਅਨੰਤ ॥
ਕਈ ਕਲਪ[6] ਜੋਗ ਸਾਧਤ ਦੁਰੰਤ ॥੮॥੧੨੮॥
ਤਨ ਸੀਤ[7] ਘਾਮ[8] ਬਰਖਾ ਸਹੰਤ[9] ॥
ਕਈ ਕਲਪ[10] ਏਕ ਆਸਨ ਬਿਤੰਤ ॥
ਕਈ ਜਤਨ ਜੋਗ ਬਿੱਦਿਆ ਬਿਚਾਰ ॥
ਸਾਧੰਤ ਤਦਪਿ[11] ਪਾਵਤ ਨ ਪਾਰ ॥੯॥੧੨੯॥
ਕਈ ਉਰਧ[12] ਬਾਹ ਦੇਸਨ ਭ੍ਰਮੰਤ ॥
ਕੋਈ ਉਰਧ[13] ਮਧ ਪਾਵਕ[14] ਝੁਲੰਤ ॥
ਕਈ ਸਿੰਮ੍ਰਿਤਿ ਸਾਸਤ੍ਰ ਉਚਰੰਤ ਬੇਦ ॥
ਕਈ ਕੋਕ ਕਾਬ ਕੱਥਤ ਕਤੇਬ ॥੧੦॥੧੩੦॥
ਕਈ ਅਗਨ ਹੋਤ੍ਰ[15] ਕਈ ਪਉਨ ਅਹਾਰ ॥
ਕਈ ਕਰਤ ਕੋਟ ਮ੍ਰਿਤਕੋ[16] ਅਹਾਰ ॥
ਕਈ ਕਰਤ ਸਾਕ[17] ਪੈ[18] ਪਤ੍ਰਿ[19] ਭੱਛ ॥
ਨਹੀ ਤਦਪਿ ਦੇਵ ਹੋਵਤ ਪ੍ਰਤੱਛ ॥੧੧॥੧੩੧॥

---

1. ਵੈਰੀ 2. ਵਾਸਾ 3. ਪੂੰਜੀ 4. ਧਰਤੀ ਦੀ ਆਮਦਨ 5. ਸੱਪ 6. ਚਾਰ ਅਰਬ ਬੱਤੀ ਕਰੋੜ ਵਰ੍ਹਿਆਂ ਦਾ ਸਮਾਂ 7. ਸਰਦੀ, ਠੰਢ 8. ਗਰਮੀ 9. ਸਹਿੰਦੇ ਹਨ 10. ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ ਜੋ 4320000000 ਵਰ੍ਹਿਆਂ ਦਾ ਹੁੰਦਾ ਹੈ 11. ਤਾਂ ਵੀ 12. ਖੜੀਆਂ ਬਾਹਾਂ 13. ਪੁੱਠੇ ਹੋ ਕੇ 14. ਅੱਗ 15. ਅਗਨੀ ਹੋਮ 16. ਮਿੱਟੀ ਖਾਂਦੇ ਹਨ 17. ਸਾਗ 18. ਦੁੱਧ 19. ਪੱਤੇ

ਕਈ ਗੀਤ ਗਾਨ ਗੰਧਰਬ ਰੀਤ ॥
ਕਈ ਬੇਦ ਸਾਸਤ੍ਰ ਬਿੱਦਿਆ ਪ੍ਰਤੀਤ ॥
ਕਹੂੰ ਬੇਦ ਰੀਤ ਜਗ ਆਦਿ ਕਰਮ ॥
ਕਹੂੰ ਅਗਨ ਹੋਤ੍ਰ ਕਹੂੰ ਤੀਰਥ ਧਰਮ ॥੧੨॥੧੩੨॥
ਕਈ ਦੇਸ ਦੇਸ ਭਾਖਾ ਰਟੰਤ ॥
ਕਈ ਦੇਸ ਦੇਸ ਬਿੱਦਿਆ ਪੜੰਤ ॥
ਕਈ ਕਰਤ ਭਾਂਤ ਭਾਂਤਨ ਬਿਚਾਰ ॥
ਨਹੀ ਨੈਕ[1] ਤਾਸ ਪਾਯਤ ਨ ਪਾਰ ॥੧੩॥੧੩੩॥
ਕਈ ਤੀਰਥ ਤੀਰਥ ਭਰਮਤ ਸੁ ਭਰਮ ॥
ਕਈ ਅਗਨ ਹੋਤ੍ਰ ਕਈ ਦੇਵ ਕਰਮ ॥
ਕਈ ਕਰਤ ਬੀਰ ਬਿਦਿਆ ਬਿਚਾਰ॥
ਨਹੀ ਤਦਪ ਤਾਸ ਪਾਯਤ ਨ ਪਾਰ ॥੧੪॥੧੩੪॥
ਕਹੂੰ ਰਾਜ ਰੀਤ ਕਹੂੰ ਜੋਗ ਧਰਮ ॥
ਕਈ ਸਿੰਮ੍ਰਿਤ ਸਾਸਤ੍ਰ ਉਚਰਤ ਸੁ ਕਰਮ ॥
ਨਿਉਲੀ ਆਦਿ ਕਰਮ ਕਹੂੰ ਹਸਤਿ[2] ਦਾਨ ॥
ਕਹੂੰ ਅਸ੍ਵਮੇਧ[3] ਮਖ[4] ਕੋ ਬਖਾਨ[5] ॥੧੫॥੧੩੫॥
ਕਹੂੰ ਕਰਤ ਬ੍ਰਹਮ ਬਿੱਦਿਆ ਬਿਚਾਰ ॥
ਕਹੂੰ ਜੋਗ ਰੀਤ ਸਕਹੂੰ ਬਿਰਧ ਚਾਰ ॥
ਕਹੂੰ ਕਰਤ ਜੱਛ ਗੰਧਰਬ ਗਾਨ ॥
ਕਹੂੰ ਧੂਪ ਦੀਪ ਕਹੂੰ ਅਰਘ[6] ਦਾਨ ॥੧੬॥੧੩੬॥
ਕਹੂੰ ਪ੍ਰਿਤ ਕਰਮ ਕਹੂੰ ਬੇਦ ਰੀਤ ॥
ਕਹੂੰ ਨ੍ਰਿਤ ਨਾਚ ਕਹੂੰ ਗਾਨ ਗੀਤ ॥
ਕਹੂੰ ਕਰਤ ਸਾਸਤ੍ਰ ਸਿੰਮ੍ਰਿਤ ਉਚਾਰ ॥
ਕਈ ਭਜਤ ਏਕ[7] ਪਗ ਨਿਰਾਧਾਰ ॥੧੭॥੧੩੭॥
ਕਈ ਨੇਹ ਦੇਹ ਕਈ ਗੇਹ ਵਾਸ ॥
ਕਈ ਭ੍ਰਮਤ ਦੇਸ ਦੇਸਨ ਉਦਾਸ ॥

---

1. ਥੋੜ੍ਹਾ ਜਿਹਾ ਵੀ 2. ਹਾਥੀ 3. ਘੋੜੇ ਦੀ ਬਲੀ 4. ਜੱਗ 5. ਬਾਰੇ ਵਾਰਤਾਲਾਪ ਕਰਦੇ ਹਨ 6. ਜਲ, ਦੁੱਧ, ਕੁਸ਼ਾ, ਦਹੀਂ, ਸਰ੍ਹੋਂ, ਚਾਵਲ ਅਤੇ ਜੌਂ ਜੋ ਦੇਵਤਿਆਂ ਨੂੰ ਅਰਪਨ ਕੀਤੇ ਜਾਂਦੇ ਹਨ 7. ਇਕ ਪੈਰ ਭਾਰ

ਕਈੀ ਜਲ ਨਿਵਾਸ ਕਈੀ ਅਗਨਿ ਤਾਪ ॥
ਕਈੀ ਜਪਤ ਉਰਧ[1] ਲਟਕੰਤ ਜਾਪ ॥੧੮॥੧੩੮॥
ਕਈੀ ਜਪਤ ਜੋਗ ਕਲਪੰ[2] ਪ੍ਰਜੰਤ ॥
ਨਹੀ ਤਦਪ ਤਾਪ ਪਾਯਤ ਨ ਅੰਤ ॥
ਕਈੀ ਕਰਤ ਕੋਟ ਬਿੱਦਿਆ ਬਿਚਾਰ ॥
ਨਹੀ ਤਦਪਿ ਦਿਸਟਿ ਦੇਖੈ ਮੁਰਾਰ[3] ॥੧੯॥੧੩੯॥
ਬਿਨ ਭਗਤਿ ਸਕਤਿ[4] ਨਹੀ ਪਰਤ ਪਾਨ[5] ॥
ਬਹੁ ਕਰਤ ਹੋਮ ਅਰ ਜੱਗ ਦਾਨ ॥
ਬਿਨ ਏਕ ਨਾਮ ਇਕ ਚਿੱਤ ਲੀਨ ॥
ਫੋਕਟੋ[6] ਸਰਬ ਧਰਮਾ ਬਿਹੀਨ ॥੨੦॥੧੪੦॥

ਤ੍ਵਪ੍ਰਸਾਦਿ ॥ ਤੋਟਕ ਛੰਦ[7] ॥

ਜਯ ਜੰਪਹੁ ਜੁੱਗਣ[8] ਜੂਹ[9] ਜੁਅੰ[10] ॥
ਭੈ ਕੰਪਹੁ[11] ਮੇਰੁ[12] ਪਯਾਲ[13] ਭੁਅੰ[14] ॥
ਤਪ ਤਾਪਸ[15] ਸਰਬ ਜਲੇਰ ਥਲੰ[16] ॥
ਧਨ ਉਚਰਤ ਇੰਦ੍ਰ ਕੁਮੇਰ[17] ਬਲੰ[18] ॥੧॥੧੪੧॥
ਅਨਖੇਦ[19] ਸਰੂਪ ਅਭੇਦ ਅਭਿਅੰ[20] ॥
ਅਨਖੰਡ ਅਭੂਤ ਅਛੇਦ ਅਛਿਅੰ[21] ॥
ਅਨਕਾਲ ਅਪਾਲ ਦਇਆਲ ਸੁਅੰ[22] ॥
ਜਿਹ ਠਟੀਅੰ[23] ਮੇਰ ਅਕਾਸ ਭੁਅੰ ॥੨॥੧੪੨॥
ਅਨਖੰਡ ਅਮੰਡ ਪ੍ਰਚੰਡ ਨਰੰ[24] ॥
ਜਿਹ ਰਹੀਅੰ ਦੇਵ ਅਦੇਵ ਬਰੰ[25] ॥
ਸਭ ਕੀਨੀ ਦੀਨ ਜਿਮੀਨ ਜਮਾ ॥
ਜਿਹ ਰਚੀਅੰ ਸਰਬ ਮਕੀਨ[26] ਮਕਾ[27] ॥੩॥੧੪੩॥

---

1. ਪੁੱਠੇ 2. ਜੁਗਾਂ ਜੁਗਾਂਤਰਾਂ ਤਕ 3. ਮੁਰਾਂ ਦੈਂਤ ਨੂੰ ਮਾਰਨ ਵਾਲਾ, ਨਿਰੰਕਾਰ 4. ਸ਼ਕਤੀ 5. ਹੱਥ 6. ਬਿਅਰਥ, ਨਿਸਫਲ 7. ਇਕ ਛੰਦ ਦਾ ਨਾਮ 8. ਜੋਗੀ 9. ਸਮੂਹ 10. ਜੁਆਨ, ਗਭਰੂ 11. ਕੰਬਦੇ ਹਨ 12. ਪਰਬਤ, ਪਹਾੜ 13. ਪਾਤਾਲ 14. ਧਰਤ 15. ਤਪਸਵੀ 16. ਜਲ ਵਿਚ ਥਲ ਤੇ 17. ਕੁਬੇਰ 18. ਬਲਿ ਰਾਜਾ 19. ਸਦਾ ਪ੍ਰਸੰਨ 20. ਭੈ-ਰਹਿਤ, ਨਿਰਭੈ 21. ਨਾਸ਼ ਰਹਿਤ 22. ਆਪਣੇ ਆਪ ਜਿਸ ਦਾ ਪ੍ਰਕਾਸ਼ ਹੋਇਆ 23. ਬਣਾ ਦਿਤੇ ਹਨ 24. ਪੁਰਖ ਰੂਪ 25. ਉੱਤਮ, ਸ੍ਰੇਸ਼ਠ 26. ਰਹਿਣ ਵਾਲੇ, ਵਾਸੀ 27. ਮਕਾਨ, ਘਰ

ਜਿਹ ਰਾਗ ਨ ਰੂਪ ਨ ਰੇਖ ਰੁਖੰ ॥
ਜਿਹ ਤਾਪ ਨ ਸਾਪ[1] ਨ ਸੋਕ ਸੁਖੰ ॥
ਜਿਹ ਰੋਗ ਨ ਸੋਗ ਨ ਭੋਗ ਭੁਅੰ[2] ॥
ਜਿਹ ਖੇਦ ਨ ਭੇਦ ਨ ਛੇਦ ਛਯੰ[3] ॥੪॥੧੪੪॥
ਜਿਹ ਜਾਤਿ ਨ ਪਾਤਿ ਨ ਮਾਤ ਪਿਤੰ ॥
ਜਿਹ ਰਚੀਅੰ ਛਤ੍ਰ ਛਤ੍ਰ ਛਿਤੰ[4] ॥
ਜਿਹ ਰਾਗ ਨ ਰੇਖ ਨ ਰੋਗ ਭਣੰ[5] ॥
ਜਿਹ ਦ੍ਵੈਖ ਨ ਦਾਗ ਨ ਦੋਖ ਗਣੰ[6] ॥੫॥੧੪੫॥
ਜਿਹ ਅੰਡਹਿ ਤੇ ਬ੍ਰਹਮੰਡ ਰਚਿਓ ॥
ਦਸਚਾਰ[7] ਕਰੀ ਨਵਖੰਡ ਸਚਿਓ ॥
ਰਜ ਤਾਮਸ ਤੇਜ ਅਤੇਜ ਕੀਓ ॥
ਅਨਭਉ ਪਦ ਆਪ ਪ੍ਰਚੰਡ ਲੀਓ ॥੬॥੧੪੬॥
ਸ੍ਰਿਅ[8] ਸਿੰਧਰ[9] ਬਿੰਧ[10] ਨਗਿੰਦ[11] ਨਗੰ[12] ॥
ਸ੍ਰਿਅ ਜਛ ਗੰਧਰਬ ਫਣਿੰਦ[13] ਭੁਜੰ[14] ॥
ਰਚ ਦੇਵ ਅਦੇਵ ਅਭੇਦ[15] ਨਰੰ ॥
ਨਰਪਾਲ[16] ਨ੍ਰਿਪਾਲ[17] ਕਰਾਲ[18] ਤ੍ਰਿਗੰ[19] ॥੭॥੧੪੭॥
ਕਈ ਕੀਟ ਪਤੰਗ ਭੁਜੰਗ ਨਰੰ ॥
ਰਚਿ ਅੰਡਜ[20] ਸੇਤਜ[21] ਉਤਭੁੱਜੰ[22] ॥
ਕੀਏ ਦੇਵ ਅਦੇਵ ਸਰਾਧ ਪਿਤੰ ॥
ਅਨਖੰਡ ਪ੍ਰਤਾਪ ਪ੍ਰਚੰਡ ਗਤੰ[23] ॥੮॥੧੪੮॥
ਪ੍ਰਭ ਜਾਤਿ ਨ ਪਾਤਿ[24] ਨ ਜੋਤਿ[25] ਜੁਤੰ ॥
ਜਿਹ ਤਾਤ ਨ ਮਾਤ ਨ ਭ੍ਰਾਤ ਸੁਤੰ[26] ॥

---

1. ਸ੍ਰਾਪ 2. ਧਰਤੀ ਦੇ 3. ਖਯ, ਨਾਸ਼ 4. ਪ੍ਰਿਥਵੀ 5. ਕਿਹਾ ਜਾਂਦਾ ਹੈ, ਕਹਿੰਦੇ ਹਨ 6. ਵਿਚਾਰਿਆ ਜਾਂਦਾ ਹੈ, ਗਿਣਿਆ ਜਾਂਦਾ ਹੈ 7. ਚੌਦਾਂ ਲੋਕ 8. ਸਿਰਜੇ 9. ਸਮੁੰਦਰ 10. ਵਿੰਧਯਾਚਲ, ਪਰਬਤ 11. ਪਰਬਤਾਂ ਦਾ ਰਾਜ, ਹਿਮਾਲਯ, ਸੁਮੇਰ 12. ਕੀਮਤੀ ਪੱਥਰ 13. ਸ਼ੇਸ਼ ਨਾਗ, 14. ਸੱਪ 15. ਅਭੇਦ ਅਕਾਲ ਪੁਰਖ 16. ਪੁਰਸ਼ਾਂ ਨੂੰ ਪਾਲਨ ਵਾਲਾ 17. ਪਰਜਾ ਪਾਲਕ, ਰਾਜਾ 18. ਵਿਕ੍ਰਾਲ, ਭਿਆਨਕ 19. ਤਿਰਛੀ ਤੇ ਟੇਢੀ ਗਤੀ (ਚਾਲ) ਵਾਲਾ 20. ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ 21. ਮੁੜ੍ਹਕੇ ਤੋਂ ਪੈਦਾ ਹੋਣ ਵਾਲੇ ਜੀਵ 22. ਆਪਣੇ ਆਪ ਧਰਤੀ ਤੋਂ ਉਤਪੰਨ ਹੋਣ ਵਾਲੇ 23. ਗਤੀ, ਚਾਲ 24. ਗੋਤਰ 25. ਜੁੜਿਆ ਹੋਇਆ 26. ਪੁੱਤਰ

ਜਿਹ ਰੋਗ ਨ ਸੋਗ ਨ ਭੋਗ ਭੁਅੰ[1] ॥
ਜਿਹ ਜੰਪਹਿ ਕਿੰਨਰ ਜੱਛ ਜੁਅੰ[2] ॥੯॥੧੪੯॥
ਨਰਨਾਰ ਨਪੁੰਸਕ[3] ਜਾਹਿ ਕੀਏ ॥
ਗਣ[4] ਕਿੰਨਰ ਜਛ ਭੁਜੰਗ ਦੀਏ ॥
ਗਜ[5] ਬਾਜ[6] ਰਥਾਦਿਕ ਪਾਂਤ[7] ਗਣੰ[8] ॥
ਭਵ ਭੂਤ ਭਵਿੱਖ ਭਵਾਨ[9] ਤੁਅੰ ॥੧੦॥੧੫੦॥
ਜਿਹ ਅੰਡਜ ਸੇਤਜ ਜੇਰ ਰਜੰ[10] ॥
ਰਚ ਭੂਮ ਅਕਾਸ ਪਤਾਲ ਜਲੰ ॥
ਰਚ ਪਾਵਕ[11] ਪੌਣ ਪ੍ਰਚੰਡ[12] ਬਲੀ ॥
ਬਨ ਜਾਸੁ[13] ਕੀਓ ਫਲ ਫੂਲ ਕਲੀ ॥੧੧॥੧੫੧॥
ਭੂਅ[14] ਮੇਰ[15] ਅਕਾਸ ਨਿਵਾਸ ਛਿਤੰ[16] ॥
ਰਚ ਰੋਜ[17] ਇਕਾਦਸ[18] ਚੰਦ੍ਰ ਬ੍ਰਿਤੰ ॥
ਦੁਤਿ[19] ਚੰਦ ਦਿਨੀਸਹਿ[20] ਦੀਪ ਦਈ ॥
ਜਿਹ ਪਾਵਕ ਪੌਨ ਪ੍ਰਚੰਡ ਮਈ॥੧੨॥੧੫੨॥
ਜਿਹ ਖੰਡ ਅਖੰਡ ਪ੍ਰਚੰਡ ਕੀਏ ॥
ਜਿਹ ਛਤ੍ਰ ਉਪਾਇ ਛਿਪਾਇ ਦੀਏ ॥
ਜਿਹ ਲੋਕ ਚਤੁਰਦਸ[21] ਚਾਰ[22] ਰਚੇ ॥
ਨਰ ਗੰਧ੍ਰਬ ਦੇਵ ਅਦੇਵ ਸਚੇ[23] ॥੧੩॥੧੫੩॥
ਅਨਧੂਤ ਅਭੂਤ ਅਛੂਤ ਮਤੰ ॥
ਅਨਗਾਧ ਅਬਯਾਧ[24] ਅਨਾਦ ਗਤੰ ॥
ਅਨਖੇਦ ਅਭੇਦ ਅਛੇਦ ਨਰੰ ॥
ਜਿਹ ਚਾਰ ਚਤ੍ਰ ਦਿਸ ਚਕ੍ਰ ਫਿਰੰ ॥੧੪॥੧੫੪॥
ਜਿਹ ਰਾਗ ਨ ਰੰਗ ਨ ਰੇਖ ਰੰਗ ॥

---

1. ਧਰਤੀ ਦਾ 2. ਜੋਬਨਵੰਤ, ਜੁਆਨ 3. ਹੀਜੜੇ, ਖੁਸਰੇ 4. ਸਮੂਹ 5. ਹਾਥੀ 6. ਘੋੜੇ 7. ਪੈਦਲ ਸੈਨਾ 8. ਫ਼ੌਜ ਦੀ ਇਕ ਖ਼ਾਸ ਗਿਣਤੀ, ਜਿਸ ਵਿਚ 27 ਰਥ, 27 ਹਾਥੀ, 81 ਘੋੜੇ ਅਤੇ 135 ਪੈਦਲ ਹੁੰਦੇ ਹਨ 9. ਵਰਤਮਾਨ 10. ਜੇਰ ਤੋਂ ਉਤਪੰਨ ਹੋਏ 11. ਅੱਗ 12. ਤੇਜ ਵਾਲੇ 13. ਜਿਸ ਨੇ 14. ਧਰਤੀ 15. ਪਰਬਤ 16. ਪ੍ਰਿਥਵੀ 17. ਰੋਜੇ 18. ਚੰਦ ਨਾਲ ਜੁੜੇ ਇਕਾਦਸੀ ਆਦਿ ਵਰਤ 19. ਪ੍ਰਕਾਸ਼, ਰੋਸ਼ਨੀ 20. ਸੂਰਜ 21. ਚੋਦਾਂ 22. ਸੁੰਦਰ 23. ਸਾਜੇ 24. ਆਧੀਆਂ ਬਿਆਧੀਆਂ ਰਹਿਤ

ਜਿਹ ਸੋਗ ਨ ਭੋਗ ਨ ਜੋਗ ਜੁਗੰ ॥
ਭੂਅ[1] ਭੰਜਨ ਗੰਜਨ ਆਦਿ[2] ਸਿਰੰ ॥
ਜਿਹੇ ਬੰਦਤ ਦੇਵ ਅਦੇਵ ਨਰੰ ॥੧੫॥੧੫੫॥
ਗਣ ਕਿੰਨਰ ਜਛ ਭੁਜੰਗ ਰਚੇ ॥
ਮਣਿ[3] ਮਾਣਿਕ[4] ਮੋਤੀ ਲਾਲ ਸਚੇ ॥
ਅਨਭੰਜ ਪ੍ਰਭਾ ਅਨਗੰਜ ਬ੍ਰਿਤੰ[5] ॥
ਜਿਹ ਪਾਰ ਨ ਪਾਵਤ ਪੂਰ[6] ਮਤੰ ॥੧੬॥੧੫੬॥
ਅਨਖੰਡ ਸਰੂਪ ਅਡੰਡ[7] ਪ੍ਰਭਾ ॥
ਜਯ ਜੰਪਤ ਬੇਦ ਪੁਰਾਨ ਸਭਾ ॥
ਜਿਹ ਬੇਦ ਕਤੇਬ ਅਨੰਤ ਕਹੈ ॥
ਜਿਹ ਭੂਤ[8] ਅਭੂਤ ਨ ਭੇਦ ਲਹੈ ॥੧੭॥੧੫੭॥
ਜਿਹ ਬੇਦ ਪੁਰਾਨ ਕਤੇਬ ਜਪੈ ॥
ਸੁਤ[9] ਸਿੰਧ ਅਧੋਮੁਖ ਤਾਪ ਤਪੈ ॥
ਕਈ ਕਲਪਨ[10] ਲੌ ਤਪ ਤਾਪ ਕਰੈ ॥
ਨਹੀ ਨੈਕ[11] ਕ੍ਰਿਪਾਨਿਧਿ ਪਾਨ[12] ਪਰੈ ॥੧੮॥੧੫੮॥
ਜਿਹ ਫੋਕਟ ਧਰਮ ਸਭੈ ਤਜਿ ਹੈ ॥
ਇਕ ਚਿੱਤ ਕ੍ਰਿਪਾਨਿਧਿ ਕੋ ਜਪ ਹੈ ॥
ਤੇਊ[13] ਯਾ ਭਵਸਾਗਰ ਕੋ ਤਰ ਹੈ ॥
ਭਵ[14] ਭੂਲ ਨ ਦੇਹਿ ਪੁਨਰਧਰ ਹੈ ॥੧੯॥੧੫੯॥
ਇਕ ਨਾਮ ਬਿਨਾ ਨਹੀ ਕੋਟ[15] ਬ੍ਰਤੀ ॥
ਇਮ ਬੇਦ ਉਚਾਰਤ ਸਾਰਸੁਤੀ[16] ॥
ਜੋਊ[17] ਵਾ ਰਸ[18] ਕੇ ਚਸ[19] ਕੇ ਰਸ ਹੈ ॥
ਤੇਊ[20] ਭੂਲ ਨ ਕਾਲ ਫੰਧਾ ਫਸਿ ਹੈ ॥੨੦॥੧੬੦॥

---

1. ਸ੍ਰਿਸ਼ਟੀ ਦਾ ਵਿਨਾਸ਼ ਕਰਨ ਵਾਲੇ ਦੈਂਤ 2. ਆਦਿ ਸਿਰਜਨਹਾਰ, ਬ੍ਰਹਮਾ 3. ਮਣੀਆਂ 4. ਲਾਲ ਰਤਨ 5. ਪਵਿਤਰਤਾ 6. ਪੂਰੀਆਂ ਮਤਾਂ ਵਾਲੇ 7. ਡੰਡ ਰਹਿਤ 8. ਜੜ ਚੇਤਨ 9. ਸਮੁੰਦਰ ਦਾ ਪੁੱਤਰ, ਚੰਦਰਮਾ 10. ਜੁਗਾਂ ਜੁਗਾਂਤਰਾਂ ਤਕ 11. ਥੋੜਾ ਜਿਨਾਂ ਵੀ 12. ਹੱਥ ਨਹੀਂ ਆਉਂਦਾ 13. ਉਹ ਹੀ 14. ਉਹ ਭੁਲ ਕੇ ਵੀ ਫੇਰ ਦੁਨੀਆਂ ਉਤੇ ਦੇਹ ਨਹੀਂ ਧਾਰਦੇ 15. ਕ੍ਰੋੜਾਂ ਵਰਤ ਧਾਰਨ ਕਰਨ ਵਾਲੇ 16. ਵਿਦਿਆ ਤੇ ਬਾਣੀ ਦੀ ਦੇਵੀ 17. ਜੋ, ਜਿਹੜੇ 18. ਉਸ ਰਸ ਦੇ 19. ਚਸਾ ਮਾਤਰ, ਰਤੀ ਭਰ ਵੀ 20. ਉਹ ਭੁਲ ਕੇ ਵੀ ਕਾਲ ਦੇ ਫੰਧੇ ਵਿਚ ਨਹੀਂ ਫਸਦੇ

ਤ੍ਵਪ੍ਰਸਾਦਿ ॥ ਨਰਾਜ ਛੰਦ[1] ॥

ਅਗੰਜ ਆਦਿ ਦੇਵ ਹੈ ਅਭੰਜ[2] ਭੰਜ ਜਾਨੀਐ ॥
ਅਭੂਤ ਭੂਤ ਹੈ ਸਦਾ ਅਗੰਜ ਗੰਜ ਮਾਨੀਐ ॥
ਅਦੇਵ ਦੇਵ ਹੈ ਸਦਾ ਅਭੇਵ ਭੇਵ ਨਾਥ ਹੈ ॥
ਸਮੱਸਤ[3] ਸਿੱਧ ਬ੍ਰਿੱਧਿਦਾ ਸਦੀਵ ਸਰਬ ਸਾਥ ਹੈ ॥੧॥੧੬੧॥
ਅਨਾਥ ਨਾਥ ਨਾਥ ਹੈ ਅਭੰਜ ਭੰਜ ਹੈ ਸਦਾ ॥
ਅਗੰਜ ਗੰਜ ਗੰਜ ਹੈ ਸਦੀਵ ਸਿੱਧ ਬ੍ਰਿਧ ਦਾ ॥
ਅਨੂਪ ਰੂਪ ਸਰੂਪ ਹੈ ਅਛਿੱਜ ਤੇਜ ਮਾਨੀਐ ॥
ਸਦੀਵ ਸਿੱਧ ਸੁੱਧ ਦਾ ਪ੍ਰਤਾਪ ਪੱਤ੍ਰ ਜਾਨੀਐ ॥੨॥੧੬੨॥
ਨ ਰਾਗ ਰੰਗ ਰੂਪ ਹੈ ਨ ਰੋਗ ਰਾਗ ਰੇਖ ਹੈ ॥
ਅਦੋਖ[4] ਅਦਾਗ[5] ਅਦੱਗ[6] ਹੈ ਅਭੂਤ ਅਭਰਮ ਅਭੇਖ ਹੈ ॥
ਨ ਤਾਤ ਮਾਤ ਜਾਤ ਹੈ ਨਾ ਪਾਤਿ ਚਿਹਨ ਬਰਨ ਹੈ ॥
ਅਦੇਖ ਅਸੇਖ[7] ਅਭੇਖ ਹੈ ਸਦੀਵ ਬਿੱਸੁਭਰਨ[8] ਹੈ ॥੩॥੧੬੩॥
ਬਿਸ੍ਵੰਭਰ[9] ਬਿਸੁਨਾਥ[10] ਹੈ ਬਿਸੇਖ[11] ਬਿਸ੍ਵਭਰਨ ਹੈ ॥
ਜਿਮੀ ਜਮਾਨ ਕੇ ਬਿਖੈ[12] ਸਦੀਵ ਕਰਮ ਭਰਮ ਹੈ ॥
ਅਦ੍ਵੈਖ ਹੈ ਅਭੇਖ ਹੈ ਅਲੇਖ ਨਾਥ ਜਾਨੀਐ ॥
ਸਦੀਵ ਸਰਬ ਠਉਰ ਮੈ ਬਿਸੇਖ ਆਨ[13] ਮਾਨੀਐ ॥੪॥੧੬੪॥
ਨ ਜੰਤ੍ਰ ਮੈ ਨ ਤੰਤ੍ਰ ਮੈ ਨ ਮੰਤ੍ਰ ਬਸਿ ਆਵਈ ॥
ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥
ਨ ਕਰਮ ਮੈ ਨ ਧਰਮ ਮੈ ਨ ਭਰਮ ਮੈ ਬਤਾਈਐ ॥
ਅਗੰਜ ਆਦਿ ਦੇਵ ਹੈ ਕਹੋ ਸੁ ਕੈਸ[14] ਪਾਈਐ ॥੫॥੧੬੫॥
ਜਿਮੀ ਜਮਾਨ ਕੇ ਬਿਖੈ ਸਮੱਸਤ[15] ਏਕ ਜੋਤ ਹੈ ॥
ਨ ਘਾਟ ਹੈ ਨ ਬਾਢ[16] ਹੈ ਨ ਘਾਟ ਬਾਢ ਹੋਤ ਹੈ ॥
ਨ ਹਾਨ ਹੈ ਨ ਬਾਨ[17] ਹੈ ਸਮਾਨ ਰੂਪ ਜਾਨੀਐ ॥

---

1. ਇਕ ਛੰਦ ਦਾ ਨਾਮ 2. ਟੁੱਟਣ ਤੋਂ ਅਟੁੱਟ 3. ਸਮੂਹ 4. ਦੋਸ਼-ਰਹਿਤ 5. ਦਾਗ-ਰਹਿਤ 6. ਜੋ ਦਗਧ ਨਹੀਂ ਹੋ ਸਕਦਾ 7. ਜੋ ਗਿਣਤੀ ਵਿਚ ਨਹੀਂ ਆਉਂਦਾ, ਅਨੰਤ, ਅਪਾਰ 8. ਸੰਸਾਰ ਨੂੰ ਪਾਲਨ ਵਾਲਾ 9. ਜਗਤ ਨੂੰ ਭਰਨ ਵਾਲਾ 10. ਵਿਸ਼ਵਨਾਥ, ਜਗਤ ਦਾ ਸੁਆਮੀ 11. ਵਿਸ਼ੇਸ਼ ਕਰਕੇ 12. ਵਿਚ, ਅੰਦਰ 13. ਮਾਨ, ਪ੍ਰਤਿਸ਼ਠਾ 14. ਕਿਸ ਤਰ੍ਹਾਂ 15. ਸਭ, ਸਾਰੇ 16. ਵੱਧ 17. ਬਨਾਵਟ, ਰਚਨਾ

ਮਕੀਨ[6] ਐ ਮਕਾਨ ਅਪ੍ਰਮਾਨ[1] ਤੇਜ ਮਾਨੀਐ ॥੬॥੧੬੬॥
ਨ ਦੇਹ ਹੈ ਨ ਗੇਹ ਹੈ ਨ ਜਾਤ ਹੈ ਨ ਪਾਤ ਹੈ ॥
ਨ ਮੰਤ੍ਰ ਹੈ ਨ ਮਿੱਤ੍ਰ ਹੈ ਨ ਤਾਤ ਹੈ ਨ ਮਾਤ ਹੈ ॥
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥
ਨ ਦੋਖ ਹੈ ਨ ਦਾਗ ਹੈ ਨ ਦ੍ਵੈਖ ਹੈ ਨ ਦੇਹ ਹੈ ॥੭॥੧੬੭॥
ਨ ਸਿੰਘ ਹੈ ਨ ਸਯਾਰ[2] ਹੈ ਨ ਰਾਓ ਹੈ ਨ ਰੰਕ ਹੈ ॥
ਨ ਮਾਨ ਹੈ ਨ ਮਉਤ[3] ਹੈ ਨ ਸਾਕ ਹੈ ਨ ਸੰਕ[4] ਹੈ ॥
ਨ ਜੱਛ ਹੈ ਨ ਗੰਧ੍ਰਬ ਹੈ ਨ ਨਰੁ ਹੈ ਨ ਨਾਰ ਹੈ ॥
ਨ ਚੋਰ ਹੈ ਨ ਸਾਹੁ[5] ਹੈ ਨ ਸਾਹ ਕੋ ਕੁਮਾਰ ਹੈ ॥੮॥੧੬੮॥
ਨ ਨੇਹ ਹੈ ਨ ਗੇਹ ਹੈ ਨ ਦੇਹ ਕੋ ਬਨਾਉ[6] ਹੈ ॥
ਨ ਛਲ ਹੈ ਨ ਛਿਦ੍ਰ[7] ਹੈ ਨ ਛਲ ਕੋ ਮਿਲਾਉ[8] ਹੈ ॥
ਨ ਜੰਤ੍ਰ ਹੈ ਨ ਮੰਤ੍ਰ ਹੈ ਨ ਜੰਤ੍ਰ ਕੋ ਸਰੂਪ ਹੈ ॥
ਨ ਰਾਗ ਹੈ ਨ ਰੰਗ ਹੈ ਨ ਰੇਖ ਹੈ ਨ ਰੂਪ ਹੈ ॥੯॥੧੬੯॥
ਨ ਜੰਤ੍ਰ ਹੈ ਨ ਮੰਤ੍ਰ ਹੈ ਨ ਤੰਤ੍ਰ ਕੋ ਬਨਾਉ ਹੈ ॥
ਨ ਛਲ ਹੈ ਨ ਛਿਦ੍ਰ ਹੈ ਨ ਛਾਇਆ ਕੋ ਮਿਲਾਉ ਹੈ ॥
ਨ ਰਾਗ ਹੈ ਨ ਰੰਗ ਹੈ ਨ ਰੂਪ ਹੈ ਨ ਰੇਖ ਹੈ ॥
ਨ ਕਰਮ ਹੈ ਨ ਧਰਮ ਹੈ ਅਜਨਮ ਹੈ ਅਭੇਖ ਹੈ ॥੧੦॥੧੭੦॥
ਨ ਤਾਤ ਹੈ ਨ ਮਾਤ ਹੈ ਅਖਯਾਲ[9] ਅਖੰਡ ਰੂਪ ਹੈ ॥
ਅਛੇਦ ਹੈ ਅਭੇਦ ਹੈ ਨ ਰੰਕ ਹੈ ਨ ਭੂਪ ਹੈ ॥
ਪਰੇ ਹੈ ਪਵਿਤ੍ਰ ਹੈ ਪੁਨੀਤ ਹੈ ਪੁਰਾਨ ਹੈ ॥
ਅਗੰਜ ਹੈ ਅਭੰਜ ਹੈ ਕਰੀਮ ਹੈ ਕੁਰਾਨ ਹੈ ॥੧੧॥੧੭੧॥
ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ ॥
ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ[10] ਹੈ ॥
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ ॥
ਪ੍ਰਿਆ[11] ਹੈ ਪਵਿੱਤ੍ਰ ਹੈ ਪੁਨੀਤ ਹੈ ਪ੍ਰਮਾਥ[12] ਹੈ ॥੧੨॥੧੭੨॥

---

1. ਮਕਾਨ ਵਿਚ ਵੱਸਣ ਵਾਲਾ 2. ਗਿਣਤੀ ਮਿਣਤੀ ਵਿਚ ਨਾ ਆਉਣ ਵਾਲਾ 3. ਗਿੱਦੜ 4. ਮੌਤ, ਮ੍ਰਿਤੂ 5. ਸੰਗ ਸਾਥ 6. ਧਨੀ 7. ਸਜਾਵਟ 8. ਦੋਸ਼, ਕਲੰਕ 9. ਮਿਲਾਵਟ 10. ਖ਼ਿਆਲ ਜਾਂ ਕਲਪਨਾ ਵਿਚ ਨਾ ਆਉਣ ਵਾਲਾ 11. ਨਾ ਭੰਡਿਆ ਜਾਣ ਵਾਲਾ 12. ਪਿਆਰਾ 13. ਨਾਸ਼ ਕਰਨ ਵਾਲਾ

ਨ ਸੀਤ ਹੈ ਨ ਸੋਚ[1] ਹੈ ਨ ਘ੍ਰਾਮ[2] ਹੈ ਨ ਘਾਮ[3] ਹੈ ॥
ਨ ਲੋਭ ਹੈ ਨ ਮੋਹ ਹੈ ਨ ਕ੍ਰੋਧ ਹੈ ਨ ਕਾਮ ਹੈ ॥
ਨ ਦੇਵ ਹੈ ਨ ਦੈਤ ਹੈ ਨ ਨਰ ਕੋ ਸਰੂਪ ਹੈ ॥
ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੀ ਬਿਭੂਤਿ ਹੈ ॥੧੬॥੧੭੩॥
ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਹੈ ਨ ਮੋਹ ਹੈ ॥
ਨ ਦ੍ਵੈਖ ਹੈ ਨ ਭੇਖ ਹੈ ਨ ਦੁਈ[4] ਹੈ ਨ ਦ੍ਰੋਹ[5] ਹੈ ॥
ਨ ਕਾਲ ਹੈ ਨ ਬਾਲ ਹੈ ਸਦੀਵ ਦਇਆਲ ਰੂਪ ਹੈ ॥
ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ ॥੧੪॥੧੭੪॥
ਅਛੇਦ ਛੇਦ ਹੈ ਸਦਾ ਅਗੰਜ ਗੰਜ[6] ਗੰਜ ਹੈ ॥
ਅਭੂਤ ਭੇਖ ਹੈ ਬਲੀ ਅਰੂਪ[7] ਰਾਗ ਰੰਗ ਹੈ ॥
ਨ ਦ੍ਵੈਖ ਹੈ ਨ ਭੇਖ ਹੈ ਨ ਕਾਮ ਕ੍ਰੋਧ ਕਰਮ ਹੈ ॥
ਨ ਜਾਤ ਹੈ ਨ ਪਾਤ ਹੈ ਨ ਚਿਤ੍ਰ ਚਿਹਨ ਬਰਨ ਹੈ ॥੧੫॥੧੭੫॥
ਬਿਅੰਤ ਹੈ ਅਨੰਤ ਹੈ ਅਨੰਤ ਤੇਜ ਜਾਨੀਐ ॥
ਅਭੂਤ ਅਭਿੱਜ ਹੈ ਸਦਾ ਅਛਿੱਜ ਤੇਜ ਮਾਨੀਐ ॥
ਨ ਆਧ[8] ਹੈ ਨ ਬਿਆਧ ਹੈ ਅਗਾਧ[9] ਰੂਪ ਲੇਖੀਐ ॥
ਅਦੋਖ ਹੈ ਅਦਾਗ ਹੈ ਅਛੈ[10] ਪ੍ਰਤਾਪ ਪੇਖੀਐ ॥੧੬॥੧੭੬॥
ਨ ਕਰਮ ਹੈ ਨ ਭ੍ਰਮ ਹੈ ਨ ਧਰਮ ਕੋ ਪ੍ਰਭਾਉ[11] ਹੈ ॥
ਨ ਜੰਤ੍ਰ ਹੈ ਨ ਤੰਤ੍ਰ ਹੈ ਮੰਤ੍ਰ ਕੋ ਰਲਾਉ ਹੈ ॥
ਨ ਛਲ ਹੈ ਨ ਛਿਦ੍ਰ ਹੈ ਨ ਛਿਦ੍ਰ ਕੋ ਸਰੂਪ ਹੈ ॥
ਅਭੰਗ ਹੈ ਅਨੰਗ ਹੈ ਅਗੰਜ ਸੀ ਬਿਭੂਤ ਹੈ ॥੧੭॥੧੭੭॥
ਨ ਕਾਮ ਹੈ ਨ ਕ੍ਰੋਧ ਹੈ ਨ ਲੋਭ ਮੋਹ ਕਾਰ ਹੈ ॥
ਨ ਆਧ ਹੈ ਨ ਗਾਧ[12] ਹੈ ਨ ਬਿਆਧ[13] ਕੋ ਬਿਚਾਰ ਹੈ ॥
ਨ ਰੰਗ ਰਾਗ ਰੂਪ ਹੈ ਨ ਰੂਪ ਰੇਖ ਰਾਰ[14] ਹੈ ॥
ਨ ਹਾਉ[15] ਹੈ ਨ ਭਾਉ ਹੈ ਨ ਦਾਉ[16] ਕੋ ਪ੍ਰਕਾਰ ਹੈ ॥੧੮॥੧੭੮॥
ਗਜਾਧਪੀ[17] ਨਰਾਧਪੀ[18] ਕਰੰਤ ਸੇਵ ਹੈ ਸਦਾ ॥

---

1. ਚਿੰਤਾ ਰਹਿਤ 2. ਪਸੀਨਾ, ਮੁੜ੍ਹਕਾ 3. ਗਰਮੀ, ਤਪਸ਼ 4. ਦ੍ਵੈਤ 5. ਧ੍ਰੋਹ 6. ਖ਼ਜ਼ਾਨਾ 7. ਰੂਪ ਰਹਿਤ 8. ਅਰੋਗ 9. ਅਥਾਹ, ਬੇਅੰਤ 10. ਨਾ ਨਾਸ ਹੋਣ ਵਾਲਾ 11. ਪ੍ਰਭਾਵ 12. ਜਾਣਨ ਤੋਂ ਪਰੇ 13. ਅਚਿੰਤ ਰੂਪ ਹੈਂ 14. ਝਗੜਾ 15. ਹਾਵ ਭਾਵ ਤੋਂ ਰਹਿਤ 16. ਦਾਉ ਪੇਚ 17. ਹਾਥੀਆਂ ਦਾ ਰਾਜਾ 18. ਨਰਾਂ ਦਾ ਰਾਜਾ

ਸਿਤਸਪਤੀ[1] ਤਪਸਪਤੀ[2] ਬਨਸਪਤੀ ਜਪਸ ਸਦਾ ॥
ਅਗਸਤ[3] ਆਦਿ ਜੇ ਬਡੇ ਤਪਸਪਤੀ ਬਿਸੇਖੀਐ ॥
ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥੧੯॥੧੭੯॥
ਅਗਾਧ ਆਦਿ ਦੇਵ ਕੀ ਅਨਾਦ ਬਾਤ ਮਾਨੀਐ ॥
ਨ ਜਾਤ ਪਾਤ ਮੰਤ੍ਰ ਮਿਤ੍ਰ ਸਤ੍ਰ ਸਨੇਹ ਜਾਨੀਐ ॥
ਸਦੀਵ ਸਰਬ ਲੋਕ ਕੇ ਕ੍ਰਿਪਾਲ ਖਿਆਲ ਮੈ ਰਹੈ ॥
ਤੁਰੰਤ ਦ੍ਰੋਹ[4] ਦੇਹ ਕੇ ਅਨੰਤ ਭਾਂਤਿ ਸੋ ਦਹੈ[5] ॥੨੦॥੧੮੦॥

ਤ੍ਵਪ੍ਰਸਾਦਿ ॥ ਰੂਆਮਲ ਛੰਦ[6] ॥

ਰੂਪ ਰਾਗ ਨ ਰੇਖ ਰੰਗ ਨ ਜਨਮ ਮਰਨ ਬਿਹੀਨ ॥
ਆਦਿ ਨਾਥ ਅਗਾਧ ਪੁਰਖ ਸੁ ਧਰਮ ਕਰਮ ਪ੍ਰਬੀਨ ॥
ਜੰਤ੍ਰ ਮੰਤ੍ਰ ਨ ਤੰਤ੍ਰ ਜਾਕੋ ਆਦਿ ਪੁਰਖ ਅਪਾਰ ॥
ਹਸਤ ਕੀਟ ਬਿਖੈ ਬਸੈ ਸਭ ਠਉਰ ਮੈ ਨਿਰਧਾਰ[7] ॥੧॥੧੮੧॥
ਜਾਤਿ ਪਾਤਿ ਨ ਤਾਤ ਜਾਕੇ ਮੰਤ੍ਰ ਮਾਤ ਨ ਮਿਤ੍ਰ ॥
ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ ॥
ਆਦਿ ਦੇਵ ਉਦਾਰ ਮੂਰਤਿ ਅਗਾਧ ਨਾਥ ਅਨੰਤ ॥
ਆਦਿ ਅੰਤ ਨ ਜਾਨੀਐ ਅਬਿਖਾਦ[8] ਦੇਵ ਦੁਰੰਤ ॥੨॥੧੮੨॥
ਦੇਵ ਭੇਵ ਨ ਜਾਨਹੀ ਜਿਹ ਮਰਮ[9] ਬੇਦ ਕਤੇਬ ॥
ਸਨਕ[10] ਔ ਸਨਕੇਸਨੰਦਨ ਪਾਵਹੀ ਨਹਿ ਸੇਬ[11] ॥
ਜੱਛ ਕਿੰਨਰ ਮੱਛ ਮਾਨਸ ਮੁਰਗ[12] ਉਰਗ[13] ਅਪਾਰ ॥
ਨੇਤਿ ਨੇਤਿ ਪੁਕਾਰ ਹੀ ਸਿਵ ਸਕ੍ਰ[14] ਔ ਮੁਖਚਾਰ ॥੩॥੧੮੩॥
ਸਰਬ ਸਪਤ[15] ਪਤਾਰ[16] ਕੇ ਤਰ ਜਾਪ ਹੀ ਜਿਹ ਜਾਪ ॥
ਆਦਿ ਦੇਵ ਅਗਾਧ ਤੇਜ ਅਨਾਦ ਮੂਰਤਿ ਅਤਾਪ ॥
ਜੰਤ੍ਰ ਮੰਤ੍ਰ ਨ ਆਵਈ ਕਰ ਤੰਤ੍ਰ ਮੰਤ੍ਰ ਨ ਕੀਨ ॥
ਸਰਬ ਠਉਰ ਰਹਿਓ ਬਿਰਾਜ ਧਿਰਾਜ[17] ਰਾਜ ਪ੍ਰਬੀਨ ॥੪॥੧੮੪॥

---

1. ਸੀਤਲ ਕਿਰਨਾਂ ਦਾ ਪਤੀ, ਚੰਦਰਮਾ 2. ਤਪਸ਼ ਦਾ ਪਤੀ, ਸੂਰਜ 3. ਇਕ ਮੁਨੀ ਦਾ ਨਾਮ 4. ਦੁਖ, ਰੋਗ 5. ਦਗਧ ਕਰ ਦਿੰਦਾ ਹੈਂ, ਸਾੜ ਦਿੰਦਾ ਹੈ 6. ਇਕ ਛੰਦ ਦਾ ਨਾਮ 7. ਆਧਾਰ-ਰਹਿਤ 8. ਝਗੜਿਆਂ ਤੋਂ ਬਾਹਰਾ 9. ਭੇਤ, ਰਾਜ਼ 10. ਬ੍ਰਹਮਾ ਦੇ ਚਾਰੇ ਪੁੱਤਰ 11. ਸ਼ੈਵ, ਸ਼ਿਵ ਪੂਜਕ 12. ਪੰਛੀ 13. ਸੱਪ 14. ਇੰਦਰ 15. ਸੱਤ 16. ਪਤਾਲ 17. ਅਧਿਰਾਜ, ਮਹਾਰਾਜਾ

ਜੱਛ ਗੰਧ੍ਰਬ ਦੇਵ ਦਾਨੋ[1] ਨ ਬ੍ਰਹਮ ਛੱਤ੍ਰੀਅਨ ਮਾਹਿ ॥
ਬੈਸਨੰ ਕੇ ਬਿਖੈ ਬਿਰਾਜੈ ਸੂਦ੍ਰ ਭੀ ਵਹ ਨਾਹਿ ॥
ਗੂੜ ਗੌਂਡ ਭੀਲ ਭੀਕਰ[2] ਬ੍ਰਹਮ ਸੇਖ ਸਰੂਪ ॥
ਰਾਤ ਦਿਵਸ ਨ ਮੱਧ ਉਰਧ ਨ ਭੂਮ ਅਕਾਸ ਅਨੂਪ ॥੫॥੧੮੫॥
ਜਾਤ ਜਨਮ ਨ ਕਾਲ ਕਰਮ ਨ ਧਰਮ ਕਰਮ ਬਿਹੀਨ ॥
ਤੀਰਥ[3] ਜਾਤ੍ਰ ਨ ਦੇਵ ਪੂਜਾ ਗੋਰ ਕੇ ਨ ਅਧੀਨ ॥
ਸਰਬ ਸਪਤ ਪਤਾਰ ਕੇ ਤਰ ਜਾਨੀਐ ਜਿਹ ਜੋਤ ॥
ਸੇਸ ਨਾਮ ਸਹੰਸ੍ਰ[4] ਫਨ ਨਹਿ ਨੇਤ ਪੂਰਨ ਹੋਤ ॥੬॥੧੮੬॥
ਸੋਧ ਸੋਧ ਹਟੇ ਸਭੈ ਸੁਰ ਬਿਰੋਧ ਦਾਨਵ ਸਰਬ ॥
ਗਾਇ ਗਾਇ ਹਟੇ ਗੰਧਰਬ ਗਵਾਇ ਕਿੰਨਰ ਗਰਬ ॥
ਪੜਤ ਪੜਤ ਥਕੇ ਮਹਾ ਕਵਿ ਗੜਤ[5] ਗਾੜ ਅਨੰਤ ॥
ਹਾਰ ਹਾਰ ਕਹਿਓ ਸਭੂ ਮਿਲ ਨਾਮ ਨਾਮ ਦੁਰੰਤ[6] ॥੭॥੧੮੭॥
ਬੇਦ ਭੇਦ ਨ ਪਾਇਓ ਲਖਿਓ ਨ ਸੇਬ ਕਤੇਬ[7] ॥
ਦੇਵ ਦਾਨੋ ਮੂੜ ਮਾਨੋ ਜਛ ਨ ਜਾਨੇ ਜੇਬ[8] ॥
ਭੂਤ ਭੱਬ[9] ਭਵਾਨ[10] ਭੂਪਤ[11] ਆਦਿ ਨਾਥ ਅਨਾਥ ॥
ਅਗਨ ਬਾਇ[12] ਜਲੇ ਥਲੇ ਮਹਿ ਸਰਬ ਠਉਰ ਨਿਵਾਸ ॥੮॥੧੮੮॥
ਦੇਹ ਗੇਹ ਨ ਸਨੇਹ ਅਬੇਹ[13] ਨਾਥ ਅਜੀਤ ॥
ਸਰਬ ਗੰਜਨ ਸਰਬ ਭੰਜਨ ਸਰਬ ਤੇ ਅਨਭੀਤ[14] ॥
ਸਰਬ ਕਰਤਾ ਸਰਬ ਹਰਤਾ ਸਰਬ ਦਯਾਲ ਅਦ੍ਵੈਖ ॥
ਚਕ੍ਰ ਚਿਹਨ ਨ ਬਰਨ ਜਾਕੋ ਜਾਤਿ ਪਾਤਿ ਨ ਭੇਖ ॥੯॥੧੮੯॥
ਰੂਪ ਰੇਖ ਨ ਰੰਗ ਜਾਕੋ ਰਾਗ ਰੂਪ ਨ ਰੰਗ ॥
ਸਰਬ ਲ਼ਾਇਕ[15] ਸਰਬ ਘਾਇਕ[16] ਸਰਬ ਤੇ ਅਨਭੰਗ ॥
ਸਰਬ ਦਾਤਾ ਸਰਬ ਗਯਾਤਾ[17] ਸਰਬ ਕੋ ਪ੍ਰਤਿਪਾਲ[18] ॥
ਦੀਨ[19] ਬੰਧ ਦਯਾਲ ਸੁਆਮੀ ਆਦਿ ਦੇਵ ਅਪਾਲ ॥੧੦॥੧੯੦॥

---

1. ਦੈਂਤ 2. ਭਿਅੰਕਰ 3. ਨਾ ਉਹ ਤੀਰਥ ਯਾਤਰਾ ਵਿਚ ਹੈ ਨਾ ਦੇਵ ਪੂਜਾ ਵਿਚ ਤੇ ਨਾ ਕਬਰਾਂ ਵਿਚ 4. ਹਜਾਰ 5. ਘਾੜਤਾਂ ਘੜਦੇ 6. ਪਰੇ ਤੋਂ ਪਰੇ 7. ਸ਼ਿਵ ਪੂਜਕਾਂ ਤੇ ਸਾਮੀ ਧਰਮਾਂ ਵਾਲਿਆਂ ਨਹੀਂ ਜਾਣਿਆ 8. ਸ਼ੋਭਾ, ਜ਼ੇਬ 9. ਆਉਣ ਵਾਲਾ ਸਮਾਂ 10. ਵਰਤਮਾਨ ਕਾਲ 11. ਧਰਤੀ ਦਾ ਸੁਆਮੀ, ਰਾਜਾ 12. ਵਾਯੂ, ਹਵਾ 13. ਅਛੇਦ 14. ਭੈ ਰਹਿਤ 15. ਯੋਗ 16. ਘਾਤਕ 17. ਜਾਣਨ ਵਾਲਾ 18. ਪਾਲਣ ਵਾਲਾ 19. ਦੀਨਾ ਦਾ ਬੰਧੂ, ਗ਼ਰੀਬਾਂ ਦਾ ਪਿਆਰਾ

ਦੀਨ ਬੰਧੁ ਪ੍ਰਬੀਨ ਸ੍ਰੀਪਤਿ[1] ਸਰਬ ਕੋ ਕਰਤਾਰ ॥
ਬਰਨ ਚਿਹਨ ਨ ਚਕ੍ਰ ਜਾਕੋ ਚਕ੍ਰ ਚਿਹਨ ਅਕਾਰ ॥
ਜਾਤ ਪਾਤ ਨ ਗੋਤ੍ਰ ਗਾਥਾ[2] ਰੂਖ ਰੇਖ ਨ ਬਰਨ ॥
ਸਰਬ ਦਾਤਾ ਸਰਬ ਗਯਾਤਾ ਸਰਬ ਭੂਅ[3] ਕੋ ਭਰਨ ॥੧੧॥੧੯੧॥
ਦੁਸਟ[4] ਗੰਜਨ ਸੱਤ੍ਰ ਭੰਜਨ ਪਰਮ ਪੁਰਖ ਪ੍ਰਮਾਥ ॥
ਦੁਸਟ ਹਰਤਾ ਸ੍ਰਿਸਟਿ ਕਰਤਾ ਜਗਤ ਮੈ ਜਿਹ ਗਾਥ ॥
ਭੂਪ ਭੱਬ ਭਵਿਖ ਭਵਾਨ ਪ੍ਰਮਾਨ[5] ਦੇਵ ਅਗੰਜ ॥
ਆਦਿ ਅੰਤ ਅਨਾਦਿ ਸ੍ਰੀਪਤਿ ਪਰਮ ਪੁਰਖ ਅਭੰਜ ॥੧੨॥੧੯੨॥
ਧਰਮ ਕੇ ਅਨ ਕਰਮ[6] ਜੇਤਕ[7] ਕੀਨ ਤਉਨ[8] ਪਸਾਰ ॥
ਦੇਵ ਅਦੇਵ ਗੰਧਰਬ ਕਿੰਨਰ ਮਛ ਕਛ ਅਪਾਰ ॥
ਭੂਮ ਅਕਾਸ ਜਲੇ ਥਲੇ ਮਹਿ ਮਾਨੀਐ ਜਿਹ ਨਾਮ ॥
ਦੁਸਟ ਹਰਤਾ ਪੁਸਟ[9] ਕਰਤਾ ਸ੍ਰਿਸਟ ਹਰਤਾ ਕਾਮ ॥੧੩॥੧੯੩॥
ਦੁਸਟ ਹਰਨਾ ਸ੍ਰਿਸਟ ਕਰਨਾ ਦਿਆਲ ਲਾਲ[10] ਗੋਬਿੰਦ[11] ॥
ਮਿਤ੍ਰ ਪਾਲਕ ਸਤ੍ਰ ਘਾਲਕ ਦੀਨ ਦਯਾਲ ਮੁਕੰਦ[12] ॥
ਅਘੌ ਦੰਡਣ[13] ਦੁਸਟ ਖੰਡਣ ਕਾਲ[14] ਹੂੰ ਕੇ ਕਾਲ ॥
ਦੁਸਟ ਹਰਣੰ ਪੁਸਟ ਕਰਣੰ ਸਰਬ ਕੇ ਪ੍ਰਤਿਪਾਲ ॥੧੪॥੧੯੪॥
ਸਰਬ ਕਰਤਾ ਸਰਬ ਹਰਤਾ ਸਰਬ ਕੇ ਅਨਕਾਮ[15] ॥
ਸਰਬ ਖੰਡਣ ਸਰਬ ਦੰਡਣ ਸਰਬ ਕੇ ਨਿਜ ਭਾਮ[16]॥
ਸਰਬ ਭੁਗਤਾ ਸਰਬ ਜੁਗਤਾ ਸਰਬ ਕਰਮ ਪ੍ਰਬੀਨ ॥
ਸਰਬ ਖੰਡਣ ਸਰਬ ਦੰਡਣ ਸਰਬ ਕਰਮ ਅਧੀਨ ॥੧੫॥੧੯੫॥
ਸਰਬ[17] ਸਿੰਮ੍ਰਿਤਨ ਸਰਬ ਸਾਸਤ੍ਰਨ ਸਰਬ ਭੇਦ ਬਿਚਾਰ ॥
ਦੁਸਟ ਹਰਤਾ ਬਿਸ੍ਵ[18] ਭਰਤਾ ਆਦਿ ਰੂਪ ਅਪਾਰ ॥
ਦੁਸ਼ਟ ਦੰਡਣ ਪੁਸ਼ਟ ਖੰਡਣ ਆਦਿ ਦੇਵ ਅਖੰਡ ॥
ਭੂਮ ਅਕਾਸ ਜਲੇ ਥਲੇ ਮਹਿ ਜਪਤ ਜਾਪ ਅਮੰਡ[19] ॥੧੬੧੯੬॥

1. ਲੱਛਮੀ ਦਾ ਪਤੀ, ਵਿਸ਼ਨੂੰ 2. ਕਥਾ, ਕਹਾਣੀ 3. ਪ੍ਰਿਥਵੀ 4. ਦੁਸ਼ਟਾਂ ਦਾ ਨਾਸ਼ਕ 5. ਮੰਨਣ ਯੋਗ 6. ਹੋਰ ਕਰਮ 7. ਜਿੰਨੇ 8. ਉਨ੍ਹਾਂ ਦਾ 9. ਪੁਸ਼ਟੀ ਤੇ ਵ੍ਰਿਧੀ ਕਰਨ ਵਾਲਾ 10. ਪਿਆਰਾ 11. ਪ੍ਰਿਥਵੀ ਦਾ ਸੁਆਮੀ 12. ਮੁਕਤੀ ਦਾਤਾ 13. ਪਾਪੀਆਂ ਨੂੰ ਨਾਸ ਕਰਨ ਵਾਲਾ 14. ਮੌਤ ਦੀ ਵੀ ਮੌਤ 15. ਇੱਛਾ-ਪੂਰਕ 16. ਪ੍ਰਕਾਸ਼ 17. ਉਹ ਸਾਰੀਆਂ ਸਿੰਮ੍ਰਿਤੀਆਂ, ਸਾਰੇ ਸ਼ਾਸਤ੍ਰਾਂ ਤੇ ਸਾਰੇ ਵੇਦ ਵਿਚਾਰਾਂ ਵਿਚ ਹੈ 18. ਜਗਤ-ਪਾਲਕ 19. ਨਾ ਨਾਸ ਹੋਣ ਵਾਲਾ

ਸ੍ਰਿਸਟਚਾਰ[1] ਬਿਚਾਰ ਜੇਤੇ ਜਾਨੀਐ[2] ਸਬ ਚਾਰ ॥
ਆਦਿ ਦੇਵ ਅਪਾਰ ਸ੍ਰੀ ਪਤਿ ਦੁਸਟ ਪੁਸਟ ਪ੍ਰਹਾਰ[3] ॥
ਅੰਨ ਦਾਤਾ ਗਿਆਨ ਗਿਆਤਾ ਸਰਬ ਮਾਨ ਮਹਿੰਦ੍ਰ[4] ॥
ਬੇਦ ਬਿਆਸ ਕਰੇ ਕਈ ਦਿਨ ਕੋਟਿ ਬਿੰਦ੍ਰ ਉਪਹਿੰਦ੍ਰ[5] ॥੧੭॥੧੯੭॥
ਜਨਮ ਜਾਤਾ ਕਰਮ ਗਿਆਤਾ ਧਰਮ ਚਾਰ ਬਿਚਾਰ ॥
ਬੇਦ ਭੇਦ ਨ ਪਾਵਈ ਸਿਵ ਰੁਦ੍ਰ[6] ਔਰ ਮੁਖ[7] ਚਾਰ ॥
ਕੋਟਿ ਇੰਦ੍ਰ ਉਪਇੰਦ੍ਰ ਬਿਆਸ ਸਨਕ[8] ਸਨਤ ਕੁਮਾਰ ॥
ਗਾਇ ਗਾਇ ਥਕੇ ਸਭੈ ਗੁਨ ਚੱਕ੍ਰਤ[9] ਭੇ ਮੁਖ ਚਾਰ ॥੧੮॥੧੯੮॥
ਆਦਿ ਅੰਤ ਨ ਮੱਧ ਜਾਕੋ ਭੂਤ ਭਬ ਭਵਾਨ ॥
ਸਤਿ[10] ਦੁਆਪਰ ਤ੍ਰਿਤੀਆ ਕਲਿਜੁਗ ਚਤ੍ਰ ਕਾਲ ਪ੍ਰਧਾਨ ॥
ਧਿਆਇ ਧਿਆਇ ਥਕੇ ਮਹਾ ਮੁਨਿ ਗਾਇ ਗੰਧ੍ਰਬ ਅਪਾਰ ॥
ਹਾਰ ਹਾਰ ਥਕੇ ਸਭੈ ਨਹੀ ਪਾਈਐ ਤਿਹ ਪਾਰ ॥੧੯॥੧੯੯॥
ਨਾਰਦ ਆਦਿਕ ਬੇਦ ਬਿਆਸਕ ਮੁਨਿ ਮਹਾਨ ਅਨੰਤ ॥
ਧਿਆਇ ਧਿਆਇ ਥਕੇ ਭੈ ਕਟ ਕੋਟ ਕਸਟ ਦੁਰੰਤ ॥
ਗਾਇ ਗਾਇ ਥਕੇ ਗੰਧ੍ਰਬ ਨਾਚ ਅਪੱਛਰ ਅਪਾਰ ॥
ਸੋਧ ਸੋਧ ਥਕੇ ਮਹਾ ਸੁਰ ਪਾਇਓ ਨਹਿ ਪਾਰ ॥੨੦॥੨੦੦॥

---

1. ਸ਼ੁਭ ਆਚਾਰ 2. ਸਭ ਚਾਰ ਅਚਾਰਾਂ ਨੂੰ ਜਾਣਦਾ ਹੈ 3. ਨਾਸ ਕਰਨ ਵਾਲਾ 4. ਧਰਤੀ ਦਾ ਇੰਦਰ 5. ਛੋਟੇ ਇੰਦਰ 6. ਸ਼ਿਵਜੀ 7. ਬ੍ਰਹਮਾ 8. ਬ੍ਰਹਮਾ ਦੇ ਚਾਰੇ ਪੁੱਤਰ 9. ਚਕ੍ਰਿਤ ਹੋਏ 10. ਉਹ ਸਤਿਜੁਗ, ਦੁਆਪਰ, ਤ੍ਰੇਤਾ ਤੇ ਕਲਜੁਗ ਚੋਹਾਂ ਜੁਗਾਂ ਵਿਚ ਪ੍ਰਧਾਨ ਹੈ

# ਬਚਿੱਤ੍ਰ ਨਾਟਕ

॥ ਚੌਪਈ ॥

ਅਬ ਮੈ ਅਪਨੀ ਕਥਾ ਬਖਾਨੋ[1] ॥
ਤਪ ਸਾਧਤ ਜਿਹ ਬਿਧਿ ਮੁਹਿ[2] ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ ॥
ਸਪਤ[3] ਸ੍ਰਿੰਗ ਸੋਭਿਤ ਹੈ ਤਹਾਂ ॥੧॥
ਸਪਤ ਸ੍ਰਿੰਗ ਤਿਹ ਨਾਮੁ ਕਹਾਵਾ ॥
ਪੰਡ[4] ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪੱਸਿਆ ਸਾਧੀ ॥
ਮਹਾਕਾਲ[5] ਕਾਲਕਾ[6] ਅਰਾਧੀ ॥੨॥
ਇਹ ਬਿਧਿ ਕਰਤ ਤਪੱਸਿਆ ਭਯੋ ॥
ਦ੍ਵੈ[7] ਤੇ ਏਕ ਰੂਪ ਹ੍ਵੈ ਗਯੋ ॥
ਤਾਤ[8] ਮਾਤ ਮੁਰ[9] ਅਲਖ[10] ਅਰਾਧਾ ॥
ਬਹੁ ਬਿਧਿ ਜੋਗ ਸਾਧਨਾ ਸਾਧਾ ॥੩॥
ਤਿਨ ਜੋ ਕਰੀ ਅਲਖ ਕੀ ਸੇਵਾ ॥
ਤਾਤੇ ਭਏ ਪ੍ਰਸੰਨ ਗੁਰਦੇਵਾ[11] ॥
ਤਿਨ ਪ੍ਰਭ ਜਬ ਆਇਸ[12] ਮੁਹਿ ਦੀਆ ॥
ਤਬ ਹਮ ਜਨਮ ਕਲੂ[13] ਮਹਿ ਲੀਆ ॥੪॥
ਚਿਤ ਨ ਭਯੋ ਹਮਰੋ ਆਵਨ[14] ਕਹ ॥
ਚੁਭੀ ਰਹੀ ਸ੍ਰੁਤਿ[15] ਪ੍ਰਭੁ ਚਰਨਨ ਮਹ ॥

---

1. ਵਰਣਨ ਕਰਦਾ ਹਾਂ 2. ਮੈਨੂੰ ਲਿਆਂਦਾ ਗਿਆ 3. ਹਿਮਾਲਯ ਦੀ ਧਾਰ ਵਿਚ ਬਦਰੀ ਨਾਰਾਇਣ ਦੇ ਕੋਲ ਇਕ ਪਹਾੜ 4. ਪਾਂਡਵ ਰਾਜੇ 5. ਅਕਾਲ ਪੁਰਖ 6. ਸੰਘਾਰ-ਸ਼ਕਤੀ 7. ਦੋ ਤੋਂ ਇਕ ਰੂਪ ਹੋ ਗਿਆ 8. ਪਿਤਾ 9. ਮੇਰੇ 10. ਨ ਲਖਿਆ ਜਾ ਸਕਣ ਵਾਲਾ, ਪਰਮਾਤਮਾ 11. ਪ੍ਰਭੂ 12. ਆਗਿਆ 13. ਕਲਜੁਗ 14. ਆਉਣ ਲਈ 15. ਚਿਤ ਬ੍ਰਿਤੀ

ਜਿਉ ਤਿਉ ਪ੍ਰਭ ਹਮ ਕੋ ਸਮਝਾਯੋ ॥
ਇਮ[1] ਕਹਿਕੈ ਇਹ ਲੋਕ ਪਠਾਯੋ[2] ॥੫॥
ਅਕਾਲ ਪੁਰਖ ਬਾਚ[3] ਇਸ ਕੀਟ ਪ੍ਰਤਿ ॥ ਚੌਪਈ ॥
ਜਬ ਪਹਿਲੇ ਹਮ ਸ੍ਰਿਸਟਿ[4] ਬਨਾਈ ॥
ਦਈਤ[5] ਰਚੇ ਦੁਸਟ ਦੁਖਦਾਈ[6] ॥
ਤੇ[7] ਭੁਜ[8] ਬਲ ਬਵਰੇ ਹ੍ਵੈ ਗਏ ॥
ਪੂਜਤ[9] ਪਰਮ[10] ਪੁਰਖ ਰਹਿ ਗਏ ॥੬॥
ਤੇ ਹਮ ਤਮਕਿ[11] ਤਨਕ[12] ਮੋ[13] ਖਾਪੇ[14] ॥
ਤਿਨਕੀ ਠਉਰ[15] ਦੇਵਤਾ ਥਾਪੇ ॥
ਤੇ ਭੀ ਬਲ[16] ਪੂਜਾ ਉਰਝਾਏ ॥
ਆਪਨ ਹੀ ਪਰਮੇਸਰ ਕਹਾਏ ॥੭॥
ਮਹਾਦੇਵ ਅਚੁੱਤ[17] ਕਹਾਯੋ ॥
ਬਿਸਨ[18] ਆਪ ਹੀ ਕੋ ਠਹਿਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥
ਪ੍ਰਭ ਕੋ ਪ੍ਰਭੁ ਨ ਕਿਨਹੂੰ ਜਾਨਾ ॥੮॥
ਤਬ ਸਾਖੀ[19] ਪ੍ਰਭ ਅਸਟ ਬਨਾਏ ॥
ਸਾਖ ਨਮਿਤ ਦੇਬੇ[20] ਠਹਿਰਾਏ ॥
ਤੇ ਕਹੈ[21] ਕਰੋ ਹਮਾਰੀ ਪੂਜਾ ।
ਹਮ ਬਿਨ ਅਵਰੁ ਨ ਠਾਕੁਰ ਦੂਜਾ ॥੯॥
ਪਰਮ ਤੱਤ ਕੋ ਜਿਨ ਨ ਪਛਾਨਾ ॥
ਤਿਨ ਕਰ ਈਸਰ ਤਿਨ ਕਹੁ[22] ਮਾਨਾ ॥
ਕੇਤੇ ਸੂਰ ਚੰਦ ਕਹੁ ਮਾਨੈ ॥
ਅਗਨਿ[23] ਹੋਤ੍ਰ ਕਈ ਪਵਨ ਪ੍ਰਮਾਨੇ[24] ॥੧੦॥

---

1. ਇਸ ਤਰ੍ਹਾਂ 2. ਘਲਿਆ, ਭੇਜਿਆ 3. ਕਿਹਾ 4. ਸੰਸਾਰ, ਜਗਤ 5. ਦੈਂਤ 6. ਦੁੱਖ ਦੇਣ ਵਾਲੇ 7. ਉਹ 8. ਬਾਹੂਬਲ ਕਰ ਕੇ ਪਾਗਲ ਹੋ ਗਏ 9. ਪੂਜਣ ਤੋਂ ਰਹਿ ਗਏ 10. ਪਰਮਾਤਮਾ 11. ਗੁੱਸੇ ਵਿਚ 12. ਝੱਟ ਹੀ 13. ਵਿਚ 14. ਮਾਰ ਦਿਤੇ 15. ਥਾਂ 16. ਆਪਣੀ ਸ਼ਕਤੀ ਦੀ ਪੂਜਾ ਵਿਚ ਉਲਝ ਗਏ 17. ਅਟੱਲ, ਅਡਿੱਗ 18. ਵਿਸ਼ਨੂੰ 19. ਪ੍ਰਿਥਵੀ, ਧ੍ਰੂਵ, ਚੰਦ੍ਰਮਾਂ, ਸੂਰਜ, ਅਗਨਿ, ਪਵਨ, ਪ੍ਰਤਯੂਸ਼, ਪ੍ਰਭਾਸ ਅੱਠ ਗਵਾਹ ਬਣਾਏ 20. ਦੇਵਤੇ 21. ਉਹ ਕਹਿਣ ਲਗੇ 22. ਨੂੰ 23. ਅਗਨੀ ਦਾ ਹੋਮ 24. ਮੰਨਣ ਲਗੇ

ਕਿਨਹੂੰ ਪ੍ਰਭੁ ਪਾਹਨ[1] ਪਹਿਚਾਨਾ ॥
ਨ੍ਹਾਤ ਕਿਤੇ[2] ਜਲ ਕਰਤ ਬਿਧਾਨਾ[3] ॥
ਕੇਤਕ ਕਰਮ ਕਰਤ ਡਰਪਾਨਾ[4] ॥
ਧਰਮਰਾਜ ਕੋ ਧਰਮ ਪਛਾਨਾ ॥੧੧॥
ਜੇ ਪ੍ਰਭ ਸਾਥ ਨਮਿਤ ਠਹਿਰਾਏ ॥
ਤੇ[5] ਹਿਆਂ ਆਇ ਪ੍ਰਭੁ ਕਹਵਾਏ ॥
ਤਾਂਕੀ[6] ਬਾਤ ਬਿਸਰ ਜਾਤੀ ਭੀ।
ਅਪਨੀ[7] ਅਪਨੀ ਪਰਤ ਸੋਭ ਭੀ ॥੧੨॥
ਜਬ ਪ੍ਰਭ ਕੋ ਨ ਤਿਨੈ ਪਹਿਚਾਨਾ ॥
ਤਬ ਹਰਿ ਇਨ ਮਨੁਛਨ[8] ਠਹਿਰਾਨਾ ॥
ਤੇ ਭੀ ਬਸਿ[9] ਮਮਤਾ ਹੁਇ ਗਏ ॥
ਪ੍ਰਮੇਸਰ[10] ਪਾਹਨ ਠਹਿਰਏ ॥੧੩॥
ਤਬ ਹਰਿ ਸਿੱਧ ਸਾਧ ਠਹਿਰਾਏ ॥
ਤਿਨ ਭੀ ਪਰਮਪੁਰਖ ਨਹੀ ਪਾਏ ॥
ਜੇ[11] ਕੋਈ ਹੋਤ ਭਯੋ ਜਗਿ ਸਿਆਨਾ ॥
ਤਿਨ ਤਿਨ ਅਪਨੋ ਪੰਥ ਚਲਾਨਾ ॥੧੪॥
ਪਰਮ ਪੁਰਖ ਕਿਨਹੂੰ ਨਹ ਪਾਯੋ ॥
ਬੈਰ[12] ਬਾਦ ਅਹੰਕਾਰ ਬਢਾਯੋ ॥
ਪੇਡ[13] ਪਾਤ ਆਪਨ ਤੇ ਜਲੈ ॥
ਪ੍ਰਭ ਕੈ ਪੰਥ ਨ ਕੋਊ[14] ਚਲੈ ॥੧੫॥
ਜਿਨਿ ਜਿਨਿ ਤਨਿਕ[15] ਸਿੱਧ ਕੋ ਪਾਯੋ ॥
ਤਿਨ ਤਿਨ ਅਪਨਾ ਰਾਹੁ ਚਲਾਯੋ ॥
ਪਰਮੇਸਰ ਨ ਕਿਨਹੂੰ[16] ਪਹਿਚਾਨਾ ॥

---

1. ਪੱਥਰ 2. ਕਿੰਨੇ ਹੀ 3. ਵਿਧੀਆਂ, ਕਰਮ ਕਾਂਡ 4. ਡਰਾਉਣ ਲਈ 5. ਉਹ ਇਥੇ ਆ ਕੇ ਆਪਣੇ ਆਪ ਨੂੰ ਹੀ ਪ੍ਰਭੂ ਅਖਵਾਉਣ ਲਗੇ 6. ਪ੍ਰਭੂ ਦੀ ਗੱਲ ਭੁੱਲ ਗਏ 7. ਆਪੋ ਆਪਣੀ ਸੋਭਾ ਪਿੱਛੇ ਪੈ ਗਏ 8. ਮਨੁੱਖ 9. ਮੋਹ ਮਮਤਾ ਦੇ ਵਸ ਹੋ ਗਏ 10. ਪੱਥਰਾਂ ਨੂੰ ਪਰਮੇਸ਼ਵਰ ਮੰਨ ਬੈਠੇ 11. ਜਿਹੜਾ ਵੀ ਜਗ ਵਿਚ ਸਿਆਣਾ ਹੋਇਆ 12. ਵੈਰ, ਝਗੜਾ ਤੇ ਹੰਕਾਰ ਵਧਾਇਆ 13. ਬ੍ਰਿਛ ਆਪਣੇ ਪੱਤਿਆਂ ਨਾਲ ਹੀ ਸੜਨ ਲਗਾ, ਭਾਵ ਪ੍ਰਾਣੀ ਆਪਣੇ ਕਰਮਾਂ ਨਾਲ ਹੀ ਨਾਸ਼ ਹੋਣ ਲਗੇ 14. ਕੋਈ 15. ਥੋੜ੍ਹੀ ਜੇਹੀ 16. ਕਿਸੇ ਨੇ

ਮਮਾ[1] ਉਚਾਰਤੇ ਭਯੋ ਦਿਵਾਨਾ ॥੧੬॥
ਪਰਮ ਤੱਤ ਕਿਨਹੂੰ ਨ ਪਛਾਨਾ॥
ਆਪ[2] ਆਪ ਭੀਤਰਿ ਉਰਝਾਨਾ ॥
ਤਬ ਜੋ[3] ਜੇ ਰਿਖਰਾਜ[4] ਬਨਾਏ ॥
ਤਿਨ[5] ਆਪਨ ਪੁਨ ਸਿੰਮ੍ਰਿਤ ਚਲਾਏ ॥੧੭॥
ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ[6] ॥
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥
ਜਿਨ ਮਨ ਹਰਿ ਚਰਨਨ ਠਹਰਾਯੋ ॥
ਸੋ ਸਿੰਮ੍ਰਿਤਨ[7] ਕੇ ਰਾਹ ਨ ਆਯੋ ॥੧੮॥
ਬ੍ਰਹਮਾ ਚਾਰ ਹੀ ਬੇਦ ਬਨਾਏ ॥
ਸਰਬ ਲੋਕ ਤਿਹ ਕਰਮ ਚਲਾਏ ॥
ਜਿਨ ਕੀ ਲਿਵ ਹਰ ਚਰਨਨ ਲਾਗੀ ॥
ਤੇ ਬੇਦਨ[8] ਤੇ ਭਏ ਤਿਆਗੀ ॥੧੯॥
ਜਿਨ[9] ਮਤ ਬੇਦ ਕਤੇਬਨ ਤਿਆਗੀ ॥
ਪਾਰਬ੍ਰਹਮ ਕੇ ਭਏ ਅਨੁਰਾਗੀ ॥
ਤਿਨ ਕੇ ਗੂੜ੍ਹ[10] ਮੱਤ ਜੇ ਚਲਹੀ ॥
ਭਾਂਤਿ[11] ਅਨੇਕ ਦੂਖਨ ਸੋ ਦਲਹੀ[12] ॥੨੦॥
ਜੇ[13] ਜੇ ਸਹਿਤ ਜਾਤਨ ਸਦੇਹਿ ॥
ਪ੍ਰਭ ਕੋ ਸੰਗ[14] ਨ ਛੋਡਤ ਨੇਹ[15] ॥
ਤੇਤੇ[16] ਪਰਮ ਪੁਰੀ ਕਹ ਜਾਹੀ ॥
ਤਿਨ ਹਰਿ ਸਿਉ ਅੰਤਰੁ[17] ਕਛੁ ਨਾਹੀਂ ॥੨੧॥
ਜੇ ਜੇ ਜੰਤ ਜਾਤਨ[18] ਤੇ ਡਰੈ ॥

---

1. ਮੈਂ ਮੈਂ ਕਰਦੇ ਪਾਗਲ ਹੋ ਗਏ 2. ਆਪਣੀ ਹਉਮੈਂ ਵਿਚ ਹੀ ਫਸ ਗਏ 3. ਜੋ ਜੋ, ਜਿਹੜੇ ਜਿਹੜੇ 4. ਰਿਸ਼ੀਆਂ ਦੇ ਰਾਜੇ, ਮਹਾਰਿਸ਼ੀ 5. ਉਨ੍ਹਾਂ ਨੇ ਇਸ ਪਿਛੋਂ ਆਪਣੀਆਂ ਸਿੰਮਰਤੀਆਂ ਪ੍ਰਚਲਤ ਕਰ ਦਿਤੀਆਂ 6. ਪ੍ਰੇਮੀ 7. ਸਿੰਮ੍ਰਿਤੀਆਂ ਦੇ ਰਾਹ ਨਾ ਗਏ 8. ਉਹ ਵੇਦਾਂ ਨੂੰ ਛੱਡ ਗਏ 9. ਜਿਨ੍ਹਾਂ ਨੇ ਵੇਦਾਂ ਤੇ ਸਾਮੀ ਧਰਮ ਪੁਸਤਕਾਂ ਨੂੰ ਤਿਆਗਿਆ 10. ਗੁਪਤ ਕਿਰਿਆਵਾਂ 11. ਪ੍ਰਕਾਰ 12. ਨਾਸ ਕਰਦੇ ਹਨ 13. ਜਿਹੜੇ ਜਿਹੜੇ ਦੇਹੀ ਉੱਤੇ ਦੁੱਖ ਸਹਿੰਦੇ 14. ਸਾਥ 15. ਪ੍ਰੇਮ, ਭਗਤੀ 16. ਉਹ ਉਹ ਪ੍ਰਭੂ ਧਾਮ ਪ੍ਰਾਪਤ ਕਰਦੇ 17. ਭੇਦ, ਫ਼ਰਕ 18. ਦੁਖ, ਕਸ਼ਟ

ਪਰਮ ਪੁਰਖ ਤਜਿ ਤਿਨ[1] ਮਗ ਪਰੈ ॥
ਤੇਤੇ ਨਰਕ ਕੁੰਡ ਮੋ ਪਰਹੀ ॥
ਬਾਰਬਾਰ ਜਗ ਮੋ ਬਪੁ[2] ਧਰਹੀ ॥੨੨॥
ਤਬ ਹਰਿ ਬਹੁਰ ਦੱਤ[3] ਉਪਜਾਇਓ ॥
ਤਿਨ ਭੀ ਅਪਨਾ ਪੰਥੁ ਚਲਾਇਓ ॥
ਕਰ[4] ਮੋ ਨਖ ਸਿਰ ਜਟਾ ਸਵਾਰੀ ॥
ਪ੍ਰਭ ਕੀ ਕ੍ਰਿਆ ਨ ਕਛੁ ਬਿਚਾਰੀ ॥੨੩॥
ਪੁਨਿ ਹਰਿ ਗੋਰਖ ਕੋ ਉਪਰਾਜਾ[5] ॥
ਸਿੱਖ[6] ਕਰੇ ਤਿਨਹੂੰ ਬਡ ਰਾਜਾ ॥
ਸ੍ਰਵਨ[7] ਫਾਰਿ ਮੁਦ੍ਰਾ ਦੁਐ ਡਾਰੀ ॥
ਹਰਿ ਕੀ ਪ੍ਰੀਤ ਰੀਤਿ ਨ ਬਿਚਾਰੀ ॥੨੪॥
ਪੁਨਿ ਹਰਿ ਰਾਮਾਨੰਦ ਕੋ ਕਰਾ ॥
ਭੇਸ ਬੈਰਾਗੀ ਕੋ ਜਿਨ ਧਰਾ ॥
ਕੰਠੀ[8] ਕੰਠਿ ਕਾਠ ਕੀ ਡਾਰੀ ॥
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੫॥
ਜੇ ਪ੍ਰਭੁ ਪਰਮ ਪੁਰਖ ਉਪਜਾਏ ॥
ਤਿਨ ਤਿਨ ਅਪਨੇ ਰਾਹ ਚਲਾਏ ॥
ਮਹਾਦੀਨ[9] ਤਬ ਪ੍ਰਭ ਉਪਰਾਜਾ ॥
ਅਰਬ ਦੇਸ ਕੋ ਕੀਨੋ ਰਾਜਾ ॥੨੬॥
ਤਿਨ ਭੀ ਏਕ ਪੰਥ ਉਪਰਾਜਾ ॥
ਲਿੰਗ[10] ਬਿਨਾ ਕੀਨੇ ਸਭ ਰਾਜਾ ॥
ਸਭ ਤੇ ਅਪਨਾ ਨਾਮੁ ਜਪਾਯੋ ॥
ਸਤਿਨਾਮ ਕਾਹੂੰ[11] ਨ ਦ੍ਰਿੜਾਯੋ ॥੨੭॥
ਸਭ ਅਪਨੀ ਅਪਨੀ ਉਰਝਾਨਾ ॥

---

1. ਉਨ੍ਹਾਂ ਦੇ ਰਾਹ ਪੈ ਗਏ 2. ਸਰੀਰ, ਦੇਹ 3. ਦੱਤਾ ਤ੍ਰੇਯ, ਇਕ ਅਵਤਾਰ ਦਾ ਨਾਮ 4. ਹੱਥਾਂ ਦੇ ਨਹੁੰ ਵਧਾ ਲਏ, ਸਿਰ ਉਤੇ ਜਟਾਵਾਂ ਸੰਵਾਰ ਲਈਆਂ 5. ਪੈਦਾ ਕੀਤਾ, ਉਪਾਇਆ 6. ਵੱਡੇ ਵੱਡੇ ਰਾਜੇ ਉਸ ਨੇ ਚੇਲੇ ਬਣਾ ਲਏ 7. ਕੰਨ ਪਾੜ ਕੇ ਦੋ ਮੁੰਦਰਾਂ ਪੁਆ ਦਿਤੀਆਂ 8. ਗਲ ਵਿਚ ਕਾਠ ਦੀ ਮਾਲਾ ਪੁਆ ਦਿਤੀ 9. ਹਜ਼ਰਤ ਮੁਹੰਮਦ ਸਾਹਿਬ 10. ਸੁੰਨਤ ਕਰਾ ਦਿਤੀ 11. ਕਿਸੇ ਨੇ

ਪਾਰਬ੍ਰਹਮ ਕਾਹੂ ਨ ਪਛਾਨਾ ॥
ਤਪ ਸਾਧਤ ਹਰਿ ਮੋਹਿ ਬੁਲਾਯੋ ॥
ਇਮ[1] ਕਹਿਕੈ ਇਹ ਲੋਕ ਪਠਾਯੋ ॥੨੮॥

ਅਕਾਲ ਪੁਰਖ ਬਾਚ[2] ॥ ਚੌਪਈ ॥

ਮੈ ਅਪਨਾ ਸੁਤ[3] ਤੋਹਿ ਨਿਵਾਜਾ ॥
ਪੰਥ[4] ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ[5] ਤਹਾਂ ਤੈ ਧਰਮੁ ਚਲਾਇ ॥
ਕਬੁਧਿ[6] ਕਰਨ ਤੇ ਲੋਕ ਹਟਾਇ ॥੨੯॥

ਕਬਿਬਾਚ[7] ॥ ਦੋਹਰਾ ॥

ਠਾਢ[8] ਭਯੋ ਮੈ ਜੋਰਿ[9] ਕਰ ਬਚਨ ਕਹਾ ਸਿਰ[10] ਨਿਆਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੩੦॥

॥ਚੌਪਈ ॥

ਇਹ ਕਾਰਨਿ[11] ਪ੍ਰਭ ਮੋਹਿ ਪਠਾਯੋ[12] ॥
ਤਬ ਮੈ ਜਗਤ ਜਨਮ ਧਰਿ ਆਯੋ ॥
ਜਿਮ[13] ਤਿਨ[14] ਕਹੀ ਤਿਨੈ[15] ਤਿਮ ਕਹਿਹੋਂ ॥
ਔਰ ਕਿਸੂ ਤੈ ਬੈਰ[16] ਨ ਗਹਿਹੋਂ ॥੩੧॥
ਜੋ ਹਮ ਕੋ ਪਰਮੇਸਰ ਉਚਰਿ[17] ਹੈ ॥
ਤੇ ਸਭ ਨਰਕ ਕੁੰਡ ਮਹਿ ਪਰਿਹੈ[18] ॥
ਮੋ ਕੌ ਦਾਸ ਤਵਨ[19] ਕਾ ਜਾਨੋ ॥
ਯਾ[20] ਮੈ ਭੇਦ ਨ ਰੰਚ ਪਛਾਨੋ ॥੩੨॥
ਮੈ ਹੋ ਪਰਮਪੁਰਖ[21] ਕੋ ਦਾਸਾ ॥
ਦੇਖਨ ਆਯੋ ਜਗਤ ਤਮਾਸਾ ॥
ਜੋ ਪ੍ਰਭ ਜਗਤਿ[22] ਕਹਾ ਸੋ ਕਹਿਹੋ ॥

---

1. ਇਸ ਤਰ੍ਹਾਂ ਕਹਿ ਕੇ ਇਸ ਦੁਨੀਆਂ ਵਿਚ ਮੈਨੂੰ ਭੇਜਿਆ 2. ਕਿਹਾ 3. ਸਪੁੱਤਰ 4. ਪੰਥ ਚਲਾਉਣ ਲਈ 5. ਉਥੇ ਜਾ ਕੇ ਤੂੰ 6. ਭੈੜੇ ਵਿਚਾਰਾਂ ਤੋਂ 7. ਕਵੀ ਨੇ ਕਿਹਾ 8. ਖਲੋ ਗਿਆ, ਖੜਾ ਹੋ ਗਿਆ 9. ਹੱਥ ਜੋੜ ਕੇ 10. ਸਿਰ ਨਿਵਾ ਕੇ, ਸੀਸ ਝੁਕਾ ਕੇ 11. ਇਸ ਵਾਸਤੇ, ਇਸ ਕਰ ਕੇ 12. ਘਲਿਆ, ਭੇਜਿਆ 13. ਜਿਸ ਤਰ੍ਹਾਂ 14. ਉਸ ਨੇ 15. ਉਸੇ ਤਰ੍ਹਾਂ ਉਸ ਨੂੰ 16. ਵੈਰ ਨਹੀਂ ਕਰਾਂਗਾ 17. ਉਚਰਨਗੇ, ਆਖਣਗੇ 18. ਪੈਣਗੇ 19. ਉਸ ਦਾ 20. ਇਸ ਵਿਚ ਰੱਤੀ ਜਿੰਨਾ ਵੀ ਭੇਦ ਨ ਜਾਣੋ 21. ਅਕਾਲ ਪੁਰਖ 22. ਜਗਤ ਵਿਚ

ਮ੍ਰਿਤ[1] ਲੋਕ ਤੇ ਮੋਨ ਨ ਰਹਿਹੋ ॥੩੩॥

॥ ਨਰਾਜ ਛੰਦ ॥

ਕਹਿਓ ਪ੍ਰਭੁ ਸੁ ਭਾਖਿਹੋ[2] ॥
ਕਿਸੂ ਨ ਕਾਨ[3] ਰਾਖਿਹੋ ॥
ਕਿਸੂ ਨ ਪੇਖ ਭੀਜ[4] ਹੋ ॥
ਅਲੇਖ[5] ਬੀਜ ਬੀਜਹੋ ॥੩੪॥
ਪਖਾਣ[6] ਪੂਜਹੋ ਨਹੀਂ ॥
ਨ ਭੇਖ ਭੀਜਹੋ ਕਹੀ ॥
ਅਨੰਤ ਨਾਮੁ ਗਾਇ ਹੋ ॥
ਪਰੱਮ ਪੁਰਖ ਪਾਇ ਹੋ ॥੩੫॥
ਜਟਾ ਨ ਸੀਸ ਧਾਰਿਹੋ ॥
ਨ ਮੁੰਦ੍ਰਕਾ[7] ਸੁਧਾਰਿਹੋ ॥
ਨ ਕਾਨ[8] ਕਾਹੂ ਕੀ ਧਰੋ ॥
ਕਹਿਓ ਪ੍ਰਭੁ ਸੁ ਮੈ ਕਰੋ ॥੩੬॥
ਭਜੋ[9] ਸੁ ਏਕ ਨਾਮਯੰ ॥
ਜੁ ਕਾਮ[10] ਸਰਬ ਠਾਮਯੰ ॥
ਨ ਜਾਪ ਆਨ[11] ਕੋ ਜਪੋ ॥
ਨ[12] ਅਉਰ ਥਾਪਨਾ ਥਪੋ ॥੩੭॥
ਬਿਅੰਤ ਨਾਮੁ ਧਿਆਇ ਹੋ ॥
ਪਰਮ ਜੋਤਿ ਪਾਇ ਹੋ ॥
ਨ ਧਿਆਨ ਆਨ ਕੋ ਧਰੋ ॥
ਨ ਨਾਮ ਆਨ ਉਚਰੋ ॥੩੮॥
ਤਵੱਕ[13] ਨਾਮ ਰੱਤਿਯੰ ॥
ਨ[14] ਆਨ ਮਾਨ ਮੱਤਿਯੰ ॥

---

1. ਮਾਤਲੋਕ ਵਿਚ ਮੈਂ ਮੋਨ ਨਹੀਂ ਧਾਰਾਂਗਾ 2. ਕਹਿੰਦਾ ਹਾਂ 3. ਕਿਸੇ ਦੀ ਝੇਂਪ ਨਹੀਂ ਰਖਦਾ 4. ਕਿਸੇ ਵੀ ਭੇਖ ਵਿਚ ਨਹੀਂ ਭਿਜਦਾ 5. ਵਰਣਨ ਤੋਂ ਰਹਿਤ ਅਕਾਲ ਪੁਰਖ ਦਾ ਬੀਜ ਬੀਜਾਂਗਾ 6. ਪੱਥਰ 7. ਨ ਮੁੰਦਰਾਂ ਦਾ ਧਾਰਨੀ ਹੋਵਾਂਗਾ 8. ਕਾਣ 9. ਜਪਦਾ ਹਾਂ 10. ਜੋ ਸਭ ਥਾਵਾਂ ਤੇ ਕਾਮਨਾ ਪੂਰੀ ਕਰਦਾ ਹੈ 11. ਹੋਰ ਕਿਸੇ ਦਾ, ਕਿਸੇ ਦੂਜੇ ਦਾ 12. ਨ ਕੋਈ ਹੋਰ ਥਾਪਨਾ ਕਰਾਂਗਾ 13. ਤੇਰੇ ਨਾਮ ਵਿਚ ਰੰਗਿਆ ਹੋਇਆ ਹਾਂ 14. ਕਿਸੇ ਹੋਰ ਮਾਣ ਵਿਚ ਮੱਤਿਆ ਨਹੀਂ ਹਾਂ

ਪਰੱਮ[1] ਧਿਆਨ ਧਾਰੀਅੰ ॥
ਅਨੰਤ[2] ਪਾਪ ਟਾਰੀਯੰ ॥੩੯॥
ਤੁਮੇਵ[3] ਰੂਪ ਰਾਚਿਯੰ ॥
ਨ[4] ਆਨ ਦਾਨ ਮਾਚਿਯੰ ॥
ਤਵੱਕ ਨਾਮ ਉਚਾਰੀਯੰ ॥
ਅਨੰਤ ਦੂਖ ਟਾਰੀਯੰ ॥੪੦॥

॥ ਚੌਪਈ ॥

ਜਿਨ ਜਿਨ ਨਾਮ ਤਿਹਾਰੋ ਧਿਆਇਆ ॥
ਦੂਖ ਪਾਪ ਤਿਹ ਨਿਕਟ ਨ ਆਇਆ ॥
ਜੇ ਜੇ ਅਉਰ ਧਿਆਨ ਕੋ ਧਰਹੀ ॥
ਬਹਿਸ ਬਹਿਸ ਬਾਦਨ[5] ਤੇ ਮਰ ਹੀ ॥੪੧॥
ਹਮ ਏਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ[6] ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨ[7] ਪਕਰਿ[8] ਪਛਾਰੋ ॥੪੨॥
ਯਾਹੀ[9] ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ[10] ॥
ਦੁਸਟ ਸਭਨ ਕੋ ਮੂਲ[11] ਉਪਾਰਨ ॥੪੩॥
ਜੇ[12] ਜੇ ਭਏ ਪਹਿਲ ਅਵਤਾਰਾ ॥
ਆਪੁ ਆਪੁ ਤਿਨ ਜਾਪੁ ਉਚਾਰਾ ॥
ਪ੍ਰਭ ਦੋਖੀ ਕੋਈ ਨ ਬਿਦਾਰਾ[13] ॥
ਧਰਮ[14] ਕਰਨ ਕੇ ਰਾਹੁ ਨ ਡਾਰਾ ॥੪੪॥
ਜੇ ਜੇ ਗਉਸ[15] ਅੰਬੀਆ[16] ਭਏ ॥

---

1. ਸ਼ਰੇਸ਼ਟ ਧਿਆਨ ਦਾ ਧਾਰਨੀ ਹੋਵਾਂਗਾ 2. ਸਭ ਪਾਪਾਂ ਦਾ ਨਾਸ਼ ਕਰ ਲਵਾਂਗਾ 3. ਤੇਰੇ ਰੂਪ ਵਿਚ ਲੀਨ ਹੋਵਾਂਗਾ 4. ਕਿਸੇ ਹੋਰ ਦਾਤ ਵਿਚ ਚਿਤ ਨਹੀਂ ਹੋਵਾਂਗਾ 5. ਝਗੜੇ 6. ਹਰ ਥਾਂ ਧਰਮ ਫੈਲਾਓ 7. ਈਰਖਾ ਕਰਨ ਵਾਲੇ 8. ਫੜ ਕੇ ਪਛਾੜ ਦਿਓ 9. ਇਸੇ ਕੰਮ ਲਈ 10. ਬਚਾਉਣ ਲਈ 11. ਜੜ੍ਹਾਂ ਤੋਂ ਪੁੱਟਣ ਲਈ 12. ਜਿਹੜੇ ਜਿਹੜੇ 13. ਮਾਰਿਆ 14. ਧਰਮ ਦੇ ਮਾਰਗ ਉੱਤੇ ਨਹੀਂ ਪਾਇਆ 15. ਮੁਸਲਮਾਨ ਫ਼ਕੀਰ, ਕਰਾਮਾਤੀ ਪੀਰ 16. ਨਬੀ, ਰੱਬ ਦੇ ਨਾਇਬ

ਮੈ ਮੈ ਕਰਤ ਜਗਤ ਤੇ ਗਏ ॥
ਮਹਾ ਪੁਰਖ ਕਾਹੂ ਨ ਪਛਾਨਾ ॥
ਕਰਮ ਧਰਮ ਕੋ ਕਛੂ ਨ ਜਾਨਾ ॥੪੫॥
ਅਵਰਨ[1] ਕੀ ਆਸਾ ਕਿਛੁ ਨਾਹੀ ॥
ਏਕੈ ਆਸ ਧਰੋ ਮਨ ਮਾਹੀ ॥
ਆਨ ਆਸ ਉਪਜਤ ਕਿਛੁ ਨਾਹੀ ॥
ਵਾਕੀ[2] ਆਸ ਧਰੋ ਮਨ ਮਾਹੀ ॥੪੬॥

॥ ਦੋਹਰਾ ॥

ਕੋਈ ਪੜਤ ਕੁਰਾਨ ਕੋ ਕੋਈ ਪੜਤ ਪੁਰਾਨ ॥
ਕਾਲ ਨ ਸਕਤ ਬਚਾਇ ਕੈ ਫੋਕਟ[3] ਧਰਮ ਨਿਦਾਨ[4] ॥੪੭॥

॥ ਚੌਪਈ ॥

ਕਈ ਕੋਟਿ ਮਿਲਿ ਪੜਤ ਕੁਰਾਨਾ ॥
ਬਾਚਤ[5] ਕਿਤੇ ਪੁਰਾਨ ਅਜਾਨਾ ॥
ਅੰਤ ਕਾਲ ਕੋਈ ਕਾਮ ਨ ਆਵਾ ॥
ਦਾਵ[6] ਕਾਲ ਕਾਹੂ ਨ ਬਚਾਵਾ ॥੪੮॥
ਕਿਉ ਨ ਜਪੋ ਤਾਕੋ ਤੁਮ ਭਾਈ ॥
ਅੰਤਕਾਲ ਜੋ ਹੋਇ ਸਹਾਈ ॥
ਫੋਕਟ ਧਰਮ ਲਖੋ[7] ਕਰ ਭਰਮਾ ॥
ਇਨ ਤੇ ਸਰਤ[8] ਨ ਕੋਈ ਕਰਮਾ ॥੪੯॥
ਇਹ ਕਾਰਨ ਪ੍ਰਭੁ ਹਮੈ ਬਨਾਯੋ ॥
ਭੇਦੁ[9] ਭਾਖਿ ਇਹ ਲੋਕ ਪਠਾਯੋ ॥
ਜੋ ਤਿਨ ਕਹਾ ਸੁ ਸਭਨ ਉਚਰੋ ॥
ਡਿੰਭ[10] ਵਿੰਭ ਕਛੁ ਨੈਕੁ[11] ਨ ਕਰੋ ॥੫੦॥

॥ ਰਸਾਵਲ ਛੰਦ ॥

ਨ[12] ਜਟਾ ਮੂੰਡ ਧਾਰੋ ॥

---

1. ਦੂਜਿਆਂ ਦੀ 2. ਉਸ ਅਕਾਲ ਪੁਰਖ ਦੀ 3. ਬੇਅਰਥ, ਝੂਠੇ 4. ਨਾ ਸਮਝ, ਮੂਰਖ, ਅਗਿਆਨੀ 5. ਵਾਚਦੇ ਹਨ, ਪੜ੍ਹਦੇ ਹਨ 6. ਦਾਉ 7. ਜਾਣੋ, ਸਮਝੋ 8. ਕੋਈ ਕੰਮ ਨਹੀਂ ਸਰਦਾ 9. ਇਹ ਭੇਤ ਸਮਝਾ ਕੇ ਇਸ ਲੋਕ ਵਿਚ ਭੇਜਿਆ 10. ਪਾਖੰਡ 11. ਥੋੜਾ ਵੀ 12. ਨਾ ਜਟਾਧਾਰੀ ਹਾਂ ਨਾ ਮੁੰਡਨ ਕਰਦਾ ਹਾਂ

ਨ ਮੰਦ੍ਰਕਾ ਸਵਾਰੋ ॥
ਜਪੋ ਤਾਸ[1] ਨਾਮੰ ॥
ਸਰੈ ਸਰਬ ਕਾਮੰ ॥੫੧॥
ਨ[2] ਨੈਨੰ ਮਿਚਾਊਂ ॥
ਨ ਡਿੰਭੰ ਦਿਖਾਊਂ ॥
ਨ ਕੁਕਰਮੰ ਕਮਾਊਂ ॥
ਨ ਭੇਖੀ ਕਹਾਊਂ ॥੫੨॥

॥ ਚੌਪਈ ॥

ਜੇ ਜੇ ਭੇਖ ਸੁ ਤਨ ਮੈਂ ਧਾਰੈ ॥
ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੈ ॥
ਸਮਝ ਲੇਹੁ ਸਭ ਜਨ ਮਨ ਮਾਹੀਂ ॥
ਡਿੰਭਨ[3] ਮੈ ਪਰਮੇਸੁਰ ਨਾਹੀ ॥੫੩॥
ਜੇ ਜੇ ਕਰਮ ਕਰ ਡਿੰਭ ਦਿਖਾਹੀ ॥
ਤਿਨ ਪਰ [4]ਲੋਗਨ ਮੋ ਗਤਿ ਨਾਹੀਂ ॥
ਜੀਵਤ ਚਲਤ ਜਗਤ ਕੇ ਕਾਜਾ ॥
ਸ੍ਵਾਂਗ[5] ਦੇਖਿ ਕਰਿ ਪੂਜਤ ਰਾਜਾ ॥੫੪॥
ਸੁਆਂਗਨ ਮੈ ਪਰਮੇਸੁਰ ਨਾਹੀ ॥
ਖੋਜ ਫਿਰੈ ਸਭ ਹੀ ਕੋ ਕਾਹੀ[6] ॥
ਅਪਨੋ[7] ਮਨੁ ਕਰ ਮੋ ਜਿਹ ਆਨਾ ॥
ਪਾਰਬ੍ਰਹਮ ਕੋ ਤਿਨੀ ਪਛਾਨਾ ॥੫੫॥

॥ ਦੋਹਰਾ ॥

ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ[8] ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥੫੬॥

॥ ਚੌਪਈ ॥

ਜੇ ਜੇ ਜਗ ਕੋ ਡਿੰਭ ਦਿਖਾਵੈ ॥
ਲੋਗਨ ਮੂੰਡ[9] ਅਧਿਕ ਸੁਖੁ ਪਾਵੈ ॥

---

1. ਉਸ ਦਾ 2. ਨਾ ਅੱਖਾਂ ਮੀਟ ਕੇ ਬੈਠਾਂਗਾ 3. ਪਾਖੰਡਾਂ ਵਿਚ 4. ਉਨ੍ਹਾਂ ਦੀ ਪਰਲੋਕ ਵਿਚ ਸ਼ੋਭਾ ਨਹੀਂ ਹੁੰਦੀ 5. ਸਾਂਗ 6. ਕਿਥੋਂ ਤਕ ਹੀ 7. ਜਿਸ ਨੇ ਆਪਣੇ ਮਨ ਨੂੰ ਵਸ ਕੀਤਾ 8. ਅੰਤ ਸਮੇਂ ਕਾਲ ਕੈਂਚੀ ਨਾਲ ਕਟੇ ਜਾਂਦੇ ਹਨ ਅਤੇ ਨਰਕਾਂ ਦੇ ਵਾਸੀ ਬਣਦੇ ਹਨ 9. ਲੁੱਟ ਕੇ

ਨਾਸਾ ਮੂੰਦ ਕਰੇ ਪ੍ਰਣਾਮੰ[1] ॥
ਫੋਕਟ ਧਰਮ ਨ ਕਉਡੀ ਕਾਮੰ ॥੫੭॥
ਫੋਕਟ ਧਰਮ ਜਿਤੇ ਜਗ ਕਰਹੀ ॥
ਨਰਕ[2] ਕੁੰਡ ਭੀਤਰ ਤੇ ਪਰਹੀ ॥
ਹਾਥ[3] ਹਲਾਏ ਸੁਰਗ ਨ ਜਾਹੂ ॥
ਜੋ ਮਨੁ ਜੀਤ ਸਕਾ ਨਹੀਂ ਕਾਹੂ[4] ॥੫੮॥

॥ ਕਬਿਬਾਚ ॥ ਦੋਹਰਾ ॥

ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋ ਜਗ ਮਾਹਿ ॥
ਜੋ ਤਿਹ[5] ਪ੍ਰਭ ਕੋ ਧਿਆਇਹੈ ਅੰਤ ਸੁਰਗ ਕੋ ਜਾਹਿ ॥੫੯॥

॥ ਦੋਹਰਾ ॥

ਹਰਿ ਹਰਿ ਜਨ ਦੁਈ ਏਕ ਹੈ ਬਿਬ[6] ਬਿਚਾਰ ਕਛੁ ਨਾਹਿ ॥
ਜਲ ਤੇ ਉਪਜ ਤਰੰਗ[7] ਜਿਉ ਜਲ ਹੀ ਬਿਖੈ ਸਮਾਹਿ ॥੬੦॥

॥ ਚੌਪਈ ॥

ਜੋ ਜੋ ਬਾਦਿ[8] ਕਰਤ ਹੰਕਾਰਾ ॥
ਤਿਨ[9] ਤੇ ਭਿੰਨ ਰਹਤ ਕਰਤਾਰਾ ॥
ਬੇਦ[10] ਕਤੇਬ ਬਿਖੈ ਹਰਿ ਨਾਹੀਂ ॥
ਜਾਨ ਲੇਹੁ ਹਰਿ ਜਨ ਮਨ ਮਾਹੀਂ ॥੬੧॥
ਆਂਖ ਮੂੰਦਿ ਕੋਊ ਡਿੰਭ ਦਿਖਾਵੈ ॥
ਆਂਧਰ[11] ਕੀ ਪਦਵੀ ਕਹਿ ਪਾਵੈ ॥
ਆਂਖਿ[12] ਮੀਚ ਮਗ ਸੂਝ ਨ ਜਾਈ ॥
ਤਾਹਿ ਅਨੰਤ ਮਿਲੈ ਕਿਮ[13] ਭਾਈ ॥੬੨॥
ਬਹੁ ਬਿਸਥਾਰ ਕਹ[14] ਲਉ ਕੋਈ ਕਹੈ ॥
ਸਮਝਤ ਬਾਤਿ ਥਕਤ ਹੁਐ ਰਹੈ ॥
ਰਸਨਾ[15] ਧਰੈ ਕਈ ਜੋ ਕੋਟਾ ॥

---

1. ਨਮਸਕਾਰਦੇ ਹਨ 2. ਉਹ ਨਰਕਾਂ ਵਿਚ ਪੈਣਗੇ 3. ਹੱਥ ਹਿਲਾ ਕੇ, ਮਾਲਾ ਆਦਿ ਫੇਰ ਕੇ 4. ਕਿਸੇ ਦਾ ਵੀ 5. ਉਸ 6. ਦੂਜਾ 7. ਲਹਿਰ 8. ਬੇਅਰਥ 9. ਉਨ੍ਹਾਂ ਤੋਂ ਕਰਤਾਰ ਦੂਰ ਰਹਿੰਦਾ ਹੈ 10. ਚਾਰ ਵੇਦਾਂ ਤੇ ਚਾਰ ਕਿਤਾਬਾਂ ਵਿਚ 11. ਅੰਨ੍ਹਾ 12. ਅੱਖਾਂ ਮੀਟ ਕੇ ਜਿਹੜਾ ਸੂਝ ਰਹਿਤ ਹੋ ਕੇ ਰਸਤੇ ਚਲਦਾ ਹੈ 13. ਕਿਸ ਤਰ੍ਹਾਂ 14. ਕਿਥੋਂ ਤਕ 15. ਜੀਭ

ਤਦਪਿ[1] ਗਨਤ ਤਿਹ ਪਰਤ ਸੁ ਤੋਟਾ ॥੬੩॥

॥ ਦੋਹਰਾ ॥

ਜਬ ਆਇਸੁ[2] ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ ॥
ਅਬ ਮੈ ਕਥਾ ਸੰਛੇਪ ਤੇ[3] ਸਭਹੂੰ ਕਹਤ ਸੁਨਾਇ ॥੬੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰੇਵੇਸ ਕਰਨ ਨਾਮ ਖਸਟਮੋ[4] ਧਿਆਇ ਸਮਾਪਤਮਸਤੁ ਸਭ ਮਸਤੁ ॥੬॥ ਅਫਜੂ ॥੨੭੯॥

ਅਥ ਕਬਿ ਜਨਮ ਕਥਨੰ ॥ ਚੌਪਈ ॥

ਮੁਰ[5] ਪਿਤ ਪੂਰਬ ਕੀਯਸਿ[6] ਪਯਾਨਾ ॥
ਭਾਂਤਿ[7] ਭਾਂਤਿ ਕੇ ਤੀਰਥਿ ਨਾਨਾ ॥
ਜਬ[8] ਹੀ ਜਾਤ[9] ਤ੍ਰਿਬੇਣੀ ਭਏ ॥
ਪੁੰਨ ਦਾਨ ਦਿਨ ਕਰਤ ਬਿਤਏ[10] ॥੧॥
ਤਹੀ[11] ਪ੍ਰਕਾਸ ਹਮਾਰਾ ਭਯੋ ॥
ਪਟਨਾ ਸਹਰ ਬਿਖੈ ਭਵ[12] ਲਯੋ ॥
ਮੱਦ੍ਰ[13] ਦੇਸ ਹਮ ਕੋ ਲੇ ਆਏ ॥
ਭਾਂਤਿ ਭਾਂਤਿ ਦਾਈਅਨ ਦੁਲਰਾਏ[14] ॥੨॥
ਕੀਨੀ ਅਨਿਕ ਭਾਂਤਿ ਤਨ ਰੱਛਾ[15] ॥
ਦੀਨੀ ਭਾਂਤਿ ਭਾਂਤਿ ਕੀ ਸਿੱਛਾ[16] ॥
ਜਬ ਹਮ ਧਰਮ ਕਰਮ ਮੋ ਆਏ ॥
ਦੇਵ[17] ਲੋਕ ਤਬ ਪਿਤਾ ਸਿਧਾਏ ॥੩॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਸਪਤਮੋ[18] ਧਿਆਇ ਸਮਾਪਤਮਸਤੁ ਸੁਭਮਸਤੁ ॥੭॥ ਅਫਜੂ ॥੨੮੨॥

ਅਬ ਰਾਜ ਸਾਜ ਕਥਨੰ ॥ ਚੌਪਈ ॥

ਰਾਜ[19] ਸਾਜ ਹਮ ਪਰ ਜਬ ਆਯੋ ॥

---

1. ਤਾਂ ਵੀ ਉਸ ਦੀ ਗਿਣਤੀ ਕਰਦਿਆਂ ਘਾਟਾ ਹੀ ਰਹਿੰਦਾ ਹੈ 2. ਆਗਿਆ 3. ਸੰਖੇਪ ਤੌਰ ਤੇ 4. ਛੇਵਾਂ 5. ਮੇਰੇ ਪਿਤਾ 6. ਪੂਰਬ ਦੇਸ ਦੀ ਤਿਆਰੀ ਕੀਤੀ 7. ਭਿੰਨ ਭਿੰਨ ਤੀਰਥਾਂ ਦਾ ਇਸ਼ਨਾਨ ਕੀਤਾ 8. ਜਦੋਂ 9. ਪ੍ਰਯਾਗ-ਰਾਜ ਪੁੱਜੇ 10. ਬਤੀਤ ਕੀਤੇ 11. ਉਥੇ ਹੀ ਸਾਡਾ ਪ੍ਰਕਾਸ਼ ਹੋਇਆ 12. ਸਰੀਰ ਧਾਰਿਆ, ਜਨਮ ਲਿਆ 13. ਪੰਜਾਬ 14. ਖਿਡਾਇਆ 15. ਰੱਖਿਆ 16. ਸਿਖਿਆ 17. ਸਚ ਖੰਡ 18. ਸਤਵਾਂ 19. ਜਦੋਂ ਅਸੀਂ ਰਾਜ ਕਾਜ ਸੰਭਾਲਿਆ

ਜਥਾ[1] ਸਕਤ ਤਬ ਧਰਮ ਚਲਾਯੋ ॥
ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ ॥
ਮਾਰੇ ਰੀਛ ਰੋਝ[2] ਝੰਖਾਰਾ[3] ॥੧॥
ਦੇਸ[4] ਚਾਲ ਹਮ ਤੇ ਪੁਨਿ ਭਈ ॥
ਸਹਰ[5] ਪਾਂਵਟਾ ਕੀ ਸੁਧਿ ਲਈ ॥
ਕਾਲਿੰਦ੍ਰੀ[6] ਤਟਿ ਕਰੇ ਬਿਲਾਸਾ ॥
ਅਨਿਕ ਭਾਂਤਿ ਕੇ ਪੇਖ ਤਮਾਸਾ ॥੨॥
ਤਹ ਕੇ ਸਿੰਘ[7] ਘਨੇ ਚੁਨਿ ਮਾਰੇ ॥
ਰੋਝ ਰੀਛ ਬਹੁ ਭਾਂਤਿ ਬਿਦਾਰੇ[8] ॥
ਫਤੇ ਸਾਹ ਕੋਪਾ[9] ਤਬਿ ਰਾਜਾ ॥
ਲੋਹ[10] ਪਰਾ ਹਮ ਸੋ ਬਿਨੁ ਕਾਜਾ ॥੩॥

ਭੁਜੰਗ ਪ੍ਰਯਾਤ ਛੰਦ[11] ॥

ਤਹਾਂ ਸਾਹ[12] ਸ੍ਰੀ ਸਾਹ ਸੰਗ੍ਰਾਮ ਕੋਪੇ ॥
ਪੰਚੋ[13] ਬੀਰ ਬੰਕੇ ਪ੍ਰਿਥੀ[14] ਪਾਇ ਰੋਪੇ ॥
ਹਠੀ[15] ਜੀਤ ਮੱਲੰ ਸੁ ਗਾਜੀ ਗੁਲਾਬੰ ॥
ਰਣੰ ਦੇਖੀਐ ਰੰਗ ਰੂਪੰ ਸਹਾਬੰ[16] ॥੪॥
ਹਠਿਯੋ[17] ਮਾਹਰੀ ਚੰਦਯੰ ਗੰਗਰਾਮੰ ॥
ਜਿਨੈ[18] ਕਿਤਯੰ ਜਿਤੀਯੰ ਫੌਜ ਤਾਮੰ ॥
ਕੁਪੇ[19] ਲਾਲਚੰਦੰ ਕੀਏ ਲਾਲ ਰੂਪੰ ॥
ਜਿਨੈ[20] ਗਜੀਯੰ ਗਰਬ ਸਿੰਘੰ ਅਨੂਪੰ ॥੫॥

---

1. ਯਥਾਸ਼ਕਤੀ, ਸ਼ਕਤੀ ਅਨੁਸਾਰ 2. ਨੀਲ ਗਊ, ਇਕ ਜੰਗਲੀ ਜਾਨਵਰ 3. ਬਾਰਾਂਸਿੰਗਾ 4. ਇਥੋਂ ਅਸੀਂ ਫਿਰ ਚਾਲੇ ਪਾਏ 5. ਪਾਉਂਟਾ ਸ਼ਹਿਰ ਜਾ ਵਸਾਇਆ 6. ਜਮਨਾ ਦੇ ਕਿਨਾਰੇ ਉਤੇ ਵਾਸਾ ਕੀਤਾ 7. ਸ਼ੇਰ 8. ਮਾਰੇ, ਨਾਸ ਕੀਤੇ 9. ਕ੍ਰੋਧ ਵਿਚ ਆਇਆ 10. ਲੜ ਪਿਆ 11. ਇਕ ਛੰਦ ਦਾ ਨਾਮ 12. ਸੰਗੋ ਸ਼ਾਹ, ਆਪ ਬੀਬੀ ਵੀਰੋ ਜੀ ਦੇ ਸਪੁਤਰ ਸਨ ਜੋ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਹੋਏ 13. ਪੰਜੇ ਸੂਰਬੀਰ, ਬੀਬੀ ਵੀਰੋ ਜੀ ਦੇ ਪੰਜ ਪੁੱਤਰ ਜਿਨ੍ਹਾਂ ਵਿਚੋਂ ਵੱਡਾ ਸੰਗੋ ਸ਼ਾਹ ਸੀ 14. ਧਰਤੀ ਉਤੇ ਮਾਨੋ ਪੰਜ ਥੰਮ ਗੱਡੇ ਹੋਏ ਸਨ 15. ਇਨ੍ਹਾਂ ਪੰਜਾਂ ਵਿਚੋਂ ਇਕ ਹਠੀਲਾ ਜੀਤਮਲ ਸੀ ਤੇ ਦੂਜਾ ਧਰਮ ਯੋਧਾ ਗੁਲਾਬ ਰਾਏ 16. ਲਾਲ ਸੂਹਾ 17. ਹੱਠੀ ਮਾਹਰੀ ਚੰਦ ਤੇ ਗੰਗਾ ਰਾਮ (ਬੀਬੀ ਵੀਰੋ ਦੇ ਬਾਕੀ ਦੋ ਸਪੁੱਤਰ) 18. ਜਿਨ੍ਹਾਂ ਨੇ ਕਿੰਨੀ ਹੀ ਫ਼ੌਜ ਜਿੱਤ ਕੇ ਜਾਨਵਰਾਂ ਲਈ ਭੋਜਨ ਬਣਾ ਦਿਤਾ 19. ਸ੍ਰੀ ਲਾਲਚੰਦ ਜੋ ਸ੍ਰੀ ਦਸ਼ਮੇਸ ਜੀ ਦੇ ਅਨਿਨ ਸਿੱਖ ਸਨ ਰੋਹ ਨਾਲ ਲਾਲ ਹੋਏ 20. ਜਿਨ੍ਹਾਂ ਦੀ ਗਰਜ ਨੇ ਸ਼ੇਰਾਂ ਦੇ ਹੰਕਾਰ ਨੂੰ ਤੋੜ ਦਿਤਾ

ਕੁਪਿਯੋ[1] ਮਾਹਰੂ ਕਾਹਰੂ ਰੂਪ ਧਾਰੇ ॥
ਜਿਨੈ[2] ਖਾਨ ਖਾਵੀਨੀਯੰ ਖੇਤ ਮਾਰੇ ॥
ਕੁਪਿਓ[3] ਦੇਵਤੇਸੰ ਦਯਾਰਾਮ ਜੁਧੰ ॥
ਕੀਯੋ[4] ਦ੍ਰੋਣਕੀ ਜਿਉ ਮਹਾਂ ਜੁੱਧ ਸੁੱਧੰ ॥੬॥
ਕ੍ਰਿਪਾਲ[5] ਕੋਪੀਯੰ ਕੁਤਕੋ[6] ਸੰਭਾਰੀ[7] ॥
ਹਠੀ ਖਾਨ ਹੱਯਾਤ ਕੇ ਸੀਸ ਝਾਰੀ[8] ॥
ਉਠੀ ਛਿੱਛਿ[9] ਇੱਛ[10] ਕਢਾ ਮੇਝ[11] ਜੋਰੰ ॥
ਮਨੋ[12] ਮਾਖਨੰ ਮੱਟਕੀ ਕਾਨ੍ਹ ਫੋਰੰ ॥੭॥
ਤਹਾ ਨੰਦਚੰਦੰ[13] ਕੀਯੋ ਕੋਪੁ ਭਾਰੋ ॥
ਲਗਾਈ ਬਰਛੀ ਕ੍ਰਿਪਾਣੰ ਸੰਭਾਰੋ ॥
ਤੁਟੀ ਤੇਗ ਤ੍ਰਿੱਖੀ ਕਢੇ ਜੱਮਦੰਢੰ[14] ॥
ਹਠੀ ਰਾਖਯੰ ਲੱਜ ਬੰਸੰ ਸਨੱਢੰ[15] ॥੮॥
ਤਹਾਂ ਮਾਤਲੇਯੰ[16] ਕ੍ਰਿਪਾਲੰ ਕ੍ਰੁੱਧੰ ॥
ਛਕਿਓ[17] ਛੋਭ ਛੱਤ੍ਰੀ ਕਰਯੋ[18] ਜੁੱਧ ਸੁੱਧੰ ॥
ਸਹੇ ਦੇਹ ਆਪੰ ਮਹਾਂਬੀਰ ਬਾਣੰ ॥
ਕਰੋ[19] ਖਾਨ ਬਾਨੀਨ ਖਾਲੀ ਪਲਾਣੰ ॥੯॥
ਹਠਿਯੋ[20] ਸਾਹਬੰਚੰਦ ਖੇਤੰ[21] ਖਤ੍ਰਿਯਾਣੰ ॥
ਹਨੇ[22] ਖਾਨ ਖੂਨੀ ਖੁਰਾਸਾਨ[23] ਭਾਨੰ ॥
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ ॥
ਬਚੇ ਪ੍ਰਾਨ ਲੈਕੇ ਸਿਪਾਹੀ ਸਿਧਾਰੇ ॥੧੦॥

---

1. ਮਾਹਰੀਚੰਦ (ਬੀਬੀ ਵੀਰੋ ਜੀ ਦਾ ਸਪੁੱਤਰ) ਨੇ ਰੋਹ ਨਾਲ ਕਹਿਰ ਦਾ ਰੂਪ ਧਾਰਿਆ 2. ਉਨ੍ਹਾਂ ਨੇ ਵੱਡੇ ਵੱਡੇ ਖ਼ਾਨਾਂ ਨੂੰ ਰਣ ਤੱਤੇ ਵਿਚ ਮਾਰਿਆ 3. ਜੁੱਧ ਵਿਚ ਦੇਵਤਿਆਂ ਦਾ ਮੁਖੀਆ ਦਯਾਰਾਮ ਰੋਹ ਵਿਚ ਆਇਆ 4. ਦਰੋਣਾਚਾਰੀਆ ਵਾਂਗ ਮਹਾਂ ਯੁੱਧ ਰਚਾ ਦਿਤਾ 5. ਉਦਾਸੀ ਸਾਧੂਆਂ ਦਾ ਮਹੰਤ ਕਿਰਪਾਲ ਦਾਸ 6. ਕੁਤਕਾ, ਡੰਡਾ 7. ਸੰਭਾਲਿਆ 8. ਮਾਰਿਆ 9. ਛਿੱਟਾ 10. ਵੇਖਣ ਯੋਗ 11. ਮਿਝ 12. ਮਾਨੋਂ 13. ਸ੍ਰੀ ਦਸ਼ਮੇਸ਼ ਜੀ ਦਾ ਇਕ ਦੀਵਾਨ ਤੇ ਸੈਨਾਪਤੀ 14. ਦੋ ਮੂਹੀਂ ਕਟਾਰ 15. ਸੋਢੀ ਬੰਸ 16. ਮਾਮਾ 17. ਛੱਤਰੀਆਂ ਵਾਲਾ ਰੋਹ ਖਾਧਾ 18. ਮਹਾਂ ਯੁੱਧ ਰਚਿਆ 19. ਬਾਂਕੇ ਖਾਨਾਂ ਦੇ ਘੋੜਿਆਂ ਦੇ ਪਲਾਣੇ ਖ਼ਾਲੀ ਕਰ ਦਿਤੇ 20. ਹਠੀ ਸਾਹਿਬਚੰਦ, ਗੁਰੂ ਸਾਹਿਬ ਦਾ ਇਕ ਪ੍ਰੇਮੀ ਸਿੱਖ ਯੋਧਾ 21. ਛੱਤਰੀਆਂ ਵਾਂਙ ਰਣ ਵਿਚ ਆ ਗੱਜਿਆ 22. ਹਨੇ, ਮਾਰੇ 23. ਤੇ ਉਹ ਖ਼ੁਰਾਸਾਨ ਵਲ ਭੱਜ ਉੱਠੇ

ਤਹਾਂ[1] ਸਾਹ ਸੰਗ੍ਰਾਮ ਕੀਨੇ ਅਖਾਰੇ ॥
ਘਨੇ[2] ਖੇਤ ਮੋ ਖਾਨ[3] ਖੂਨੀ ਲਤਾਰੇ[4] ॥
ਨ੍ਰਿਪੰ[5] ਗੋਪਲਾਯੰ ਖਰੋ[6] ਖੇਤ ਗਾਜੈ ॥
ਮ੍ਰਿਗਾ[7] ਝੁੰਡ ਮੱਧਯੰ ਮਨੋ ਸਿੰਘ ਰਾਜੈ ॥੧੧॥
ਤਹਾਂ ਏਕ ਬੀਰੰ ਹਰੀ ਚੰਦ ਕੋਪਯੋ ॥
ਭਲੀ ਭਾਂਤਿ ਸੋ ਖੇਤ ਮੋ ਪਾਵ[8] ਰੋਪਯੋ ॥
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ[9] ॥
ਲਗੈ[10] ਜੌਨ ਕੇ ਤਾਹਿ ਪਾਰੈ ਪਧਾਰੈ ॥੧੨॥

॥ ਰਸਾਵਲ ਛੰਦ ॥

ਹਰੀਚੰਦ ਕ੍ਰੁੱਧੰ ॥ ਹਨੇ ਸੂਰ ਸੁੱਧੰ ॥
ਭਲੇ ਬਾਣ ਬਾਹੇ ॥ ਬਡੇ ਸੈਨ ਗਾਹੇ ॥੧੩॥
ਰਸੰਰੁਦ੍ਰੰ[11] ਰਾਚੇ ॥ ਮਹਾ ਲੋਹ ਮਾਚੇ[12] ॥
ਹਨੇ ਸਸਤ੍ਰ ਧਾਰੀ ॥ ਲਿਟੇ ਭੂਪ ਭਾਰੀ ॥੧੪॥
ਤਬੈ ਜੀਤਮਲੰ[13] ॥ ਹਰੀ ਚੰਦ ਭੱਲੰ[14] ॥
ਹ੍ਰਿਦੈ ਐਂਚ[15] ਮਾਰਿਓ ॥ ਸੁ[16] ਖੇਤੰ ਉਤਾਰਿਓ ॥੧੫॥
ਲਗੇ ਬੀਰ ਬਾਣੰ ॥ ਰਿਸਿਯੋ[17] ਤੇਜਿ ਮਾਣੰ ॥
ਸਮੂਹ[18] ਬਾਜ ਡਾਰੇ ॥ ਸੁਵਰਗੰ ਸਿਧਾਰੇ ॥੧੬॥

ਭੁਯੰਗ ਪ੍ਰਯਾਤ ਛੰਦ ॥

ਖੁਲੈ ਖਾਨ ਖੂਨੀ ਖੁਰਾਸਾਨ ਖੱਗੰ[19] ॥
ਪਰੀ[20] ਸਸਤ੍ਰ ਧਾਰੰ ਉਠੀ[21] ਝਾਲ ਅੱਗੰ ॥
ਭਈ ਤੀਰ ਭੀਰੰ[22] ਕਮਾਣੰ ਕੜੱਕੇ ॥
ਗਿਰੇ[23] ਬਾਜ ਤਾਜੀ ਲਗੇ[24] ਧੀਰ ਧੱਕੇ ॥੧੭॥

---

1. ਉਥੇ ਸੰਗਰਾਮ ਦੇ ਸ਼ਾਹ-ਸੰਗੋ ਸ਼ਾਹ ਜੀ-ਨੇ ਅਖਾੜੇ ਬੰਨ੍ਹ ਦਿਤੇ 2. ਬਹੁਤ ਸਾਰੇ 3. ਖ਼ੂਨੀ ਖਾਨ 4. ਲਤਾੜੇ, ਦਲ ਦਿਤੇ 5. ਰਾਜਾ ਗੁਪਾਲ ਰਾਏ ਗੁਲੇਰੀਆ 6. ਖਲੋਤਾ ਹੋਇਆ 7. ਮਾਨੋਂ ਹਿਰਨਾਂ ਦੇ ਝੁੰਡ ਵਿਚ ਸ਼ੇਰ ਗੱਜ ਰਿਹਾ ਹੈ 8. ਪੈਰ ਟਿਕਾਏ 9. ਮਾਰੇ 10. ਜਿਨ੍ਹਾਂ ਨੂੰ ਲਗੇ, ਉਹ ਪਾਰ ਬੋਲ ਗਏ 11. ਭਿਆਨਕ ਭੈਰੋ ਵਾਲੇ ਰਸ ਰਚਿਆ 12. ਲੋਹੇ ਨਾਲ ਲੋਹਾ ਭਿੜਿਆ 13. ਜੀਤ ਮਲ ਨੂੰ 14. ਭਾਲਾ, ਨੇਜ਼ਾ 15. ਖਿੱਚ ਕੇ ਮਾਰਿਆ 16. ਉਸ ਨੂੰ ਉਥੇ ਹੀ ਢੇਰ ਕਰ ਦਿਤਾ 17. ਲਹੂ ਨਾਲ ਲਾਲ ਹੋ ਜਾਂਦਾ ਸੀ 18. ਸਾਰੇ ਘੋੜੇ ਰਣ ਵਿਚ ਸੁੱਟ ਦਿਤੇ 19. ਖੜਗ, ਤਲਵਾਰ 20. ਸ਼ਸ਼ਤਰਾਂ ਦੀਆਂ ਧਾਰਾਂ ਆਪਸ ਵਿਚ ਟਕਰਾਈਆਂ 21. ਅੱਗ ਦੀਆਂ ਚਿਣਗਾਂ ਨਿਕਲੀਆਂ 22. ਭੀੜ ਭੜੱਕਾ 23. ਅਰਬੀ ਘੋੜੇ ਡਿੱਗੇ 24. ਧੀਰਜਵਾਨਾਂ ਦੇ ਧੀਰਜ ਟੁੱਟੇ

ਬਜੀ[1] ਭੇਰ ਭੁੰਕਾਰ ਧੁੱਕੇ[2] ਨਗਾਰੇ ॥
ਦੁਹੂੰ[3] ਓਰ ਤੇ ਬੀਰ ਬੰਕੇ ਬਕਾਰੇ[4] ॥
ਕਰੇ[5] ਬਾਹੁ ਆਘਾਤ ਸਸਤ੍ਰੰ[6] ਪ੍ਰਹਾਰੰ ॥
ਡਕੀ[7] ਡਾਕਣੀ ਚਾਵਡੀ[8] ਚੀਤ ਕਾਰੰ ॥੧੮॥

॥ ਦੋਹਰਾ ॥

ਕਹਾ[9] ਲਗੇ ਬਰਨਨ ਕਰੋ ਮਚਿਯੋ ਜੁਧੁ ਅਪਾਰ ॥
ਜੇ[10] ਲੁੱਝੇ ਜੁੱਝੇ ਸਬੈ ਭੱਜੇ ਸੂਰ ਹਜਾਰ ॥੧੯॥

ਭੁਜੰਗ ਪ੍ਰਯਾਤ ਛੰਦ ॥

ਭਜਿਯੋ ਸਾਹ ਪਹਾੜ ਤਾਜੀ[11] ਤ੍ਰਿਪਾਯੰ ॥
ਚਲਿਯੋ[12] ਬੀਰੀਯਾ ਤੀਰੀਯਾ ਨ ਚਲਾਯੰ ॥
ਜਸੋ[13] ਡੱਡਵਾਲੰ[14] ਮਧੁੱਕਰ ਸੁ ਸਾਹੰ ॥
ਭਜੇ ਸੰਗ ਲੈਕੇ ਸੁ ਸਾਰੀ ਸਿਪਾਹੰ ॥੨੦॥
ਚਕ੍ਰਤ[15] ਚੋਪਿਯੋ[16] ਚੰਦ[17] ਗਾਜੀ ਚੰਦੇਲੰ ॥
ਹਠੀ[18] ਹਰੀ ਚੰਦੰ ਗਹੇ ਹਾਥ ਸੇਲੰ ॥
ਕਰਿਓ[19] ਸੁਆਮ ਧਰਮੰ ਮਹਾ ਰੋਸ ਰੁੱਝਿਯੰ ॥
ਗਿਰਿਓ[20] ਟੂਕ ਟੂਕ ਹ੍ਵੈ ਇਸੋ[21] ਸੂਰ ਜੁੱਝਿਯੰ ॥੨੧॥
ਤਹਾ ਖਾਣ[22] ਨੇਜਾਬਤੋ ਆਨ ਕੈ ਕੈ ॥
ਹਨਿਓ[23] ਸਾਹ ਸੰਗ੍ਰਾਮ ਕੋ ਸਸਤ੍ਰ ਲੈਕੇ ॥
ਕਿਤੈ ਖਾਨ ਬਾਨਾਨ[24] ਹੂੰ ਅਸਤ੍ਰ ਝਾਰੇ ॥
ਸਹੀ[25] ਸਾਹ ਸੰਗ੍ਰਾਮ ਸੁਰਗੰ ਸਿਧਾਰੇ ॥੨੨॥

---

1. ਭਿਆਨਕ ਰਣ ਭੇਰੀ ਵੱਜੀ 2. ਧੌਂਸੇ ਵੱਜੇ 3. ਦੋਹਾਂ ਪਾਸਿਆਂ ਤੋਂ 4. ਲਲਕਾਰੇ 5. ਬਾਹਾਂ ਨੇ ਵਾਰ ਕੀਤੇ 6. ਸ਼ਸਤਰਾਂ ਦੀ ਮਾਰ ਹੋਈ 7. ਡੈਣਾਂ ਡਕਾਰੀਆਂ 8. ਗਿਰਝਾਂ ਨੇ ਚੀਤਕਾਰ ਕੀਤੀ 9. ਕਿਥੋਂ ਤਕ 10. ਜੇਹੜੇ ਲੜੇ ਮਾਰੇ ਗਏ 11. ਘੋੜਾ ਟਪਾ ਕੇ 12. ਯੋਧਿਆਂ ਨੇ ਵੀ ਉਨ੍ਹਾਂ ਉੱਤੇ ਤੀਰ ਨ ਚਲਾਏ 13. ਜਸਵਾਲੀਆ, ਜਸਰੋਟੀਆ, ਕੇਸਰੀ 14. ਦਾਤਾਰਪੁਰ (ਡਡਵਾਲ) ਦਾ ਰਾਜਾ ਮਧੁਕਰ ਸ਼ਾਹ 15. ਹੈਰਾਨ ਹੋਇਆ 16. ਖਿੱਝਿਆ 17. ਚੰਦਨ ਰਾਏ ਚੰਦੇਲਾ, ਇਕ ਰਾਜਪੂਤ ਰਾਜਾ 18. ਹਠੀ ਹਰੀ ਚੰਦ ਨੇ ਹੱਥ ਵਿਚ ਬਰਛਾ ਫੜਿਆ 19. ਸੁਆਮੀ ਧਰਮ ਨਿਭਾਉਂਦਿਆਂ ਡਾਢੇ ਰੋਹ ਵਿਚ ਆਇਆ 20. ਟੋਟੇ ਟੋਟੇ ਹੋ ਕੇ ਡਿੱਗ ਪਿਆ 21. ਇਸ ਤਰ੍ਹਾਂ ਸੂਰਮਾ ਲੜ ਮਰਿਆ 22. ਇਕ ਖ਼ਾਨ ਦਾ ਨਾਮ ਜੋ ਗੁਰੂ ਸਾਹਿਬ ਦਾ ਨੌਕਰ ਸੀ, ਪਰ ਦੁਸ਼ਮਣਾਂ ਨਾਲ ਜਾ ਰਲਿਆ ਸੀ 23. ਮਾਰਿਆ 24. ਬਾਣ, ਤੀਰ 25. ਸੰਗਰਾਮ ਦਾ ਸੱਚਾ ਸੂਰਾ ਸੰਗੋ ਸ਼ਾਹ ਸੁਰਗ ਨੂੰ ਸਿਧਾਰਿਆ

॥ ਦੋਹਰਾ ॥

ਮਾਰਿ[1] ਨਜਾਬਤ ਖਾਨ ਕੋ ਸੰਗੋ ਜੁਝੈ ਜੁਝਾਰੇ ॥
ਹਾਹਾ ਇਹ ਲੋਕੈ ਭਇਓ ਸੁਰਗ ਲੋਕ ਜੈਕਾਰ ॥੨੩॥

॥ ਭੁਜੰਗ ਛੰਦ ॥

ਲਖੇ[2] ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥
ਤਵੰ[3] ਕੀਟ ਬਾਣੰ ਕਮਾਣੰ ਸੰਭਾਰੰ ॥
ਹਨਿਯੋ[4] ਏਕ ਖਾਨੰ ਖਿਆਲੰ ਖਤੰਗੰ ॥
ਡਸਿਯੋ[5] ਸਤ੍ਰ ਕੋ ਜਾਨੁ ਸਯਾਮੰ ਭੁਜੰਗੰ ॥੨੪॥
ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ ॥
ਮੁਖੰ ਭੀਖੰਨੰ ਖਾਨ ਕੇ ਤਾਨ[6] ਮਾਰਯੋ ॥
ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ[7] ॥
ਤਜੇ[8] ਪ੍ਰਾਣ ਤੀਜੇ ਲਗੇ ਬਾਣ ਬਾਜੀ ॥੨੫॥
ਛੁਟੀ[9] ਮੂਰਛਨਾ ਹਰੀ ਚੰਦੰ ਸੰਭਾਰੇ ॥
ਗਹੇ ਬਾਣ ਕਾਮਾਨ ਭੇ ਐਂਚ ਮਾਰੇ ॥
ਲਗੇ ਅੰਗ ਜਾਂਕੇ ਰਹੇ ਨਾ ਸੰਭਾਰੰ ॥
ਤਨੰ ਤਿਆਗਤੇ ਦੇਵ ਲੋਕੰ ਪਧਾਰੰ ॥੨੬॥
ਦਯੰ[10] ਬਾਨ ਖੇਚੇ ਇਕੰ ਬਾਰ ਮਾਰੇ ॥
ਬਲੀ[11] ਬੀਰ ਬਾਜੀਨ ਤਾਜੀ ਬਿਦਾਰੇ ॥
ਜਿਸੈ ਬਾਨ ਲਾਗੈ ਰਹੈ ਨ ਸੰਭਾਰੰ ॥
ਤਨੰ[12] ਬੇਧਿ ਕੈ ਤਾਹਿ ਪਾਰੰ ਸਿਧਾਰੰ ॥੨੭॥
ਸਭੈ ਸ੍ਵਾਮਿ ਧਰਮ ਸੁ ਬੀਰੰ ਸੰਭਾਰੇ ॥
ਡਕੀ[13] ਡਾਕਣੀ ਭੂਤ ਪ੍ਰੇਤੰ ਬਕਾਰੇ ॥

---

1. ਸੰਗੋ ਸ਼ਾਹ ਨਜਾਬਤ ਖ਼ਾਨ ਨੂੰ ਮਾਰ ਕੇ ਆਪ ਵੀ ਜੂਝਦਾ ਹੋਇਆ ਸ਼ਹੀਦ ਹੋ ਗਿਆ 2. ਵੇਖ ਕੇ 3. ਤੇਰੇ (ਅਕਾਲ ਪੁਰਖ) ਦਾਸ ਨੇ ਤੀਰ ਕਮਾਣ ਸੰਭਾਲਿਆ 4. ਇਕ ਖ਼ਾਨ ਉੱਤੇ ਤਿੱਖਾ ਤੀਰ ਛਡਿਆ 5. ਜਿਸ ਨੇ ਵੈਰੀ ਨੂੰ ਮਾਨੋ ਇਕ ਕਾਲੇ ਸੱਪ ਵਾਂਗ ਜਾ ਡੋਗਿਆ 6. ਖਿੱਚ ਕੇ ਮਾਰਿਆ 7. ਘੋੜਾ 8. ਤੀਜੇ ਬਾਣ ਦੇ ਲਗਦਿਆਂ ਘੋੜੇ ਨੇ ਪ੍ਰਾਣ ਛਡ ਦਿਤੇ 9. ਮੂਰਛਾ ਦੂਰ ਹੋ ਗਈ ਤੇ ਹਰੀ ਚੰਦ ਫੇਰ ਸੰਭਲ ਕੇ ਉਠਿਆ 10. ਦੋ ਬਾਣ ਖਿੱਚੇ ਤੇ ਇਕੋ ਵੇਰ ਚਲਾ ਦਿਤੇ 11. ਬੀਰ ਬਹਾਦਰ ਅਰਬੀ ਘੋੜਿਆਂ ਸਹਿਤ ਪਾਰ ਬੁਲਾਏ 12. ਸਰੀਰ ਨੂੰ ਵਿਨ੍ਹ ਕੇ ਵਿਚਦੀ ਨਿਕਲ ਗਏ 13. ਡੈਣ, ਭੂਤਾਂ ਤੇ ਚੁੜੇਲਾਂ ਡਕਾਰੀਆਂ ਤੇ ਬਕਾਹੀਆਂ

ਹਸੇ[1] ਬੀਰ ਬੈਤਾਲ ਔ ਸੁੱਧ ਸਿੱਧੰ ॥
ਚਵੀ[2] ਚਾਵਡੀਯੰ ਉਡੀ ਗਿੱਧ ਬ੍ਰਿੱਧੰ ॥੨੮॥
ਹਰੀ ਚੰਦ ਕੋਪੇ ਕਮਾਣੰ ਸੰਭਾਰੰ ॥
ਪ੍ਰਥਮ[3] ਬਾਜੀਯੰ ਤਾਣ ਬਾਣੰ ਪ੍ਰਹਾਰੰ ॥
ਦੁਤੀਯ[4] ਤਾਕ ਕੈ ਤੀਰ ਮੋਕੋ ਚਲਾਯੰ ॥
ਰਖਿਓ[5] ਦਈਵ ਮੈ ਕਾਨ[6] ਛ੍ਵੈਕੈ ਸਿਧਾਯੰ ॥੨੯॥
ਤ੍ਰਿਤੀਯ[7] ਬਾਣ ਮਾਰਯੋ ਸੁ ਪੇਟੀ ਮਝਾਰੰ ॥
ਬਿਧਿਅ[8] ਚਿਲਤਿਅੰ[9] ਦੁਆਲ[10] ਪਾਰੰ ਪਧਾਰੰ ॥
ਚੁਭੀ ਚਿੰਚ[11] ਚਰਮੰ[12] ਕਛੂ ਘਾਇ ਨ ਆਯੰ ॥
ਕਲੰ[13] ਕੇਵਲੰ ਜਾਨ ਦਾਸੰ ਬਚਾਯੰ ॥੩੦॥

॥ ਰਸਾਵਲ ਛੰਦ ॥

ਜਬੈ ਬਾਨ ਲਾਗਯੋ ॥ ਤਬੈ ਰੋਸ[14] ਜਾਗਯੋ ॥
ਕਰੰ[15] ਲੈ ਕਮਾਣੰ ॥ ਹਨੰ[16] ਬਾਣ ਤਾਣੰ ॥੩੧॥
ਸਬੈ ਬੀਰ ਧਾਏ[17] ॥ ਸਰੋਘੰ[18] ਚਲਾਏ ॥
ਤਬੈ ਤਾਕਿ ਬਾਣੰ ॥ ਹਨਯੋ ਏਕ ਜੁਆਨੰ ॥੩੨॥
ਹਰੀ ਚੰਦ ਮਾਰੇ ॥ ਸੁਜੋਧਾ[19] ਲਤਾਰੇ ॥
ਸ[20] ਕਾਰੋੜਰਾਯੰ ॥ ਵਹੈ[21] ਕਾਲ ਘਾਯੰ ॥੩੩॥
ਰਣੰ ਤਿਆਗ ਭਾਗੇ ॥ ਸਬੈ[22] ਤ੍ਰਾਸ ਪਾਗੈ ॥
ਭਈ ਜੀਤ ਮੇਰੀ ॥ ਕ੍ਰਿਪਾ[23] ਕਾਲ ਕੇਰੀ ॥੩੪॥
ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥
ਧਨੰ[24] ਧਾਰ ਬਰਖੇ ॥ ਸਬੈ ਸੂਰ ਹਰਖੇ[25] ॥੩੫॥

---

1. ਬੀਰ, ਬੈਤਾਲ, ਸੁੱਧ ਤੇ ਸਿੱਧ ਹੱਸੇ 2. ਇੱਲਾਂ ਚੀਕੀਆਂ ਵੱਡੀਆਂ, ਗਿਰਝਾਂ ਉੱਡੀਆਂ 3. ਪਹਿਲੇ ਬਾਣ ਨਾਲ ਘੋੜੇ ਉਤੇ ਵਾਰ ਕੀਤਾ 4. ਦੂਜਾ ਤੀਰ ਮੇਰੇ ਵਲ ਨਿਸ਼ਾਨਾ ਬੰਨ੍ਹ ਕੇ ਚਲਾਇਆ 5. ਵਾਹਿਗੁਰੂ ਨੇ ਮੇਰੀ ਰਖਿਆ ਕੀਤੀ 6. ਕੰਨ ਨੂੰ ਛੋਹ ਕੇ ਲੰਘ ਗਿਆ 7. ਤੀਜਾ 8. ਵਿੰਨ੍ਹ ਕੇ 9. ਖ਼ਫ਼ਤਾਨ, ਕਵੱਚ 10. ਚਮੜੇ ਦਾ ਤਸਮਾ, ਪੇਟੀ 11. ਚੁੰਝ 12. ਤੁਚਾ ਵਿਚ, ਚਮੜੀ ਵਿਚ 13. ਮਹਾਕਾਲ, ਅਕਾਲ ਪੁਰਖ ਨੇ 14. ਗੁੱਸਾ ਪ੍ਰਚੰਡ ਹੋਇਆ 15. ਹੱਥ ਵਿਚ 16. ਤੀਰ ਖਿੱਚ ਕੇ ਮਾਰੇ 17. ਨੱਸ ਗਏ 18. ਤੀਰਾਂ ਦੀ ਵਰਖਾ ਕੀਤੀ 19. ਉਸ ਦੇ ਜੋਧੇ ਲਤਾੜੇ ਗਏ 20. ਬਾਈ ਧਾਰ ਦਾ ਇਕ ਰਾਜਾ 21. ਉਸ ਨੂੰ ਕਾਲ ਨੇ ਖਾ ਲਿਆ 22. ਸਭ ਨੂੰ ਡਰ ਨਾਲ ਕੰਬਣੀ ਛਿੜੀ ਹੋਈ ਸੀ 23. ਅਕਾਲ ਪੁਰਖ ਦੀ ਕਿਰਪਾ ਨਾਲ 24. ਧਨ ਦੀ ਵਰਖਾ ਕੀਤੀ 25. ਪ੍ਰਸੰਨ ਹੋਏ

॥ ਦੋਹਰਾ ॥

ਜੁਧ ਜੀਤ ਆਏ ਜਬੈ ਟਿਕੈ[1] ਨ ਤਿਨ ਪੁਰ ਗਾਵ ॥
ਕਾਹਲੂਰ[2] ਮੈ ਬਾਂਧਿਯੋ ਆਨ ਆਨੰਦ ਪੁਰ ਗਾਂਵ ॥੩੬॥
ਜੇ ਜੇ ਨਰ ਤੱਹ ਨ ਭਿਰੇ[3] ਦੀਨੇ ਨਗਰ ਨਿਕਾਰ[4] ॥
ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ[5] ॥੩੭॥

॥ ਚਉਪਈ ॥

ਬਹੁਤ ਦਿਵਸ ਇਹ ਭਾਂਤਿ ਬਿਤਾਏ ॥
ਸੰਤ ਉਬਾਰ ਦੁਸਟ ਸਭ ਘਾਏ ॥
ਟਾਂਗ ਟਾਂਗ ਕਰਿ ਹਨੇ ਨਿਦਾਨਾ[6] ॥
ਕੂਕਰ[7] ਜਿਮਿ ਤਿਨ ਤਜੇ ਪਰਾਨਾ ॥੩੮॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ ਨਾਮ ਅਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ ॥੮॥ ਅਫਜੂ ॥੩੨੦॥

ਅਥ ਨਦਉਣ[8] ਦਾ ਜੁੱਧ ਬਰਨਨੰ ॥ ਚੌਪਈ ॥

ਬਹੁਤ ਕਾਲ ਇਹ ਭਾਂਤਿ ਬਿਤਾਯੋ ॥
ਮੀਆਂ ਖਾਨ ਜੰਮੂ ਕਹ[9] ਆਯੋ ॥
ਅਲਫ ਖਾਨ ਨਾਦੌਣ ਪਠਾਵਾ[10] ॥
ਭੀਮ ਚੰਦ ਤਨ[11] ਬੈਰ ਬਢਾਵਾ[12] ॥੧॥
ਜੁੱਧ ਕਾਜ ਨ੍ਰਿਪ[13] ਹਮੈ ਬੁਲਾਯੋ ॥
ਆਪਿ ਤਵਨ[14] ਕੀ ਓਰ ਸਿਧਾਯੋ ॥
ਤਿਨ ਕਠਗੜ[15] ਨਵਰਸ[16] ਪਰ ਬਾਂਧੋ ॥
ਤੀਰ ਤੁਫੰਗ[17] ਨਰੇਸਨ[18] ਸਾਂਧੋ ॥੨॥

॥ ਭੁਜੰਗ ਛੰਦ ॥

ਤਹਾਂ ਰਾਜ[19] ਸਿੰਘੰ ਬਲੀ ਭੀਮ ਚੰਦੰ ॥

---

1. ਉਨ੍ਹਾਂ ਦੇ ਖੁਸ਼ੀ ਨਾਲ ਉਥੇ ਪੈਰ ਨਹੀਂ ਟਿਕਦੇ ਸਨ 2. ਕਹਿਲੂਰ ਰਿਆਸਤ ਵਿਚ ਅਨੰਦਪੁਰ ਨਗਰ ਵਸਾਇਆ 3. ਲੜੇ 4. ਕੱਢ ਦਿਤੇ 5. ਚੰਗੀ ਪਾਲਣਾ ਕੀਤੀ 6. ਦੁਸ਼ਟ, ਮੂਰਖ 7. ਉਹ ਕੁੱਤਿਆਂ ਦੀ ਮੌਤ ਮਰੇ 8. ਕਾਂਗੜੇ ਦੇ ਜ਼ਿਲੇ ਦਾ ਇਕ ਸਥਾਨ 9. ਵਲ 10. ਭੇਜਿਆ 11. ਨਾਲ 12. ਵਧਾਇਆ 13. ਰਾਜੇ ਨੇ 14. ਉਸ ਵਲ 15. ਲੱਕੜ ਦਾ ਕਿਲ੍ਹਾ 16. ਨਾਦੌਣ ਪਾਸ ਇਕ ਪਹਾੜੀ ਟਿੱਬਾ 17. ਬੰਦੂਕ 18. ਰਾਜਿਆਂ ਨੇ ਸੰਭਾਲੇ 19. ਰਾਜ ਸਿੰਘ, ਇਕ ਪਹਾੜੀ ਰਾਜਪੂਤ ਜੋਧਾ ਜਿਹੜਾ ਨਦੌਣ ਜੰਗ ਵਿਚ ਭੀਮ ਚੰਦ ਦਾ ਸਹਾਇਕ ਸੀ

ਚੜਿਓ ਰਾਮ[1] ਸਿੰਘੰ ਮਹਾਂ ਤੇਜ ਵੰਦੰ[2] ॥
ਸੁਖੰ[3] ਦੇਵ ਗਾਜੀ ਜਸਾਰੋਟ ਰਾਜੰ ॥
ਚੜੇ ਕ੍ਰੁੱਧ ਕੀਨੇ ਕਰੇ ਸਰਬ ਕਾਜੰ ॥੩॥
ਪ੍ਰਿਥੀ ਚੰਦ ਚਢਿਓ[4] ਚਢੇ ਡਢਵਾਰੰ[5] ॥
ਚਲੇ ਸਿੱਧ ਹੁਐ ਕਾਜ ਰਾਜੰ ਸੁਧਾਰੰ ॥
ਕਰੀ[6] ਢੂਕ ਢੋਅੰ ਕਿਰਪਾਲ ਚੰਦੰ ॥
ਹਟਾਏ ਸਬੈ ਮਾਰਿ ਕੈ ਬੀਰ ਬ੍ਰਿੰਦੰ[7] ॥੪॥
ਦੁਤੀਯ[8] ਢੋਅ ਢੂਕੈ ਵਹੈ ਮਾਰਿ ਉਤਾਰੀ ॥
ਖਰੇ[9] ਦਾਂਤ ਪੀਸੈ ਛੁਭੈ ਛੱਤ੍ਰਧਾਰੀ ॥
ਉਤੈ[10] ਵੈ ਖਰੇ ਬੀਰ ਬੰਬੈ[11] ਬਜਾਵੈਂ ॥
ਤਰੇ[12] ਭੂਪ ਠਾਂਢੇ ਬਡੋ ਸੋਕੁ ਪਾਂਵੈਂ ॥੫॥
ਤਬੈ ਭੀਮ ਚੰਦੰ ਕੀਯੋ ਕੋਪੁ ਆਪੰ ॥
ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ ॥
ਸਬੈ ਬੀਰ ਬੋਲੈ[13] ਹਮੈ ਭੀ ਬੁਲਾਅੰ ॥
ਤਬੈ[14] ਢੋਅ ਕੈ ਕੈ ਸੁ[15] ਨੀਕੇ ਸਿਧਾਯੰ ॥੬॥
ਸਬੈ ਕੋਪ[16] ਕੈ ਕੈ ਮਹਾਬੀਰ ਢੂਕੇ ॥
ਚਲੇ[17] ਬਾਰਿਬੇ ਬਾਰ ਕੋ ਜਿਉ ਭਭੂਕੇ ॥
ਤਹਾਂ ਬਿਝੜਿਆਲੰ[18] ਹਠਿਓ ਬੀਰ ਦਿਆਲੰ ॥
ਉਠਿਓ ਸੈਨ[19] ਲੈ ਸੰਗਿ ਸਾਰੀ ਕ੍ਰਿਪਾਲੰ ॥੭॥

॥ ਮਧੁਭਾਰ ਛੰਦ ॥

ਕੁੱਪਿਓ ਕ੍ਰਿਪਾਲ ॥ ਨੱਚੇ ਮਰਾਲ[20] ॥

---

1. ਰਾਮ ਸਿੰਘ, ਰਾਜਾ ਭੀਮ ਚੰਦ ਦਾ ਸਹਾਈ ਜਸਵਾਲੀਆ ਸਰਦਾਰ 2. ਤੇਜਵੰਤ, ਭਾਰੀ ਤੇਜ ਵਾਲਾ 3. ਜਸਰੋਟੇ ਦਾ ਪਹਾੜੀ ਰਾਜਾ ਸੁਖਦੇਵ ਭੀਮ ਚੰਦ ਦਾ ਸਹਾਈ 4. ਚੜ੍ਹਿਆ 5. ਡਢਵਾਲ ਦਾ ਸਰਦਾਰ ਮਧੁਕਰ ਸ਼ਾਹ ਵੀ ਚੜ੍ਹਿਆ 6. ਕਿਰਪਾਲ ਚੰਦ ਨੇ ਢੋਅ ਢੁਕਾ ਕੇ ਧਾਵਾ ਕੀਤਾ 7. ਸਮੂਹ, ਸਾਰੇ 8. ਦੂਜੇ ਵੇਰ ਧਾਵੇ ਨੂੰ ਉਸੇ ਤਰ੍ਹਾਂ ਮੋੜ ਦਿਤਾ 9. ਰਾਜੇ ਕ੍ਰੋਧ ਨਾਲ ਦੰਦ ਪੀਹਦੇ ਹਨ 10. ਓਧਰ ਉਹ ਸੂਰਮੇ ਖਲੋਤੇ 11. ਧੌਂਸੇ ਵਜਾਂਦੇ ਸਨ 12. ਏਧਰ ਰਾਜੇ ਖਲੋਤੇ ਹੋਏ ਬਹੁਤ ਚਿੰਤਾਤੁਰ ਸਨ 13. ਬੁਲਾਏ 14. ਤਦੋਂ ਚੰਗੀ ਤਰ੍ਹਾਂ ਢੋਅ ਢੁਕਾ ਕੇ 15. ਸੁਚੱਜੀ ਤਰ੍ਹਾਂ ਹਮਲਾ ਕੀਤਾ 16. ਕ੍ਰੋਧਵਾਨ ਹੋ ਕੇ ਜੋਧੇ ਧਾਏ 17. ਜਿਵੇਂ ਵਾੜ ਨੂੰ ਸਾੜਨ ਲਈ ਅੱਗ ਦੇ ਭਬੂਕੇ ਚਲਦੇ ਹਨ 18. ਬਿਝੜਵਾਲ ਦਾ ਹੱਠੀ ਸੂਰਮਾ ਦਿਆਲ ਚੰਦ 19. ਸੈਨਾ ਨਾਲ ਲੈ ਕੇ 20. ਘੋੜਾ, ਤਰੰਗ

ਬੱਜੇ[1] ਬਜੰਤ ॥ ਕੂਰੰ[2] ਅਨੰਤ ॥੮॥
ਜੁੱਝੰਤ ਜੁਆਣ ॥ ਬਾਹੈ[3] ਕ੍ਰਿਪਾਣ ॥
ਜੀਅ ਧਾਰ ਕ੍ਰੋਧ ॥ ਛੱਡੇ ਸਰੋਘ[4] ॥੯॥
ਲੁੱਝੈ[5] ਨਿਦਾਨ ॥ ਤੱਜੰਤ ਪ੍ਰਾਣ ॥
ਗਿਰ ਪਰਤ ਭੂਮ ॥ ਜਣੁ[6] ਮੇਘ ਝੂਮ ॥੧੦॥

॥ ਰਸਾਵਲ ਛੰਦ ॥

ਕਿਰਪਾਲ ਕੋਪਿਯੰ ॥ ਹਠੀ ਪਾਵ[7] ਰੋਪਿਯੰ ॥
ਸਰੋਘੰ ਚਲਾਏ ॥ ਬਡੇ ਬੀਰ ਘਾਏ ॥੧੧॥
ਹਣੇ ਛੱਤ੍ਰ ਧਾਰੀ ॥ ਲਿਟੇ ਭੂਪ ਭਾਰੀ ॥
ਮਹਾਂ ਨਾਦ ਬਾਜੇ ॥ ਭਲੇ ਸੂਰ ਗਾਜੇ ॥੧੨॥
ਕ੍ਰਿਪਾਲੰ ਕਰੁਧੰ ॥ ਕੀਯੋ ਜੁੱਧ ਸੁੱਧੰ ॥
ਮਹਾਂ ਬੀਰ ਗੱਜੇ ॥ ਮਹਾਂ ਸਾਰ[8] ਬੱਜੇ ॥੧੩॥
ਕਰੋ[9] ਜੁਧ ਚੰਡੰ ॥ ਸੁਣਿਯੰ[10] ਨਾਵ ਖੰਡੰ ॥
ਚਲਿਯੋ ਸਸਤ੍ਰ ਬਾਹੀ ॥ ਰਜੋਤੀ[11] ਨਿਬਾਹੀ ॥੧੪॥

॥ ਦੋਹਰਾ ॥

ਕੋਪ ਭਰੇ ਰਾਜਾ ਸਬੈ ਕੀਨੋ ਜੁੱਧ ਉਪਾਇ ॥
ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ[12] ॥੧੫॥

॥ ਭੁਜੰਗ ਛੰਦ ॥

ਚਲੇ ਨਾਂਗਲੂ[13] ਪਾਂਗਲੂ[14] ਵੇਦੜੋਲੰ[15] ॥
ਜਸਵਾਰੇ[16] ਗੁਲੇਰੇ[17] ਚਲੇ ਬਾਂਧ ਟੋਲੰ[18] ॥
ਤਹਾਂ ਏਕ ਬਾਜਿਓ ਮਹਾ ਬੀਰ ਦਿਆਲੰ[19] ॥
ਰਖੀ ਲਾਜ ਜੋਨੈ[20] ਸਬੈ ਬਿਝੜਵਾਲੰ ॥੧੬॥

---

1. ਵਾਜੇ ਵੱਜੇ 2. ਬੇਹੱਦ ਭਿਆਨਕ ਤੇ ਡਰਾਉਣੇ 3. ਵਾਹੁੰਦੇ ਹਨ, ਚਲਾਉਂਦੇ ਹਨ 4. ਤੀਰਾਂ ਦੀ ਵਰਖਾ 5. ਅੰਤ ਨੂੰ ਲੜ ਮਰਦੇ ਹਨ 6. ਮਾਨੋ ਬੱਦਲ ਝੂਮ ਝੂਮ ਕੇ ਧਰਤੀ ਤੇ ਵਰ੍ਹਦੇ ਹਨ 7. ਪੈਰ ਜਮਾਂਦਾ ਹੈ 8. ਲੋਹੇ ਨਾਲ ਲੋਹਾ ਖੜਕਿਆ 9. ਪ੍ਰਚੰਡ ਜੁੱਧ ਕੀਤਾ 10. ਨੌ ਖੰਡਾਂ ਨੇ ਸੁਣਿਆ 11. ਰਾਜਪੂਤੀ ਸ਼ਾਨ 12. ਵੈਰੀਆਂ ਦੇ ਰਾਜੇ, ਕ੍ਰਿਪਾਲ ਨੇ 13. ਕਹਿਲੂਰ ਦੇ ਰਾਜਾ ਸੰਘਰ ਚੰਦਰ ਦੇ ਪੁੱਤਰ 14. ਪੰਗਵਾਲ, ਚੰਬੇ ਦੇ ਰਾਜੇ ਦੇ ਪਾਂਗੀ ਇਲਾਕੇ ਦੇ ਵਸਨੀਕ 15. ਰਾਜਪੂਤਾਂ ਦਾ ਇਕ ਗੋਤਰ 16. ਜਸਰੋਟੀਏ 17. ਗੁਲੇਰੀਏ 18. ਟੋਲੀਆਂ ਬੰਨ੍ਹ ਕੇ ਨਿਕਲੇ 19. ਦਿਆਲ, ਬਿਝੜਵਾਲ ਦਾ ਪਹਾੜੀ ਸਰਦਾਰ 20. ਜਿਸ ਨੇ

ਤਵੰ[1] ਕੀਟ ਤੋ[2] ਲੌ ਤੁਫੰਗੰ ਸੰਭਾਰੇ ॥
ਹ੍ਰਿਦੈ ਏਕ ਰਾਵੰਤ[3] ਕੇ ਤੱਕਿ[4] ਮਾਰੇ ॥
ਗਿਰਿਓ ਝੂਮ ਭੂਮੇ ਕਰਿਯੋ ਜੁਧ ਸੁਧੰ ॥
ਤਊ[5] ਮਾਰਿ ਬੋਲਿਯੋ ਮਹਾ ਮਾਨਿ ਕ੍ਰੁਧੰ ॥੧੭॥
ਤਜਿਯੋ[6] ਤੁੱਪਕੰ ਬਾਨ ਪਾਨੰ ਸੰਭਾਰੇ ॥
ਚਤੁਰ[7] ਬਾਨਯੰ ਲੈ ਸੁ ਸੱਬਿਯੰ[8] ਪ੍ਰਹਾਰੇ ॥
ਤ੍ਰਿਯੋ[9] ਬਾਨ ਲੈ ਬਾਮ[10] ਪਾਨੰ ਚਲਾਏ ॥
ਲਗੇ ਯਾ ਲਗੇ ਨ ਕਛੂ ਜਾਨਿ ਪਾਏ ॥੧੮॥
ਸੁ ਤਉ[11] ਲਊ ਦਈਵ[12] ਜੁਧ ਕੀਨੋ ਉਝਾਰੰ[13] ॥
ਤਿਨੈ[14] ਖੇਦ[15] ਕੈ ਬਾਰਿ[16] ਕੇ ਬੀਚ ਡਾਰੰ ॥
ਪਰੀ ਮਾਰ ਬੁੰਗੰ[17] ਛੁਟੀ ਬਾਣ ਗੋਲੀ ॥
ਮਨੋ ਸੂਰ ਬੈਠੇ ਭਲੀ ਖੇਲ ਹੋਲੀ ॥੧੯॥
ਗਿਰੇ ਬੀਰ ਭੂਮੰ ਸਰੰ[18] ਸਾਂਗ ਪੇਲੰ ॥
ਰੰਗੇ[19] ਸ੍ਰੋਣ ਬਸਤ੍ਰੰ ਮਨੋ[20] ਫਾਗ ਖੇਲੰ ॥
ਲੀਯੋ ਜੀਤ ਬੈਰੀ ਕੀਆ ਆਨ ਡੇਰੰ[21] ॥
ਤੇਊ[22] ਜਾਇ ਪਾਰੰ ਰਹੇ ਬਾਰਿ ਕੇਰੰ ॥੨੦॥
ਭਈ[23] ਰਾਤ੍ਰਿ ਗੁਬਾਰਕੇ ਅਰਧ ਜਾਮੰ ॥
ਤਬੈ[24] ਛੋਰਿਗੇ ਬਾਰ ਦੇਵੈ ਦਮਾਮੰ ॥
ਸਬੈ ਰਾਤ੍ਰਿ ਬੀਤੀ ਉਦਿਓ[25] ਦਿਉਸਰਾਣੰ[26] ॥
ਚਲੇ ਬੀਰ ਚਾਲਾਕ[27] ਖੱਗੰ[28] ਖਿਲਾਣੰ ॥੨੧॥
ਭਜਿਓ ਅਲਫ ਖਾਨੰ ਨ ਖਾਨਾ ਸੰਭਾਰਿਓ ॥

---

1. ਤੇਰੇ 2. ਤਦ ਤਕ 3. ਰਾਜੇ ਨੇ 4. ਨਿਸ਼ਾਨਾ ਬੰਨ੍ਹ ਕੇ ਮਾਰਿਆ 5. ਉਹ ਵੱਡੇ ਕ੍ਰੋਧ ਵਿਚ ਆ ਕੇ ਮਾਰੋ ਮਾਰੋ ਬੋਲਿਆ 6. ਬਾਣ ਹੱਥ ਵਿਚ ਫੜਿਆ, ਬੰਦੂਕ ਛੱਡ ਦਿਤੀ 7. ਚਾਰ ਤੀਰ 8. ਸੱਜੇ ਹੱਥ ਨਾਲ ਚਲਾਏ 9. ਤਿੰਨ ਤੀਰ 10. ਖੱਬੇ ਹੱਥ ਨਾਲ 11. ਤਦ ਤਕ 12. ਦੇਵ, ਅਕਾਲ ਪੁਰਖ 13. ਖਿੰਡਾ ਦਿਤਾ, ਖ਼ਤਮ ਕਰ ਦਿਤਾ 14. ਉਨ੍ਹਾਂ ਨੂੰ 15. ਧੱਕ ਕੇ, ਖਦੇੜ ਕੇ 16. ਪਾਣੀ ਵਿਚ, ਨਦੀ ਵਿਚ 17. ਟੀਲੇ ਉੱਤੋਂ 18. ਤੀਰਾਂ ਤੇ ਨੇਜ਼ਿਆਂ ਵਿਚ ਪ੍ਰੋਤੇ ਹੋਏ 19. ਬਸਤਰ ਲਹੂ ਨਾਲ ਰੰਗੇ ਗਏ 20. ਮਾਨੋ ਉਹ ਹੋਲੀ ਖੇਡ ਰਹੇ ਸਨ 21. ਡੇਰਾ ਆ ਕੀਤਾ 22. ਉਹ ਨਦੀ ਪਾਰ ਕਰ ਗਏ 23. ਹਨੇਰੀ ਰਾਤ ਅੱਧੀ ਕੁ ਲੰਘੀ 24. ਤਦੋਂ ਉਹ ਨਗਾਰੇ ਵਜਦੇ ਛੱਡ ਕੇ ਚਲੇ ਗਏ 25. ਉਦੈ ਹੋਇਆ, ਚੜ੍ਹਿਆ 26. ਦਿਨ ਦਾ ਰਾਜਾ, ਸੂਰਜ 27. ਚਤੁਰ, ਹੁਸ਼ਿਆਰ 28. ਖੜਗ ਦੇ ਖਿਲਾੜੀ, ਤਲਵਾਰ ਦੇ ਧਨੀ

ਭਜੇ ਅਉਰ ਬੀਰੰ ਨ ਧੀਰੰ[1] ਬਿਚਾਰਿਓ ॥
ਨਦੀ ਪੈ ਦਿਨੰ[2] ਅਸਟ ਕੀਨੇ ਮੁਕਾਮੰ ॥
ਭਲੀ ਭਾਂਤਿ ਦੇਖੇ ਸਬੈ ਰਾਜ ਧਾਮੰ ॥੨੨॥

॥ ਚੌਪਈ ॥

ਇਤ[3] ਹਮ ਹੋਇ ਬਿਦਾ ਘਰ ਆਏ ॥
ਸੁਲਹ ਨਮਿਤ ਵੈ ਉਤਹਿ[4] ਸਿਧਾਏ ॥
ਸੰਧਿ[5] ਇਨੈ ਉਨਕੈ ਸੰਗਿ ਕਈ ॥
ਹੇਤ[6] ਕਥਾ ਪੂਰਨ ਇਤ ਭਈ ॥੨੩॥

॥ ਦੋਹਰਾ ॥

ਆਲਸੂਨ[7] ਕੱਹ ਮਾਰਿਕੈ ਇਹ[8] ਦਿਸਿ ਕੀਓ[9] ਪਿਯਾਨ ॥
ਭਾਤਿ[10] ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ ॥੨੪॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਦੌਨ ਜੁੱਧ ਬਰਨਨੰ ਨਾਮ ਨੌਮੋ ਧਿਆਇ
ਸਮਾਪਤ ਮਸਤੁ ਸੁਭਮਸਤੁ ॥੯॥ ਅਫਜੂ ॥੩੪੪॥

॥ ਚੌਪਈ ॥

ਬਹੁਤ ਬਰਖ ਇਹ ਭਾਂਤਿ ਬਿਤਾਏ ॥
ਚੁਨਿ ਚੁਨਿ ਚੋਰ ਸਬੈ ਗਹਿ[11] ਘਾਏ ॥
ਕੇਤਕ ਭਾਜਿ ਸਹਿਰ ਤੇ ਗਏ ॥
ਭੂਖ ਮਰਤ ਫਿਰਿ ਆਵਤ ਭਏ ॥੧॥
ਤਬ[12] ਲੌ ਖਾਨ ਦਿਲਾਵਰ ਆਏ ॥
ਪੂਤ[13] ਆਪਨ ਹਮ ਓਰ ਪਠਾਏ ॥
ਦ੍ਵੈਕ[14] ਘਰੀ ਬੀਤੀ ਨਿਸਿ[15] ਜਬੈ ॥
ਚੜਤ ਕਰੀ ਖਾਨਨ[16] ਮਿਲਿ ਤਬੈ ॥੨॥
ਜਬ ਦਲ ਪਾਰ ਨਦੀ ਕੇ ਆਯੋ ॥

---

1. ਧੀਰਜ ਨਾ ਕੀਤਾ 2. ਅੱਠ ਦਿਨ ਡੇਰਾ ਕੀਤਾ 3. ਏਧਰ 4. ਓਧਰ 5. ਇਨ੍ਹਾਂ ਨੇ ਉਨ੍ਹਾਂ ਨਾਲ ਸੰਧੀ ਕੀਤੀ 6. ਇਹ 7. ਆਲਸੂਨ ਨੂੰ (ਨਦੌਣ ਦੇ ਨੇੜੇ ਇਕ ਪਿੰਡ) 8. ਇਸ ਪਾਸੇ, ਆਨੰਦਪੁਰ ਵਲ 9. ਚਾਲੇ ਪਾਏ, ਤੁਰ ਪਏ 10. ਕਈ ਤਰ੍ਹਾਂ ਦੇ, ਕਈ ਪ੍ਰਕਾਰ ਦੇ 11. ਮਾਰ ਘੱਤੇ 12. ਫੇਰ ਅਲਫ਼ਖ਼ਾਨ ਦਿਲਾਵਰਖ਼ਾਨ ਪਾਸ ਲਾਹੌਰ ਗਿਆ 13. ਆਪਣੇ ਪੁੱਤਰ ਰੁਸਤਮ ਖ਼ਾਨ ਨੂੰ ਸਾਡੇ ਵਲ ਭੇਜਿਆ 14. ਦੋ ਇਕ ਘੜੀਆਂ 15. ਰਾਤ 16. ਖ਼ਾਨਾਂ ਨੇ ਮਿਲ ਕੇ

ਆਨ ਆਲਮੈ[1] ਹਮੈ ਜਗਾਯੋ ॥
ਸੋਰੁ[2] ਪਰਾ ਸਭ ਹੀ ਨਰ ਜਾਗੇ ॥
ਗਹਿ[3] ਗਹਿ ਸਸਤ੍ਰ ਬੀਰ ਰਸ[4] ਪਾਗੇ ॥੩॥
ਛੂਟਨ ਲਗੀ ਤੁਫੰਗੈਂ[5] ਤਬਹੀ ॥
ਗਹਿ ਗਹਿ ਸਸਤ੍ਰ ਰਿਸਾਨੇ[6] ਸਬਹੀ ॥
ਕ੍ਰੂਰ[7] ਭਾਂਤਿ ਤਿਨ ਕਰੀ ਪੁਕਾਰਾ ॥
ਸੋਰੁ ਸੁਨਾ [8]ਸਰਤਾ ਕੇ ਪਾਰਾ ॥੪॥

॥ ਭੁਜੰਗ ਪ੍ਰਯਾਤ ਛੰਦ ॥

ਬਜੀ ਭੇਰ ਭੁੰਕਾਰ ਧੁੰਕੇ[9] ਨਗਾਰੇ ॥
ਮਹਾਂਬੀਰ ਬਾਨੈਤ[10] ਬੰਕੇ ਬਕਾਰੇ ॥
ਭਏ ਬਾਹੁ ਆਘਾਤ ਨੱਚੇ ਮਰਾਲੰ[11] ॥
ਕ੍ਰਿਪਾ ਸਿੰਧ ਕਾਲੀ[12] ਗੱਰਜੀ ਕਰਾਲੰ[13] ॥੫॥
ਨਦੀਯੰ[14] ਲਖਿਯੋ ਕਾਲ ਰਾਤ੍ਰੰ ਸਮਾਨੰ ॥
ਕਰੇ ਸੂਰਮਾ ਸੀਤ[15] ਪਿੰਗੰ[16] ਪ੍ਰਮਾਨੰ ॥
ਇਤੇ ਬੀਰ ਗੱਜੇ ਭਏ ਨਾਦ ਭਾਰੇ ॥
ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ ॥੬॥

॥ ਨਰਾਜ ਛੰਦ ॥

ਨਿੱਲਜ[17] ਖਾਨ ਭੱਜਿਓ ॥ ਕਿਨੀ[18] ਨ ਸਸਤ੍ਰ ਸੱਜਿਓ ॥
ਸੁ ਤਿਆਗ ਖੇਤ ਕੋ ਚਲੇ ॥ ਸੁ[19] ਬੀਰ ਬੀਰਹਾ ਭਲੇ ॥੭॥
ਚਲੇ ਤੁਰੇ ਤੁਰਾਇਕੈ[20] ॥ ਸਕੈਂ ਨ ਸਸਤ੍ਰ ਉਠਾਇਕੈ ॥
ਨ ਲੈ ਹਥਿਆਰ ਗੱਜਹੀ ॥ ਨਿਹਾਰ[21] ਨਾਰਿ ਲੱਜਹੀ ॥੮॥

॥ ਦੋਹਰਾ ॥

ਬਰਵਾ[22] ਗਾਉਂ ਉਜਾਰਕੈ ਕਰੇ ਮੁਕਾਮ ਭਲਾਨ[23] ॥

---

1. ਗੁਰੂ ਜੀ ਦਾ ਇਕ ਸਿੱਖ 2. ਰੌਲਾ ਪੈ ਗਿਆ 3. ਫੜ ਫੜ ਕੇ 4. ਰੋਹ ਨਾਲ ਭਰ ਗਏ 5. ਬੰਦੂਕਾਂ 6. ਗੁੱਸੇ ਵਿਚ ਆ ਗਏ, ਰੋਹ ਨਾਲ ਭਰ ਗਏ 7. ਭਿਆਨਕ ਤਰ੍ਹਾਂ 8. ਨਦੀ 9. ਨਗਾਰੇ ਵੱਜੇ 10. ਬਾਣ ਚਲਾਉਣ ਵਾਲੇ ਬਾਂਕੇ ਗੱਜਣ ਲਗੇ 11. ਘੋੜੇ, ਤੁਰੰਗ 12. ਦਸ਼ਮੇਸ ਜੀ ਦੀ ਇਕ ਤੋਪ ਦਾ ਨਾਮ 13. ਵਿਕਰਾਲ ਰੂਪ, ਭਿਆਨਕ 14. ਨਦੀ ਮੌਤ ਦੀ ਰਾਤ ਦਿਸਦੀ ਸੀ 15. ਠੰਡ ਨੇ, ਸਰਦੀ ਨੇ 16. ਪਿੰਗਲਿਆਂ ਵਾਂਗ, ਲੂਲ੍ਹਿਆਂ ਵਾਂਗ 17. ਨਿਰਲੱਜ 18. ਕਿਸੇ ਨੇ ਸਸ਼ਤਰ ਨ ਫੜੇ 19. ਉਹ ਜਿਹੜੇ ਚੰਗੇ ਬੀਰਾਂ ਦੇ ਬੀਰ ਸਨ 20. ਘੋੜਿਆਂ ਨੂੰ ਨਸਾ ਕੇ 21. ਵੇਖ ਕੇ 22. ਇਕ ਪਿੰਡ ਦਾ ਨਾਮ 23. ਇਕ ਪਿੰਡ ਦਾ ਨਾਮ

ਪ੍ਰਭ ਬਲ ਹਮੈ ਨ ਛੁਇ ਸਕੈ ਭਾਜਤ ਭਏ ਨਿਦਾਨ[1] ॥੯॥
ਤਬ[2] ਬਲ ਈਹਾ ਨ ਪਰ ਸਕੈ ਬਰਵਾ[3] ਹਨਾ ਰਿਸਾਇ ॥
ਸਾਲਿਨ[4] ਰਸ ਜਿਮ ਬਾਨੀਯੋ[5] ਰੋਰਨ[6] ਖਾਤ ਬਨਾਇ ॥੧੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਖਾਨ ਜਾਦੇ[7] ਕੋ ਆਗਮਨ ਤ੍ਰਾਸਿਤ[8] ਉਠ ਜੈਬੋ ਬਰਨਨੰ ਨਾਮ ਦਸਮੋ ਧਿਆਇ ਸਮਾਪਤਮਸਤੁ ਸੁਭਮਸਤੁ ॥੧੦॥ ਅਫਜੂ ॥੩੫੪॥

### ਹੁਸੈਨੀ ਜੁੱਧ ਕਥਨੰ

॥ ਭੁਜੰਗ ਪ੍ਰਯਾਤ ਛੰਦ ॥

ਗਯੋ ਖਾਨਜਾਦਾ[9] ਪਿਤਾ ਪਾਸ ਭੱਜੰ[10] ॥
ਸਕੈ[11] ਜ੍ਵਾਬੁ ਦੈ ਨ ਹਨੇ ਸੂਰ ਲੱਜੰ ॥
ਤਹਾ ਠੋਕ ਬਾਹਾ ਹੁਸੈਨੀ[12] ਗਰੱਜਿਯੰ ॥
ਸਬੈ ਸੂਰ ਲੈਕੇ ਸਿਲਾ[13] ਸਾਜ ਸੱਜਿਯੰ ॥੧॥
ਕਰਿਯੋ ਜੋਰ[14] ਸੈਨੰ ਹੁਸੈਨੀ[15] ਪਯਾਨੰ ॥
ਪ੍ਰਥਮ ਕੂਟਿਕੈ ਲੂਟ ਲੀਨੇ ਅਵਾਨੰ[16] ॥
ਪੁਨਰ[17] ਡਢਵਾਲੰ ਕੀਯੋ ਜੀਤਿ ਜੇਰੰ[18] ॥
ਕਰੇ ਬੰਦਿ[19] ਕੈ ਰਾਜ ਪੁਤ੍ਰਾਨ ਚੇਰੰ[20] ॥੨॥
ਪੁਨਰਿ ਦੂਨ[21] ਕੋ ਲੂਟ ਲੀਨੋ ਸੁਧਾਰੰ[22] ॥
ਕੋਈ ਸਾਮੁਹੇ[23] ਹ੍ਵੈ ਸਕਿਯੋ ਨ ਗਵਾਰੰ ॥
ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ ॥
ਮਹਾਂ ਮੂੜਿਯੰ ਕੁਤਸਤੰ[24] ਕਾਜ ਕੀਯੰ ॥੩॥

॥ ਦੋਹਰਾ ॥

ਕਿਤਕ[25] ਦਿਵਸ ਬੀਤਤ ਭਏ ਕਰਤ ਉਸੈ ਉਤਪਾਤ[26] ॥

---

1. ਓੜਕ ਨੂੰ 2. ਤੇਰੇ ਬਲ ਸਦਕਾ 3. ਕ੍ਰੋਧ ਵਿਚ ਆ ਕੇ ਉਹ ਬਰਵਾ ਪਿੰਡ ਉਜਾੜ ਗਏ 4. ਮਾਸ, ਤਰਕਾਰੀ, ਝਟਕਾ 5. ਬਾਣੀਆ 6. ਰੋੜੇ, ਕੰਕਰ, ਕੋਰੜੂ 7. ਖ਼ਾਨਜ਼ਾਦੇ (ਦਿਲਾਵਰ ਖ਼ਾਨ ਦੇ ਪੁੱਤਰ ਰੁਸਤਮ ਖ਼ਾਨ) ਦੀ ਆਮਦ 8. ਡਰਦੇ ਮਾਰੇ ਉੱਠ ਨੱਸਣਾ 9. ਖ਼ਾਨ ਦਾ ਪੁੱਤਰ, ਰੁਸਤਮ ਖ਼ਾਨ 10. ਭੱਜ ਕੇ, ਨੱਸ 11. ਸ਼ਰਮ ਦਾ ਮਾਰਿਆ ਉਹ ਸੂਰਮਾ ਬੋਲ ਨਾ ਸਕਿਆ 12. ਦਿਲਾਵਰ ਖ਼ਾਂ ਦਾ ਇਕ ਸੈਨਾਪਤੀ 13. ਸ਼ਸਤਰਾਂ ਹਥਿਆਰਾਂ ਨਾਲ ਸਜ ਕੇ 14. ਸੈਨਾ ਜੋੜ ਕੇ 15. ਹੁਸੈਨੀ ਨੇ ਚੜ੍ਹਾਈ ਕੀਤੀ 16. ਘਰ 17. ਫੇਰ 18. ਅਧੀਨ 19. ਬੰਦੀ (ਕੈਦੀ) ਬਣਾ ਕੇ 20. ਦਾਸ, ਗ਼ੁਲਾਮ 21. ਦੂਨ ਘਾਟੀ 22. ਪੂਰੀ ਤਰ੍ਹਾਂ 23. ਸਨਮੁਖ, ਸਾਹਮਣੇ 24. ਨਿੰਦਤ, ਭੈੜਾ 25. ਕਿੰਨੇ ਹੀ, ਬਹੁਤ ਸਾਰੇ 26. ਉਪੱਦ੍ਰਵ, ਜ਼ੁਲਮ

ਗੁਆਲੇਰੀਅਨ[1] ਕੀ ਪਰਤ ਭੀ ਆਨ ਮਿਲਨ ਕੀ ਬਾਤ ॥੪॥
ਜੋ ਦਿਨ ਦੁਇਕ ਨ ਵੈ ਮਿਲਤ ਤਬ ਆਵਤ ਅਰ[2] ਰਾਇ ॥
ਕਾਲਿ ਤਿਨੂ[3] ਕੇ ਘਰ ਬਿਖੈ ਡਾਰੀ ਕਲਹ ਬਨਾਇ ॥੫॥

॥ ਚੌਪਈ ॥

ਗੁਆਲੇਰੀਆ ਮਿਲਨ ਕਹੁ ਆਏ ॥
ਰਾਮ ਸਿੰਘ ਭੀ ਸੰਗ ਸਿਧਾਏ ॥
ਚਤਰਥ[4] ਆਨ ਮਿਲਤ ਭਏ ਜਾਮੰ[5] ॥
ਫੂਟਿ[6] ਨਜਰਿ ਗੁਲਾਮੰ ॥

॥ ਦੋਹਰਾ ॥

ਜੈਸੇ ਰਵਿ[7] ਕੇ ਤੇਜ ਤੇ ਰੇਤ ਅਧਿਕ ਤਪਤਾਇ ॥
ਰਵਿ ਬਲਿ ਛੁਦ੍ਰ[8] ਨਾ ਜਾਨਈ ਆਪਨ ਹੀ ਗਰਬਾਇ[9] ॥੭॥

॥ ਚੌਪਈ ॥

ਤੈਸੇ ਹੀ ਫੂਲ ਗੁਲਾਮ ਜਾਤਿ ਭਯੋ ॥
ਤਿਨੈ ਨ ਦ੍ਰਿਸਟ[10] ਤਰੇ ਆਨਤ ਭਯੋ ॥
ਕਾਹਲੂਰੀਆ ਕਟੋਚ ਸੰਗ ਲਹਿ ॥
ਜਾਨਾ ਆਨ ਨ ਮੋ[11] ਸਰ ਮਹਿ[12] ਮਹਿ[13] ॥੮॥
ਤਿਨ ਜੋ ਧਨ ਆਨੋ ਸੋ ਸਾਥਾ ॥
ਤੇ ਦੇ ਰਹੇ ਹੁਸੈਨੀ ਹਾਥਾ ॥
ਦੇਤ ਲੇਤ ਆਪਨ ਕੁਰਰਾਨੇ[14] ॥
ਤੇ ਧਨਿ ਲੈ ਨਿਜਿ[15] ਧਾਮ ਸਿਧਾਨੇ ॥੯॥
ਚੇਰੋ[16] ਤਨੈ ਤੇਜ ਤਨ ਤਯੋ[17] ॥
ਭਲਾ ਬੁਰਾ ਕਛੁ ਲਖਤ ਨ ਭਯੋ ॥
ਛੰਦ[18] ਬੰਦ ਨਹ ਨੈਕੁ ਬਿਚਾਰਾ ॥

---

1. ਗੁਲੇਰੀਆਂ ਨੂੰ ਵੀ ਮਿਲਣ ਦੀ ਗੱਲ ਕਰਨੀ ਪਈ 2. ਵੈਰੀਆਂ ਦਾ ਰਾਜਾ (ਹੁਸੈਨੀ) 3. ਉਨ੍ਹਾਂ ਦੇ 4. ਚੌਥਾ 5. ਪਹਿਰ 6. ਉਨ੍ਹਾਂ ਨੂੰ ਵੇਖ ਕੇ ਗ਼ੁਲਾਮ (ਹੁਸੈਨੀ) ਹੰਕਾਰ ਵਿਚ ਆ ਗਿਆ 7. ਸੂਰਜ 8. ਤੁੱਛ 9. ਹੰਕਾਰ ਕਰਦੀ ਹੈ (ਰੇਤ ਤਪ ਕੇ) 10. ਨਜ਼ਰ ਹੇਠ ਨਹੀਂ ਸੀ ਲਿਆਉਂਦਾ 11. ਮੇਰੇ ਬਰਾਬਰ 12. ਧਰਤੀ 13. ਉਤੇ 14. ਬੁੜਬੁੜਾਉਣ ਲਗੇ 15. ਆਪਣੇ ਘਰ ਚਲੇ ਗਏ 16. ਗ਼ੁਲਾਮ (ਹੁਸੈਨੀ) 17. ਤੱਤਾ ਹੋਇਆ 18. ਜੁੱਧ ਨੀਤੀ ਨੂੰ ਰਤਾ ਵੀ ਨ ਵਿਚਾਰਿਆ

ਜਾਤ[1] ਭਯੋ ਦੇ ਤਬਹਿ ਨਗਾਰਾ ॥੧੦॥
ਦਾਵ[2] ਘਾਵ ਤਿਨ ਨੈਕੁ[3] ਨ ਕਰਾ ॥
ਸਿੰਘਹ ਘੇਰਿ ਸਸਾ[4] ਕਹੁ ਡਰਾ ॥
ਪੰਦ੍ਹ ਪਹਿਰ ਗਿਰਦ[5] ਤਿਹ ਕੀਯੋ ॥
ਖਾਨ[6] ਪਾਨ ਤਿਨ ਜਾਨ ਨ ਦੀਯੋ ॥੧੧॥
ਖਾਨ ਪਾਨ ਬਿਨ ਸੂਰਿ ਰਿਸਾਏ[7] ॥
ਸਾਮ[8] ਕਰਨ ਹਿਤ ਦੂਤ ਪਠਾਏ ॥
ਦਾਸ[9] ਨਿਰਖ[10] ਸੰਗਿ ਸੈਨ ਪਠਾਨੀ ॥
ਫੂਲਿ ਗਯੋ ਤਿਨ ਕੀ ਨਹੀਂ ਮਾਨੀ ॥੧੨॥
ਦਸ[11] ਸਹੰਸ੍ਰ ਅਬ ਹੀ ਕੈ ਦੇਹੁ ॥
ਨ ਤਰ[12] ਮੀਚ ਮੂੰਡ[13] ਪਰ ਲੈਹੁ ॥
ਸਿੰਘ[14] ਸੰਗਤੀਆ ਤਹਾ ਪਠਾਏ ॥
ਗੋਪਾਲੈ ਸੁ ਧਰਮੁ[15] ਦੇ ਲਿਆਏ ॥੧੩॥
ਤਿਨ ਕੈ ਸੰਗਿ ਨ ਉਨਕੀ ਬਨੀ ॥
ਤਬ ਕ੍ਰਿਪਾਲ ਚਿਤ ਮੋ ਇਹ ਗਨੀ[16] ॥
ਐਸਿ[17] ਘਾਤਿ ਫਿਰ ਹਾਥ ਨ ਐਹੈ ॥
ਸਬਹੂੰ ਫੇਰ ਸਮੋ[18] ਛਲਿ ਜੈਹੈ ॥੧੪॥
ਗੋਪਾਲੈ ਸੁ ਅਬੈ ਗਹਿ ਲੀਜੈ ॥
ਕੈਦ ਕੀਜੀਐ ਕੈ[19] ਬਧ ਕੀਜੈ ॥
ਤਨਕ[20] ਭਨਕ ਜਬ ਤਿਨ ਸੁਨ ਪਾਈ ॥
ਨਿਜ ਦਲ ਜਾਤ ਭਯੋ ਭਟਰਾਈ[21] ॥੧੫॥

॥ ਮਧੁਭਾਰ ਛੰਦ ॥

ਜਬ ਗਯੋ ਗੁਪਾਲ ॥ ਕੁੱਪਿਯੋ ਕ੍ਰਿਪਾਲ ॥

---

1. ਧੌਂਸਾ ਵਜਾ ਕੇ ਜਾ ਚੜ੍ਹਿਆ 2. ਦਾਓ ਘਾਤ, ਦਾਓ ਪੇਚ 3. ਥੋੜਾ ਜਿੰਨਾ 4. ਸਹਿਆ, ਖ਼ਰਗੋਸ਼ 5. ਘੇਰਾ ਪਾਈ ਰਖਿਆ 6. ਖਾਣ ਪੀਣ ਦੀ ਕੋਈ ਵਸਤੂ ਅੰਦਰ ਨਾ ਜਾਣ ਦਿਤੀ 7. ਦੁਖੀ ਹੋਏ 8. ਸੁਲਹ ਕਰਨ ਲਈ 9. ਗ਼ੁਲਾਮ (ਹੁਸੈਨੀ) 10. ਵੇਖ ਕੇ 11. ਦਸ ਹਜ਼ਾਰ ਰੁਪਇਆ 12. ਨਹੀਂ ਤਾਂ 13. ਗਿੱਚੀਓਂ ਫੜ ਕੇ 14. ਸੰਗਤੀਆ ਸਿੰਘ, ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸੇਵਕ 15. ਧਰਮ ਦੀ ਸੌਂਹ ਦੇ ਕੇ 16. ਵਿਚਾਰ ਕੀਤੀ 17. ਅਜੇਹਾ ਦਾਓ 18. ਸਮਾਂ 19. ਜਾਂ ਮਾਰ ਦੇਈਏ 20. ਥੋੜੀ 21. ਭੱਟਾਂ ਦਾ ਰਾਜਾ, ਗੁਪਾਲ

ਹਿੰਮਤ ਹੁਸੈਨ ॥ ਜੁੰਮੈ[1] ਲੁਝੈਨ ॥੧੬॥
ਕਰਿ ਕੇ ਗੁਮਾਨ ॥ ਜੁੰਮੈ ਜੁਆਨ ॥
ਬੱਜੈ[2] ਤਬੱਲ ॥ ਦੁੰਦਭ[3] ਦਬੱਲ ॥੧੭॥
ਬੱਜੇ ਨਿਸਾਣ[4] ॥ ਨਚੈ ਕਿਕਾਨ[5] ॥
ਬਾਹੈ[6] ਤੜਾਕ ॥ ਉਠੈ ਕੜਾਕ ॥੧੮॥
ਬੱਜੇ ਨਿਸੰਗ ॥ ਗੱਜੇ[7] ਨਿਹੰਗ ॥
ਛੁੱਟੈ ਕ੍ਰਿਪਾਨ ॥ ਲਿੱਟੈ ਜੁਆਨ ॥੧੯॥
ਤੁੱਪਕ[8] ਤੜਾਕ ॥ ਕੈਬਰ[9] ਕੜਾਕ ॥
ਸੈਹਥੀ[10] ਸੜਾਕ ॥ ਛੋਹੀ[11] ਛੜਾਕ ॥੨੦॥
ਗੱਜੇ ਸੁਬੀਰ ॥ ਬੱਜੇ ਗਹੀਰ ॥
ਬਿਚਰੇ ਨਿਹੰਗ ॥ ਜੈਸੇ ਪਿਲੰਗ[12] ॥੨੧॥
ਹੁੱਕੇ[13] ਕਿਕਾਣ ॥ ਧੁੱਕੇ[14] ਨਿਸਾਣ ॥
ਬਾਹੈ ਤੜਾਕ ॥ ਝੱਲੈ[15] ਝੜਾਕ ॥੨੨॥
ਜੁੱਝੇ ਨਿਹੰਗ ॥ ਲਿੱਟੇ[16] ਮਲੰਗ ॥
ਖੁਲ੍ਹੈ ਕਿਸਾਰ[17] ॥ ਜਨੁ ਜਟਾ ਧਾਰ ॥੨੩॥
ਸਜੇ ਗਜਿੰਦ੍ਰ[18] ॥ ਗਜੇ ਗਜਿੰਦ੍ਰ ॥
ਉਤਰੇ ਖਾਨ ॥ ਲੈ ਲੈ ਕਮਾਨ ॥੨੪॥

॥ ਤ੍ਰਿਭੰਗੀ ਛੰਦ ॥

ਕੁਪਿਯੋ ਕ੍ਰਿਪਾਲੰ ਸੱਜਿ[19] ਮਰਾਲੰ ਬਾਹ ਬਿਸਾਲੰ[20] ਧਰਿ ਢਾਲੰ[21] ॥
ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖ ਲਾਲੰ ॥
ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸਜੇ ਜੁਆਨੰ ਤਨ[22] ਤੱਤੰ ॥
ਰਣਿ ਰੰਗ ਕਲੋਲੰ ਮਾਰਹੀ[23] ਬੋਲੰ ਜਨ[24] ਗਜ ਡੋਲੰ ਬਨ ਮਤੰ ॥੨੫॥

॥ ਭੁਜੰਗ ਛੰਦ ॥

ਤਬੈ ਕੋਪੀਯੰ ਕਾਂਗੜੇਸੰ[25] ਕਟੋਚੰ ॥

---

1. ਲੜਨ ਚਲੇ 2. ਤਬਲੇ ਵੱਜੇ 3. ਧੌਂਸੇ 4. ਨਗਾਰੇ 5. ਘੋੜੇ 6. ਤੜਾਕ ਤੜਾਕ ਗੋਲੀਆਂ ਚਲੀਆਂ 7. ਜੋਧੇ 8. ਤੋਪਾਂ ਤੜਾਕ ਤੜਾਕ ਚਲੀਆਂ 9. ਤੀਰ 10. ਬਰਛੀ 11. ਛਵੀ 12. ਚੀਤਾ, ਚਿੱਤਰਾ 13. ਘੋੜੇ ਹਿਣਕੇ 14. ਨਗਾਰੇ ਵੱਜੇ 15. ਚੰਗਿਆੜੇ ਝੜ ਝੜ ਪੈਂਦੇ 16. ਜੋਧੇ ਮਲੰਗਾਂ ਵਾਂਙ ਲੰਮੇ ਪੈ ਗਏ 17. ਕੇਸ, ਵਾਲ 18. ਹਾਥੀ 19. ਘੋੜੇ ਨੂੰ ਸਜਾ ਕੇ 20. ਲੰਮੀਆਂ ਬਾਹਾਂ ਵਾਲਾ 21. ਢਾਲ ਫੜ ਕੇ 22. ਗੁੱਸੇ ਨਾਲ ਉਨ੍ਹਾਂ ਦੇ ਸਰੀਰ ਤੱਤੇ ਹੋਏ ਪਏ ਸਨ 23. ਮਾਰੋ, ਮਾਰੋ ਬੋਲਦੇ 24. ਜਾਣੋ ਮਸਤ ਹਾਥੀ ਬਨ ਵਿਚ ਮਸਤ ਫਿਰ ਰਹੇ ਹਨ 25. ਕਾਂਗੜੇ ਦਾ ਰਾਜਾ

ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ॥
ਉਤੇ[1] ਉੱਠੀਯੰ ਖਾਨ ਖੇਤੰ ਖਤੰਗੰ[2] ॥
ਮਨੋ ਬਿਹਚਰੈ[3] ਮਾਸ ਹੇਤੰ ਪਿਲੰਗੰ ॥੨੬॥
ਬਜੀ ਭੇਰ ਭੁੰਕਾਰ ਤੀਰੰ ਤੜੱਕੇ ॥
ਮਿਲੇ ਹੱਥਿ ਬੱਥੰ[4] ਕ੍ਰਿਪਾਣੰ ਕੜੱਕੇ ॥
ਬਜੇ ਜੰਗ ਨੀਸਾਣੁ ਕੱਥੇ[5] ਕਥੀਰੰ ॥
ਫਿਰੈ ਰੁੰਡ ਮੁੰਡ ਤਨੰ ਤੱਛ ਤੀਰੰ ॥੨੭॥
ਉਠੈ[6] ਟੋਪ ਟੂਕੰ ਗੁਰਜੈ[7] ਪ੍ਰਹਾਰੇ ॥
ਰੁਲੇ ਲੁੱਥ[8] ਜੁੱਥੰ ਗਿਰੇ ਬੀਰ ਮਾਰੇ ॥
ਪਰੈ[9] ਕੱਤੀਯੰ ਘਾਤ ਨਿਰਘਾਤ[10] ਬੀਰੰ ॥
ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੮॥
ਬਹੀ[11] ਬਾਹੁ ਆਘਾਤ ਨਿਰਘਾਤ[12] ਬਾਣੰ ॥
ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ ॥
ਛਕੇ[13] ਛੋਭ ਛਤ੍ਰੀ ਤਜੈ[14] ਬਾਣ ਰਾਜੀ[15] ॥
ਬਹੇ[16] ਜਾਹਿ ਖਾਲੀ ਫਿਰੈ[17] ਛੂਛ ਤਾਜੀ ॥੨੯॥
ਜੁਟੇ ਆਪ ਮੈ ਬੀਰ ਬੀਰੰ ਜੁਝਾਰੇ ॥
ਮਨੋ ਗੱਜ[18] ਜੁੱਟੇ ਦੰਤਾਰੇ ਦੰਤਾਰੇ ॥
ਕਿਧੋ ਸਿੰਘ ਸੋ ਸਾਰੰਦੂਲੰ[19] ਅਰੁੱਝੇ[20] ॥
ਤਿਸੀ ਭਾਂਤਿ ਕਿਰਪਾਲ ਗੋਪਾਲ ਜੁੱਝੇ ॥੩੦॥
ਹਰੀ[21] ਸਿੰਘ ਧਾਯੋ ਤਹਾਂ ਏਕ ਬੀਰੰ ॥
ਸਹੇ ਦੇਹ[22] ਆਪੰ ਭਲੀ ਭਾਂਤਿ ਤੀਰੰ ॥

---

1. ਓਧਰ 2. ਤੀਰ ਲੈ ਕੇ 3. ਫਿਰਦੇ ਹਨ 4. ਵੱਖੀਆਂ ਨਾਲ 5. ਵਾਰਾਂ ਗਾਈਆਂ ਜਾਣ ਲਗੀਆਂ 6. ਲੋਹੇ ਦੇ ਟੋਪ ਟੋਟੇ ਟੋਟੇ ਹੋ ਕੇ ਡਿੱਗ ਪਏ 7. ਗੁਰਜਾਂ ਦੇ ਮਾਰਨ ਨਾਲ 8. ਲੋਥਾਂ ਦੇ ਢੇਰ 9. ਛੁਰਿਆਂ ਨਾਲ ਜ਼ਖ਼ਮੀ ਹੋਏ 10. ਉਹ ਜੋਧੇ ਜਿਨ੍ਹਾਂ ਕਦੀ ਜ਼ਖ਼ਮ ਨਹੀਂ ਖਾਧਾ ਸੀ 11. ਵਾਰ ਕਰਨ ਲਈ ਬਾਂਹ ਚਲਣ ਲਗੀ 12. ਲਗਾਤਾਰ ਬਾਣ ਚਲਣ ਲਗੇ 13. ਛੱਤਰੀਆਂ ਨੇ ਰੋਹ ਖਾ ਕੇ 14. ਬਾਣ ਛੱਡੇ 15. ਬੁਛਾੜ, ਤੀਰਾਂ ਦੀ ਡਾਰ 16. ਤੀਰ ਅਜਾਈਂ ਜਾ ਰਹੇ ਹਨ 17. ਘੋੜੇ ਸਵਾਰ ਰਹਿਤ ਫਿਰਦੇ ਹਨ 18. ਜਿਵੇਂ ਹਾਥੀ ਆਪਸ ਵਿਚ ਦੰਦ ਫਸਾਈ ਜੁਟੇ ਹੋਣ 19. ਬੱਬਰ ਸ਼ੇਰ 20. ਉਲਝੇ ਹੋਏ 21. ਇਕ ਪਹਾੜੀ ਰਾਜਪੂਤ ਯੋਧਾ ਜਿਸ ਦਾ ਹੁਸੈਨੀ ਨਾਲ ਜੰਗ ਹੋਇਆ 22. ਆਪਣੇ ਸਰੀਰ ਉੱਤੇ ਸਹਾਰੇ

ਮਹਾਂ ਕੋਪਕੈ ਬੀਰ ਬ੍ਰਿੰਦੰ[1] ਸੰਘਾਰੇ ॥
ਬਡੋ[2] ਜੁਧ ਕੈ ਦੇਵ ਲੋਕੰ ਪਧਾਰੇ ॥੩੧॥
ਹਠਿਯੋ[3] ਹਿੰਮਤੰ[4] ਕਿਮੰਤੰ[5] ਲੈ ਕ੍ਰਿਪਾਨੰ ॥
ਲਏ ਗੁਰਜ ਚੱਲੰ ਸੁ ਜਲਾਲ ਖਾਨੰ ॥
ਹਠੇ[6] ਸੂਰਮਾ ਮੱਤ[7] ਜੋਧਾ ਜੁਝਾਰੰ ॥
ਪਰੀ ਕੁੱਟ ਕੁੱਟੰ ਉਠੀ[8] ਸਸਤ੍ਰ ਝਾਰੰ ॥੩੨॥

॥ ਰਸਾਵਲ ਛੰਦ ॥

ਜਸੰਵਾਲ[9] ਧਾਏ ॥ ਤੁਰੰਗੰ ਨਚਾਏ ॥
ਲਯੋ ਘੇਰ ਹੁਸੈਨੀ ॥ ਹਨਿਯੋ ਸਾਂਗ ਪੈਨੀ[10] ॥੩੩॥
ਤਿਨੂ[11] ਬਾਣ ਬਾਹੇ ॥ ਬਡੇ ਸੈਨ[12] ਗਾਹੇ ॥
ਜਿਸੈ ਅੰਗਿ ਲਾਗਿਯੋ ॥ ਤਿਸੈ ਪ੍ਰਾਣ ਤਯਾਗਯੋ ॥੩੪॥
ਜਬੈ ਘਾਵ ਲਾਗਯੋ ॥ ਤਬੈ ਕੋਪ ਜਾਗਯੋ ॥
ਸੰਭਾਰੀ ਕਮਾਣੰ ॥ ਹਣੈ ਬੀਰ ਬਾਣੰ ॥੩੫॥
ਚਹੂੰ[13] ਓਰ ਢੂਕੇ ॥ ਮੁਖੰ[14] ਮਾਰ ਕੂਕੇ ॥
ਨ੍ਰਿਭੈ ਸਸਤ੍ਰ ਬਾਹੈਂ ॥ ਦੋਊ ਜੀਤ ਚਾਹੈਂ ॥੩੬॥
ਰਿਸੇ[15] ਖਾਨਜਾਦੇ ॥ ਮਹਾਂ ਮੱਦ ਮਾਦੇ ॥
ਮਹਾਂ ਬਾਣ ਬਰਖੇ ॥ ਸਭੈ ਸੂਰ ਹਰਖੇ ॥੩੭॥
ਕਰੈ[16] ਬਾਣ ਅਰਚਾ ॥ ਧਨੁਰ[17] ਬੇਦ ਚਰਚਾ ॥
ਸੁ ਸਾਂਗੰ[18] ਸਮ੍ਹਾਲੰ ॥ ਕਰੈ[19] ਤਉਨ ਠਾਮੰ ॥੩੮॥
ਬਲੀ ਬੀਰ ਰੁੱਝੇ ॥ ਸਮੂਹ ਸਸਤ੍ਰ ਜੁੱਝੇ ॥
ਲਗੈ ਧੀਰ ਧੱਕੈ ॥ ਕਿਪਾਣੰ ਝੱਨਕੈ ॥੩੯॥
ਕੜਕੈ ਕਮਾਣੰ ॥ ਝਣੰਕੈ ਕ੍ਰਿਪਾਣੰ ॥
ਕੜੰਕਾਰ ਛੁੱਟੈ ॥ ਝਣੰਕਾਰ ਉਠੈ ॥੪੦॥

---

1. ਬਹੁਤ ਸਾਰੇ ਮਾਰੇ 2. ਬਹੁਤ ਯੁੱਧ ਕਰ ਕੇ 3. ਹੱਠੀ, ਹਠੀਲੇ 4. ਹਿੰਮਤ, ਇਕ ਰਾਜਪੂਤ ਯੋਧਾ 5. ਕਿੰਮਤ, ਇਕ ਪਹਾੜੀ ਸਰਦਾਰ 6. ਹੱਠੀਆਂ 7. ਮਸਤ, ਮਤਿਆ ਹੋਇਆ 8. ਸ਼ਸਤ੍ਰਾਂ ਦੇ ਟਕਰਾਉਣ ਨਾਲ ਚੰਗਿਆੜੇ ਨਿਕਲਣ ਲਗੇ 9. ਜਸਵਾਲੀਏ, ਕਟੋਚ ਰਾਜਪੂਤ 10. ਤਿੱਖੀ 11. ਉਨ੍ਹਾਂ ਨੇ 12. ਵੱਡੀ ਫ਼ੌਜ ਨੂੰ ਮਾਰਿਆ 13. ਚਵ੍ਹਾਂ ਪਾਸੇ ਢੂਕੇ 14. ਮੂੰਹੋ 'ਮਾਰ ਮਾਰ' ਕੂਕਦੇ 15. ਗੁੱਸੇ ਵਿਚ ਆਏ 16. ਬਾਣਾਂ ਦੀ ਝੜੀ ਲਾ ਦਿਤੀ 17. ਧਨੁੱਖ ਬੇਦ ਚਰਚਾ ਵਾਂਙ ਆਵਾਜ਼ਾਂ ਕਢਦੇ ਹਨ 18. ਉਹ ਨੇਜ਼ਾ ਸੰਭਾਲਦੇ ਹਨ 19. ਉਨ੍ਹਾਂ ਦਾ ਨਿਸ਼ਾਨਾ ਬੰਨ੍ਹਦੇ ਸਨ

ਹਠੀ ਸਸਤ੍ਰ ਝਾਰੈ ॥ ਨਾ ਸੰਕਾ ਬਿਚਾਰੈ ॥
ਕਰੈ ਤੀਰ ਮਾਰੰ ॥ ਫਿਰੈ[1] ਲੋਹ ਧਾਰੰ ॥੪੧॥
ਨਦੀ ਸ੍ਰੋਣ[2] ਪੂਰੰ ॥ ਫਿਰੈ ਗੈਣ[3] ਹੂਰੰ ॥
ਉਭੈ[4] ਖੇਤ[5] ਪਾਲੰ ॥ ਬਕੈ[6] ਬਿੱਕਰਾਲੰ ॥੪੨॥

॥ ਪਾਧੜੀ ਛੰਦ ॥

ਤਹ ਹੜ ਹੜਾਇ ਹੱਸੇ ਮਸਾਣ[7] ॥
ਲਿੱਟੇ ਗਜਿੰਦ੍ਰ[8] ਛੁੱਟੇ ਕਿਕਾਣ[9] ॥
ਜੁੱਟੇ ਸੁ ਬੀਰ ਤਹ ਕੜਕ ਜੰਗ ॥
ਛੁੱਟੀ ਕ੍ਰਿਪਾਣ ਬੁੱਠੇ[10] ਖਤੰਗ ॥੪੩॥
ਡਾਕਟ[11] ਡਹਿਕ[12] ਚਾਵਡ[13] ਚਿਕਾਰ[14] ॥
ਕਾਕੰ[15] ਕਹੱਕਿ ਬੱਜੇ ਦੁਧਾਰ ॥
ਖੋਲੰ[16] ਖੜਕਿ ਤੁਪਕਿ ਤੜਾਕਿ ॥
ਸੈਥੰ ਸੜੱਕ ਧੱਕੰ[17] ਧਹਾਕਿ ॥੪੪॥

॥ ਭੁਜੰਗ ਛੰਦ ॥

ਤਹਾ ਆਪ ਕੀਨੋ ਹੁਸੈਨੀ ਉਤਾਰੰ ॥
ਸਭੂ ਹਾਥ ਬਾਣੰ ਕਮਾਣੰ ਸੰਭਾਰੰ ॥
ਰੁਪੇ[18] ਖਾਨ ਖੂਨੀ ਕਰੈ ਲਾਗ ਜੁੱਧੰ ॥
ਮੁਖੰ ਰਕਤ ਨੈਣੰ ਭਰੇ ਸੂਰ ਕ੍ਰੁੱਧੰ ॥੪੫॥
ਜਗਿਯੋ ਜੰਗ ਜਾਲਮ ਸੁ ਜੋਧੰ ਜੁਝਾਰੰ ॥
ਬਹੇ ਬਾਣ ਬਾਂਕੇ ਬੱਰਛੀ ਦੁਧਾਰੰ ॥
ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ ॥
ਧਕਾ ਧਕਿ ਸੈਥੰ ਕ੍ਰਿਪਾਨੰ ਝਨੰਕੇ ॥੪੬॥
ਭਏ ਢੋਲ ਢੰਕਾਰ ਨਾਜਦੰ ਨਫੀਰੰ[19] ॥

---

1. ਲੋਹੇ ਦੀਆਂ ਧਾਰਾਂ (ਤਲਵਾਰਾਂ ਦੇ ਵਾਰ) ਸਰੀਰਾਂ ਵਿਚਦੀ ਫਿਰ ਜਾਂਦੀਆਂ ਸਨ 2. ਲਹੂ 3. ਆਕਾਸ਼ ਵਿਚ 4. ਦੋਵੇਂ 5. ਯੁੱਧ ਦੀ ਪਾਲਨਾ ਕਰਨ ਵਾਲੇ ਸੈਨਿਕ 6. ਭਿਆਨਕ ਬੋਲ ਬੋਲਦੇ ਹਨ 7. ਭੂਤ, ਪ੍ਰੇਤ 8. ਹਾਥੀ (ਲੇਟੇ ਪਏ ਹਨ) 9. ਘੋੜੇ (ਛੁੱਟੇ ਫਿਰਦੇ ਹਨ) 10. ਵੁੱਠੇ, ਵਰ੍ਹੇ (ਮੀਂਹ ਵਾਂਙ) 11. ਡਾਕਿਨੀ, ਡੈਣ 12. ਡਕਾਰਦੀਆਂ ਹਨ 13. ਇੱਲਾਂ, ਗਿੱਧਾਂ 14. ਚੀਕਦੀਆਂ 15. ਕਾਉਂ ਕਾਂ ਕਾਂ ਕਰਦੇ 16. ਲੋਹੇ ਦੇ ਟੋਪ ਖੜਕਦੇ 17. ਧਕਮ ਧੱਕਾ ਹੋਇਆ 18. ਜਮ ਗਏ, ਜਮ ਕੇ 19. ਨਫੀਰੀਆਂ ਵੱਜਣ ਲਗੀਆਂ

ਉਠੈ ਬਾਹੁ ਆਘਾਤ ਗੱਜੇ ਸੁਬੀਰੰ ॥
ਨਵੰ[1] ਨੱਦ ਨੀਸਾਨ[2] ਬੱਜੇ ਅਪਾਰੰ ॥
ਰੁਲੇ[3] ਤੱਛ ਮੁਛੰ ਉਠੀ ਸਸਤ੍ਰ ਝਾਰੰ ॥੪੭॥
ਟਕਾ ਟੁੱਕ ਟੋਪੰ ਢਕਾ ਢੁਕ ਢਾਲੰ ॥
ਮਹਾਂ ਬੀਰ ਬਾਨੈਤ[4] ਬੰਕੈ ਬਿਕ੍ਰਾਲੰ ॥
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ॥
ਨਚੀ ਡਾਕਿਣੀ ਜੋਗਣੀ ਉਰਧ[5] ਹੇਤੰ ॥੪੮॥
ਛੁਟੀ[6] ਜੋਗ ਤਾਰੀ ਮਹਾਂ[7] ਰੁਦ੍ਰ ਜਾਗੇ ॥
ਡਗਿਯੋ[8] ਧਿਆਨ ਬ੍ਰਹਮੰ ਸਭੇ ਸਿੱਧ ਭਾਗੇ ॥
ਹਸੇ ਕਿੰਨਰੰ[9] ਜੱਛ[10] ਬਿੱਦਿਆ[11] ਧਰੇਯੰ ॥
ਨਚੀ ਅੱਛਰਾ[12] ਪੱਛਰਾ[13] ਚਾਰਣੇਯੰ[14] ॥੪੯॥
ਪਰਿਓ ਘੋਰ ਜੁੱਧੰ ਸੁ ਸੈਨਾ ਪਰਾਨੀ[15] ॥
ਤਹਾਂ ਖਾਂ ਹੁਸੈਨੀ ਮੰਡਿਓ[16] ਬੀਰ ਬਾਨੀ ॥
ਉਤੈ[17] ਬੀਰ ਧਾਏ ਸੁ ਬੀਰੰ ਜਸ੍ਵਾਰੰ[18] ॥
ਸਬੈ ਬਿਉਤ[19] ਡਾਰੇ ਬਗਾਸੇ[20] ਅਸ੍ਵਾਰੰ ॥੫੦॥
ਤਹਾਂ ਖਾਂ ਹੁਸੈਨੀ ਰਹਿਓ ਏਕ[21] ਠਾਢੰ ॥
ਮਨੋ[22] ਜੁੱਧ ਖੰਭੰ ਰਣੰ ਭੂਮ ਗਾਡੰ ॥
ਜਿਸੈ ਕੋਪ ਕੈ ਕੈ ਹਠੀ ਬਾਣਿ ਮਾਰਿਓ ॥
ਤਿਸੈ ਛੇਦ ਕੈ ਪੈਲ[23] ਪਾਰੇ ਪਧਾਰਿਓ ॥੫੧॥
ਸਹੇ ਬਾਣ ਸੂਰੰ ਸਭੈ ਆਣ ਢੂਕੈ ॥
ਚਹੂੰ ਓਰ ਤੇ ਮਾਰ ਹੀ ਮਾਰ ਕੂਕੈ ॥

---

1. ਨੌਂ ਨਾਦ ਵੱਜੇ 2. ਧੌਂਸੇ ਖੜਕੇ 3. ਵੱਢੇ ਟੁੱਕੇ ਰੁਲਦੇ ਸਨ 4. ਬਾਣ ਚਲਾਉਣ ਵਾਲੇ 5. ਉਤਾਹਾਂ ਉਡਣ ਲਈ 6. ਤਾੜੀ ਛੁੱਟ ਗਈ, ਸਮਾਧੀ ਖੁਲ੍ਹ ਗਈ 7. ਸ਼ਿਵਜੀ 8. ਡੋਲ ਗਿਆ 9. ਸੁਰਗ ਦੇ ਗੰਧਰਬ 10. ਯਕਸ਼, ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ 11. ਵਿਦਿਆਧਰ, ਦੇਵਤਿਆਂ ਦੀ ਇਕ ਜਾਤੀ ਜੋ ਪ੍ਰਿਥਵੀ ਅਤੇ ਸੁਰਗ ਦੇ ਮੱਧ ਰਹਿੰਦੀ ਹੈ 12. ਅਪਸਰਾਂ, ਪਰੀਆਂ 13. ਗੰਧਰਵਾਂ ਦੀਆਂ ਇਸਤਰੀਆਂ 14. ਭੱਟਾਂ ਦੀਆਂ ਇਸਤਰੀਆਂ 15. ਨੱਸ ਉਠੀ 16. ਰਣ ਮੰਡਿਆ 17. ਓਧਰ, ਉਸ ਪਾਸੇ 18. ਜਸਵਾਲੀਏ 19. ਵਿਉਂਤਰ ਦਿਤੇ, ਪਾੜ ਸੁੱਟੇ 20. ਸਵਾਰ ਵਗਾਹ ਮਾਰੇ 21. ਇਕ ਥਾਂ 22. ਮਾਨੋ ਰਣਭੂਮੀ ਵਿਚ ਜੁੱਧ ਦਾ ਥੰਮਾ ਗੱਡਿਆ ਹੋਇਆ ਹੈ 23. ਆਰ ਪਾਰ ਨਿਕਲ ਜਾਂਦਾ ਹੈ

ਭਲੀ ਭਾਂਤਿ ਸੋ ਅਸਤ੍ਰ ਅਉ ਸਸਤ੍ਰ ਝਾਰੇ ॥
ਗਿਰੇ ਭਿਸਤ[1] ਕੋ ਖਾਂ ਹੁਸੈਨੀ ਸਿਧਾਰੇ ॥੫੨॥

॥ ਦੋਹਰਾ ॥

ਜਬੈ ਹੁਸੈਨੀ ਜੂਝਿਓ ਭਯੋ ਸੂਰ ਮਨ ਰੋਸੁ ॥
ਭਾਜਿ ਚਲੇ ਅਵਰੇ ਸਭੈ ਉਠਿਓ ਕਟੋਚਨ ਜੋਸੁ ॥੫੩॥

॥ ਚੌਪਈ ॥

ਕੋਪਿ[2] ਕਟੋਚਿ ਸਬੈ ਮਿਲਿ ਧਾਏ ॥
ਹਿੰਮਤਿ ਕਿੰਮਤ ਸਹਿਤ ਰਿਸਾਏ ॥
ਹਰੀ ਸਿੰਘ ਤਬ ਕੀਯਾ ਉਠਾਨਾ ॥
ਚੁਨਿ ਚੁਨਿ ਹਨੇ ਪਖਰੀਯਾ[3] ਜੁਆਨਾ ॥੫੪॥

॥ ਨਰਾਜ ਛੰਦ ॥

ਤਬੈ ਕਟੋਚ ਕੋਪੀਅੰ ॥ ਸੰਭਾਰ[4] ਪਾਵ ਰੋਪੀਅੰ ॥
ਸਰੱਕ[5] ਸਸਤ੍ਰ ਝਾਰਹੀ ॥ ਸੁ ਮਾਰਿ ਮਾਰਿ ਉਚਾਰਹੀ ॥੫੫॥
ਚੰਦੇਲ[6] ਚੋਪੀਯੰ[7] ਤਬੈ ॥ ਰਿਸਾਤ[8] ਧਾਤ ਭੇ ਸਬੈ ॥
ਜਿਤੇ[9] ਗਏ ਸੁ ਮਾਰੀਯੰ ॥ ਬਚੈ[10] ਤਿਤੇ ਸਿਧਾਰੀਯੰ ॥੫੬॥

॥ ਦੋਹਰਾ ॥

ਸਾਤ ਸਵਾਰਨ ਕੇ ਸਹਿਤ ਜੂਝੇ ਸੰਗਤਿ ਰਾਇ ॥
ਦਰਸੋ[11] ਸੁਨਿ ਜੂਝੇ ਤਿਨੈ ਬਹੁਤ ਜੁੱਝਤ ਭਯੋ ਆਇ ॥੫੭॥
ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ ॥
ਕੇਤਨ ਕੇ ਤਨਿ ਘਾਇ ਸਹਿ ਕੇਤਨਿ ਕੈ ਤਨਿ ਝਾਰ ॥੫੮॥
ਬਾਜ[12] ਤਹਾਂ ਜੂਝਤ ਭਯੋ ਹਿੰਮਤ ਗਯੋ[13] ਪਰਾਇ ॥
ਲੋਥ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰ[14] ਰਾਇ ॥੫੯॥

॥ ਰਸਾਵਲ ਛੰਦ ॥

ਬਲੀ ਬੈਰ ਰੁੱਝੈ ॥ ਸਮੁਹਿ[15] ਸਾਰ ਜੁੱਝੈ ॥

---

1. ਬਹਿਸ਼ਤ, ਸੁਰਗਾਂ (ਨੂੰ) 2. ਕ੍ਰੋਧ ਵਿਚ ਆ ਕੇ, ਗ਼ੁੱਸੇ ਵਿਚ ਆ ਕੇ 3. ਘੋੜ ਚੜ੍ਹੇ 4. ਸੰਭਲ ਕੇ ਪੈਰ ਜਮਾ ਲਏ, ਜਮ ਗਿਆ 5. ਸੜੱਕ ਦੇ ਕੇ 6. ਇਕ ਰਾਜਪੂਤ ਜਾਤੀ, ਚੰਦੇਲ 7. ਚਾਉ ਵਿਚ ਆਇਆ 8. ਗ਼ੁੱਸਾ ਖਾ ਕੇ ਸਾਰੇ ਧਾਏ 9. ਜਿੰਨੇ ਵੀ 10. ਬਚੇ ਉਹ ਹੀ ਜਿਹੜੇ ਭਜ ਗਏ 11. ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸੇਵਕ, ਜੋ ਇਸ ਜੰਗ ਵਿਚ ਸ਼ਹੀਦ ਹੋਇਆ 12. ਘੋੜਾ 13. ਪਰੇ ਹੋ ਗਿਆ 14. ਵੈਰੀਆਂ ਦਾ ਰਾਜਾ 15. ਸਨਮੁਖ, ਸਾਹਮਣੇ ਹੋ ਕੇ

ਕ੍ਰਿਪਾ ਰਾਮਿ ਗਾਜੀ ॥ ਲਰਿਓ ਸੈਨ ਭਾਜੀ ॥੬੦॥
ਮਹਾਂ ਸੈਨ ਗਾਹੈ ॥ ਨ੍ਰਿਭੈ ਸਸਤ੍ਰ ਬਾਹੈ ॥
ਘਨਿਯੋ[1] ਕਾਲਿ ਕੈਕੈ ॥ ਚਲੈ ਜੱਸ ਲੈਕੈ ॥੬੧॥
ਬਜੇ ਸੰਖ ਨਾਦੰ ॥ ਸੁਰੰ ਨਿਰ[2] ਬਿਖਾਦੰ ॥
ਬਜੇ[3] ਡੌਰ ਡੱਢੰ ॥ ਹਠੇ ਸਸਤ੍ਰ ਕੱਢੰ ॥੬੨॥
ਪਰੀ ਭੀਰ ਭਾਰੀ ॥ ਜੁਝੈ ਛਤ੍ਰ ਧਾਰੀ ॥
ਮੁਖੰ ਮੁੱਛ ਬੰਕੰ ॥ ਮੰਡੇ[4] ਬੀਰ ਹੰਕੰ ॥੬੩॥
ਮੁਖੰ ਮਾਰਿ ਬੋਲੈ ॥ ਰਣੰ ਭੂਮਿ ਡੋਲੈ ॥
ਹਥਿਆਰੰ ਸੰਭਾਰੈ ॥ ਉਭੈ[5] ਬਾਜ ਡਾਰੈ ॥੬੪॥

॥ ਦੋਹਰਾ ॥

ਰਣ ਜੁਝਤ ਕਿਰਪਾਲ ਕੇ ਨਾਚਤ ਭਯੋ ਗੁਪਾਲ ॥
ਸੈਨ ਸਬੈ ਸਿਰਦਾਰ ਦੈ ਭਾਜਤ ਭਈ ਬਿਹੋਲ ॥੬੫॥
ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੂਝੰਤ ॥
ਭਾਜਿ ਚਲੈ ਜੋਧਾ ਸਬੈ ਜਿਮ[6] ਦੇ ਮੁਕਟ ਮਹੰਤ ॥੬੬॥

॥ ਚੌਪਈ ॥

ਇਹ ਬਿਧ ਸਤ੍ਰ ਸਬੈ ਚੁਨਿ ਮਾਰੇ ॥
ਗਿਰੇ ਆਪਨੇ ਸੂਰ ਸੰਭਾਰੇ ॥
ਤਹ ਘਾਇਲ ਹਿੰਮਤ ਕੱਹ ਲਹਾ[7] ॥
ਰਾਮ ਸਿੰਘ ਗੋਪਾਲ ਸਿਉਂ ਕਹਾ ॥੬੭॥
ਜਿਨ ਹਿੰਮਤ ਅਸ ਕਲਹ ਬਢਾਯੋ ॥
ਘਾਇਲ ਆਜ ਹਾਥ ਵਹ ਆਯੋ ॥
ਜਬ ਗੁਪਾਲ ਐਸੇ ਸੁਨਿ ਪਾਵਾ ॥
ਮਾਰਿ ਦੀਓ ਜੀਅਤ ਨ ਉਠਾਵਾ ॥੬੮॥
ਜੀਤ ਭਈ ਰਨ ਭਯੋ ਉਝਾਰਾ[8] ॥
ਸਿਮ੍ਰਿਤਿ[9] ਕਰਿ ਸਭ ਘਰੋਂ ਸਿਧਾਰਾ ॥

---

1. ਬਹੁਤਿਆਂ ਨੂੰ ਮਾਰ ਮਾਰ 2. ਇਕ ਰਸ, ਲਗਾਤਾਰ 3. ਡੌਰੂ ਤੇ ਢੱਡਾਂ ਵੱਜਦੀਆਂ ਸਨ 4. ਹੰਕਾਰੀ ਬੀਰਾਂ ਨੇ ਰਣ ਮੰਡਿਆ 5. ਦੋਹਾਂ ਪਾਸਿਆਂ ਤੋਂ ਘੋੜੇ ਆਹਮੋ-ਸਾਹਮਣੇ ਲਿਆਂਦੇ 6. ਜਿਸ ਤਰ੍ਹਾਂ 7. ਲੱਭਾ 8. ਉਜਾੜਾ, ਖਾਲੀ ਹੋ ਗਿਆ ਹੈ 9. ਯਾਦ ਕਰ ਕੇ

ਰਾਖਿ ਲੀਯੋ ਹਮ ਕੋ ਜਗਰਾਈ[1] ॥
ਲੋਹ[2] ਘਟਾ ਅਨਤੈ[3] ਬਰਸਾਈ ॥੬੯॥

ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਹੁਸੈਨੀ ਬਧ[4] ਕ੍ਰਿਪਾਲ ਹਿਮੰਤ ਸੰਗਤੀਆ
ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ ਮਸਤੁ
ਸੁਭ ਮਸਤੁ॥੧੧॥ ਅਫਜੂ ॥੪੨੩॥

॥ ਚੌਪਈ ॥

ਜੁੱਧ ਭਯੋ ਇਹ ਭਾਂਤਿ ਅਪਾਰਾ ॥
ਤੁਰਕਨ ਕੋ ਮਾਰਿਓ ਸਿਰਦਾਰਾ ॥
ਰਿਸ[5] ਤਨ ਖਾਨ ਦਿਲਾਵਰ ਤਏ[6] ॥
ਇਤੈ[7] ਸਊਰ[8] ਪਠਾਵਤ[9] ਭਏ ॥੧॥
ਉਤੇ[10] ਪਠਿਓ ਉਨ ਸਿੰਘ[11] ਜੁਝਾਰਾ ॥
ਤਿਹ[12] ਭਲਾਨ ਤੇ ਖੇਦ ਨਿਕਾਰਾ ॥
ਇਤਿ ਗਜ ਸਿੰਘ ਪੰਮਾ[13] ਦਲ[14] ਜੋਰਾ ॥
ਧਾਇ ਪਰੇ ਤਿਨ ਊਪਰ ਭੋਰਾ[15] ॥੨॥
ਉਤੈ[16] ਜੁਝਾਰ ਸਿੰਘ ਭਯੋ[17] ਆਡਾ ॥
ਜਿਮ ਰਨ ਖੰਭ ਭੂਮਿ ਰਨਿ ਗਾਡਾ ॥
ਗਾਡਾ[18] ਚਲੇ ਨ ਹਾਡਾ[19] ਚਲਿ ਹੈ ॥
ਸਾਮੁਹਿ[20] ਸੇਲ[21] ਸਮਰ[22] ਮੋ ਝਲਿ ਹੈ ॥੩॥
ਬਾਟ[23] ਚੜੇ ਦਲ ਦੋਊ ਜੁਝਾਰਾ ॥
ਉਤੈ ਚੰਦੇਲ ਇਤੈ ਜਸਵਾਰਾ ॥
ਮੰਡਿਓ ਬੀਰ ਖੇਤ ਮੋ ਜੁੱਧਾ ॥
ਉਪਜਿਉ ਸਮਰਸੂਰ[24] ਮਨ ਕ੍ਰੁੱਧਾ ॥੪॥

---

1. ਜਗਤ ਦਾ ਮਾਲਕ, ਵਾਹਿਗੁਰੂ 2. ਸ਼ਸਤ੍ਰਾਂ ਦੀ ਘਟਾ, ਹਥਿਆਰਾਂ ਦਾ ਮੀਂਹ 3. ਹੋਰ ਥਾਂ 4. ਮਾਰਿਆ ਜਾਣਾ 5. ਗੁੱਸਾ ਖਾ ਕੇ 6. ਤੱਤਾ ਹੋਇਆ 7. ਇਸ ਪਾਸੇ 8. ਸਵਾਰ, ਘੋੜ ਚੜ੍ਹੇ 9. ਭੇਜੇ ਗਏ 10. ਓਧਰ 11. ਜੁਝਾਰ ਸਿੰਘ ਪਹਾੜੀਆ 12. ਉਸ ਨੂੰ ਭਲਾਨ ਨਗਰ ਤੋਂ ਬੁਰੀ ਤਰ੍ਹਾਂ ਕੱਢ ਦਿਤਾ 13. ਪਰਮਾਨੰਦ, ਰਾਜਾ ਭੀਮ ਚੰਦ ਕਹਲੂਰੀ ਦਾ ਪਰੋਹਿਤ ਤੇ ਵਕੀਲ 14. ਦਲ ਜੋੜਿਆ, ਸੈਨਾ ਇਕੱਠੀ ਕੀਤੀ 15. ਸਵੇਰੇ 16. ਓਸ ਪਾਸੇ 17. ਖਲੋ ਗਿਆ 18. ਗੱਡਿਆ ਹੋਇਆ ਥੰਮ 19. ਇਕ ਰਾਜਪੂਤ ਜਾਤਿ, ਭਾਨੁਰਾਜ ਦੀ ਕੁਲ ਦੇ ਰਾਜਪੂਤ 20. ਸਨਮੁਖ ਹੋ ਕੇ 21. ਬਰਛਾ, ਸੇਲਾ 22. ਜੰਗ ਵਿਚ 23. ਦੋ ਦਲਾਂ ਵਿਚ ਵੰਡ ਕੇ ਚੜੇ 24. ਜੰਗ ਦੇ ਸੂਰਮੇ, ਯੋਧੇ

ਕੋਪ ਭਰੇ ਦੋਊ ਦਿਸ ਭਟ[1] ਭਾਰੇ ॥
ਇਤੈ ਚੰਦੇਲ ਉਤੈ ਜਸਵਾਰੈ ॥
ਢੋਲ ਨਗਾਰੇ ਬਜੇ ਅਪਾਰਾ ॥
ਭੀਮ ਰੂਪ ਭੈਰੋ ਭਭਕਾਰਾ ॥੫॥

॥ ਰਸਾਵਲ ਛੰਦ ॥

ਧੁਣੰ ਢੋਲ ਬੱਜੇ ॥ ਮਹਾਂ ਸੂਰ ਗੱਜੇ ॥
ਕਰੇ ਸਸਤ੍ਰ ਘਾਵੰ ॥ ਚੜੇ ਚਿੱਤ ਚਾਵੰ ॥੬॥
ਨ੍ਰਿਭੈ ਬਾਜ[2] ਡਾਰੈ ॥ ਪਰੱਘੈ[3] ਪ੍ਰਹਾਰੈ ॥
ਕਰੇ ਤੇਗ ਘਾਯੰ ॥ ਜੜੇ ਚਿੱਤ ਚਾਯੰ ॥੭॥
ਬਕੈ ਮਾਰ ਮਾਰੰ ॥ ਨ ਸੰਕਾ ਬਿਚਾਰੰ ॥
ਰੁਲੈ ਤੱਛ ਮੁਛੰ ॥ ਕਰੈ ਸੁਰਗ ਇੱਛੰ ॥੮॥

॥ ਦੋਹਰਾ ॥

ਨੈਕ[4] ਨ ਰਨ ਤੇ ਮੁਰਿ[5] ਚਲੈ ਕਰੈ ਨਿਡਰ ਹ੍ਵੈ ਘਾਇ ॥
ਗਿਰ ਗਿਰ ਪਰੈ ਪਵੰਗ[6] ਤੇ ਬਰੇ[7] ਬਰੰਗਨ[8] ਜਾਇ ॥੯॥

॥ ਚੌਪਈ ॥

ਇਹ ਬਿਧ ਹੋਤ ਭਯੋ ਸੰਗ੍ਰਾਮਾ ॥
ਜੂਝੇ[9] ਚੰਦਨ ਰਾਇਨ ਨਾਮਾ ॥
ਤਬ ਜੁਝਾਰ ਏਕਲ[10] ਹੀ ਧਯੋ ॥
ਬੀਰਨ ਘੇਰਿ ਦਸੋ ਦਿਸ ਲਯੋ ॥੧੦॥

॥ ਦੋਹਰਾ ॥

ਧਸਿਯੋ ਕਟ ਤ੍ਰ[11] ਮੈਂ ਝਟਕ[12] ਦੈ ਕਛੂ ਨ ਸੰਕ ਬਿਚਾਰ ॥
ਗਾਹਤ ਤ ਜੇ ਸੁਭਟਨ[13] ਬਡੇ ਬਾਹਿਤ ਭਯੋ ਹਥਿਆਰ ॥੧੧॥

॥ ਚੌਪਈ ॥

ਇਹ ਬਿਧਿ ਘਣੇ[14] ਘਰਨ ਕੋ ਗਾਰਾ ॥
ਭਾਂਤਿ ਭਾਂਤਿ ਕੇ ਕਰਿ ਹਥਿਆਰਾ ॥

---

1. ਵੱਡੇ ਰਾਜਪੂਤ 2. ਘੋੜੇ ਜੰਗ ਵਿਚ ਸੁੱਟ ਦਿਤੇ 3. ਲੋਹੇ ਦਾ ਡੰਡਾ, ਲੋਹ ਮੂਸਲਾ 4. ਥੋੜਾ ਵੀ 5. ਮੁੜ ਚਲੇ 6. ਘੋੜਿਆਂ ਤੋਂ 7. ਵਰਦੇ ਹਨ, ਪਰਣਾਉਂਦੇ ਹਨ 8. ਅਪੱਸਰਾਂ ਨੂੰ, ਬੀਰਾਂਗਣਾਂ ਨੂੰ 9. ਚੰਦਨ ਰਾਏ ਮਰ ਗਿਆ 10. ਇਕੱਲਾ ਹੀ 11. ਫ਼ੌਜ ਵਿਚ 12. ਝੱਟ ਪੱਟ 13. ਵੱਡੇ ਸੂਰਬੀਰਾਂ ਨੂੰ 14. ਬਹੁਤੇ ਘਰਾਂ ਨੂੰ ਗਾਲਿਆ

ਚੁਨਿ ਚੁਨਿ ਬੀਰ ਪਖਰੀਆ[1] ਮਾਰੇ ॥
ਅੰਤਿ[2] ਦੇਵ ਪੁਰ ਆਪ ਪਧਾਰੇ ॥੧੨॥
ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਜੁਝਾਰ ਸਿੰਘ ਜੁਧ ਬਰਨੰਨ ਨਾਮ ਦ੍ਵਾਦਸਮੋ[3]
ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੨॥ ਅਫਜੂ ॥੪੩੫॥

ਸਾਹਿਜਾਦੇ[4] ਕੋ ਆਗਮਨ ਮਦ੍ਰ[5] ਦੇਸ ॥ਚੌਪਈ॥

ਇਹ ਬਿਧਿ ਸੋ ਬਧ[6] ਭਯੋ ਜੁਝਾਰਾ ॥
ਆਨ ਬਸੇ ਤਬ ਧਾਮ[7] ਲੁਝਾਰਾ[8] ॥
ਤਬ ਅਉਰੰਗ[9] ਮਨ[10] ਮਾਂਹਿ ਰਿਸਾਵਾ ॥
ਮੱਦ੍ਰ ਦੇਸ ਕੋ ਪੂਤ ਪਠਾਵਾ[11] ॥੧॥
ਤਿੱਹ ਆਵਤ ਸਭ ਲੋਕ ਡਰਾਨੇ ॥
ਬਡੇ ਬਡੇ ਗਿਰ[12] ਹੇਰ[13] ਲੁਕਾਨੇ ॥
ਹਮਹੂੰ[14] ਲੋਗਨ ਅਧਿਕ ਡਰਾਯੋ ॥
ਕਾਲ ਕਰਮ ਕੋ ਮਰਮ[15] ਨ ਪਾਯੋ ॥੨॥
ਕਿਤਕ[16] ਲੋਕ ਤਜਿ ਸੰਗਿ ਸਿਧਾਰੇ ॥
ਜਾਇ ਬਸੇ ਗਿਰਵਰ[17] ਜਹਿ ਭਾਰੇ ॥
ਚਿਤ ਮੂਜੀਯਨ[18] ਕੋ ਅਧਿਕ ਡਰਾਨਾ ॥
ਤਿਨੈ ਉਬਾਰ[19] ਨ ਅਪਨਾ ਜਾਨਾ ॥੩॥
ਤਬ ਅਉਰੰਗ ਜੀਅ[20] ਮਾਂਝ ਰਿਸਾਏ ॥
ਏਕ ਅਹਦੀਆ[21] ਈਹਾਂ ਪਠਾਏ ॥
ਹਮ ਤੇ ਭਾਜਿ ਬਿਮੁਖ ਜੇ ਗਏ ॥
ਤਿਨਕੇ ਧਾਮ[22] ਗਿਰਾਵਤ ਭਏ ॥੪॥
ਜੇ ਅਪਨੇ ਗੁਰ ਤੇ ਮੁਖ[23] ਫਿਰਹੈਂ ॥
ਈਹਾਂ ਊਹਾਂ ਤਿਨ ਕੇ ਗ੍ਰਿਹਿ ਗਿਰਿਹੈਂ ॥

---

1. ਘੋੜ ਸਵਾਰ 2. ਅਖ਼ੀਰ ਦੇਵਪੁਰੀ ਨੂੰ ਚਲੇ ਗਏ 3. ਬਾਰ੍ਹਵਾਂ 4. ਸ਼ਹਿਜ਼ਾਦਾ ਮੁਅਜ਼ਮ, ਔਰੰਗਜ਼ੇਬ ਦਾ ਵੱਡਾ ਪੁੱਤਰ ਬਹਾਦਰ ਸ਼ਾਹ 5. ਪੰਜਾਬ 6. ਮਾਰਿਆ ਗਿਆ ਜੁਝਾਰ ਸਿੰਘ ਪਹਾੜੀਆ 7. ਘਰਾਂ ਵਿਚ 8. ਲੜਾਕੇ ਸੂਰਮੇ 9. ਬਾਦਸ਼ਾਹ ਔਰੰਗਜ਼ੇਬ 10. ਮਨ ਵਿਚ ਗ਼ੁੱਸਾ ਖਾਧਾ 11. ਭੇਜਿਆ 12. ਪਹਾੜ 13. ਵੇਖ ਕੇ ਲੁਕ ਗਏ 14. ਸਾਨੂੰ ਵੀ 15. ਭੇਤ 16. ਬਹੁਤ ਸਾਰੇ ਲੋਕ 17. ਵੱਡੇ ਪਹਾੜਾਂ ਵਿਚ 18. ਕਾਇਰ, ਡਰਪੋਕ 19. ਬਚਾਉ 20. ਚਿਤ ਵਿਚ, ਦਿਲ ਅੰਦਰ 21. ਸਿਪਾਹੀ 22. ਘਰ 23. ਮੂੰਹ ਫੇਰ ਲੈਂਦੇ ਹਨ, ਬੇਮੁਖ ਹੋ ਜਾਂਦੇ ਹਨ

ਇਹਾਂ[1] ਉਪਹਾਸ ਨ ਸੁਰ[2] ਪੁਰ ਬਾਸਾ ॥
ਸਭ ਬਾਤਨ ਤੇ ਰਹੇ ਨਿਰਾਸਾ ॥੫॥
ਦੂਖ ਭੂਖ ਤਿਨ ਕੋ ਰਹੈ ਲਾਗੀ ॥
ਸੰਤ ਸੇਵ ਤੇ ਜੋ ਹੈ ਤਿਆਗੀ ॥
ਜਗਤ ਬਿਖੈ ਕੋਈ ਕਾਮ ਨ ਸਰਹੀ ॥
ਅੰਤਹਿ ਕੁੰਡ ਨਰਕ ਕੀ ਪਰਹੀ[3] ॥੬॥
ਤਿਨ ਕੋ ਸਦਾ ਜਗਤ ਉਪਹਾਸਾ ॥
ਅੰਤਹਿ[4] ਕੁੰਡ ਨਰਕ ਕੀ ਬਾਸਾ ॥
ਗੁਰ ਪਗ ਤੇ ਜੇ ਬੇਮੁਖ ਸਿਧਾਰੇ ॥
ਈਹਾਂ ਊਹਾਂ ਤਿਨਕੇ ਮੁਖ ਕਾਰੇ[5] ॥੭॥
ਪੁਤ੍ਰ ਪਉਤ੍ਰ[6] ਤਿਨਕੇ ਨਹੀ[7] ਫਰੈ ॥
ਦੁਖ ਦੈ ਮਾਤ ਪਿਤਾ ਕੌ ਮਰੈ ॥
ਗੁਰ ਦੋਖੀ ਸਗ[8] ਕੀ ਮ੍ਰਿਤ ਪਾਵੈ ॥
ਨਰਕ ਕੁੰਡ ਡਾਰੇ ਪਛੁਤਾਵੈ ॥੮॥
ਬਾਬੇ[9] ਕੇ ਬਾਬਰ[10] ਕੇ ਦੋਊ ॥
ਆਪ ਕਰੇ ਪਰਮੇਸਰ ਸੋਊ ॥
ਦੀਨ[11] ਸਾਹ ਇਨ ਕੋ ਪਹਿਚਾਨੋ ॥
ਦੁਨੀ[12] ਪੱਤਿ ਉਨਕੋ ਅਨੁਮਾਨੋ[13] ॥੯॥
ਜੋ ਬਾਬੇ ਕੇ ਦਾਮ ਨ ਦੈਹੈ ॥
ਤਿਨ ਤੇ ਗਹਿ[14] ਬਾਬਰ ਕੇ ਲੈਹੈ ॥
ਦੈ ਦੈ ਤਿਨ ਕੋ ਬਡੀ ਸਜਾਇ ॥
ਪੁਨਿ ਲੈਹੈ ਗ੍ਰਿਹਿ ਲੂਟ ਬਨਾਇ[15] ॥੧੦॥
ਜਬ ਹ੍ਵੈਹੈ[16] ਬੇਮੁਖ ਬਿਨਾ ਧਨ ॥
ਤਬ ਚੜਿਹੈ ਸਿਖਨ ਕਹ ਮਾਂਗਨ ॥

---

1. ਏਥੇ ਉਨ੍ਹਾਂ ਦਾ ਮਖੌਲ ਉਡਦਾ ਹੈ 2. ਸੁਰਗਪੁਰੀ, ਸੁਰਗਲੋਕ 3. ਜਾ ਪੈਂਦੇ ਹਨ 4. ਅੰਤ ਨੂੰ 5. ਕਾਲੇ 6. ਪੋਤਰੇ 7. ਨਹੀਂ ਫਲਦੇ 8. ਕੁੱਤੇ ਦੀ ਮੌਤ ਮਰਦਾ ਹੈ 9. ਬਾਬੇ ਨਾਨਕ ਦੇ 10. ਬਾਬਰ ਦੀ ਔਲਾਦ, ਮੁਗ਼ਲ ਖ਼ਾਨਦਾਨ 11. ਦੀਨ ਦੇ ਬਾਦਸ਼ਾਹ, ਧਰਮ ਦੇ ਮਾਲਕ 12. ਦੁਨੀਆਂ ਦੇ ਸੁਆਮੀ, ਰਾਜ ਤਖ਼ਤ ਦੇ ਮਾਲਕ 13. ਸਮਝੋ 14. ਫੜ ਕੇ ਲੈ ਲੈਣਗੇ 15. ਚੰਗੀ ਤਰ੍ਹਾਂ 16. ਹੋਣਗੇ

ਜੋ[1] ਜੇ ਸਿਖ ਤਿਨੈ ਧਨ ਦੈਹੈਂ ॥
ਲੂਟ ਮਲੇਛ ਤਿਨੂ ਕੋ ਲੈਹੈਂ ॥੧੧॥
ਜਬ ਹੁਇਹੈ ਤਿਨ ਦਰਬ[2] ਬਿਨਾਸਾ ॥
ਤਬ ਧਰਿਹੈ ਨਿਜ ਗੁਰ ਕੀ ਆਸਾ ॥
ਜਬ ਤੇ ਗੁਰ ਦਰਸਨ ਕੋ ਐਹੈਂ ॥
ਤਬ ਤਿਨ ਕੋ ਗੁਰ ਮੁਖ ਨ ਲਗੈਹੈਂ ॥੧੨॥
ਬਿਦਾ[3] ਬਿਨਾ ਜੈਹੈਂ ਤਬ ਧਾਮੰ ॥
ਸਰਿਹੈ[4] ਕੋਈ ਨ ਤਿਨਕੋ ਕਾਮੰ ॥
ਗੁਰ ਦਰ ਢੋਈ ਨ ਪ੍ਰਭ[5] ਪੁਰ ਵਾਸਾ ॥
ਦੁਹੂੰ ਠਉਰ ਤੇ ਰਹੇ ਨਿਰਾਸਾ ॥੩॥
ਜੇ ਜੇ ਗੁਰ ਚਰਨਨ ਰਤ[6] ਹ੍ਵੈ ਹੈਂ ॥
ਤਿਨ ਕੋ ਕਸਟ ਨ ਦੇਖਨ ਪੈਹੈਂ ॥
ਰਿਧ ਸਿਧ ਤਿਨ ਕੇ ਗ੍ਰਿਹ ਮਾਹੀਂ ॥
ਪਾਪ ਤਾਪ ਛੈ[7] ਸਕੈ ਨ ਛਾਹੀਂ[8] ॥੧੪॥
ਤਿਹ ਮਲੇਛ ਛ੍ਵੈਹੈ ਨਹੀਂ ਛਾਹਾਂ ॥
ਅਸਟ[9] ਸਿਧ ਹ੍ਵੈ ਹੈ ਘਰਿ ਮਾਹਾਂ ॥
ਹਾਸ ਕਰਤ ਜੋ ਉਦਮ ਉਠੈ ਹੈ ॥
ਨਵੋਨਿਧਿ ਤਿਨ ਕੇ ਘਰ ਐਹੈ ॥੧੫॥
ਮਿਰਜਾ ਬੇਗ ਹੁਤੋ[10] ਤਿਹ ਨਾਮੰ ॥
ਜਿਨ ਢਾਹੇ ਬੇਮੁਖਨ ਕੇ ਧਾਮੰ ॥
ਸਬ ਸਨਮੁਖ ਗੁਰ ਆਪ ਬਚਾਏ ॥
ਤਿਨਕੇ[11] ਬਾਰ ਨ ਬਾਂਕਨ ਪਾਏ ॥੧੬॥
ਉਤ[12] ਅਉਰੰਗ ਜੀਅ ਅਧਿਕ ਰਿਸਾਯੋ ॥
ਚਾਰ ਅਹਦੀਯਨ ਅਉਰ ਪਠਾਯੋ ॥
ਜੋ[13] ਬੇਮੁਖ ਤਾਂਤੇ[14] ਬਚਿ ਆਏ ॥

---

1. ਜਿਹੜੇ ਜਿਹੜੇ, ਜੋ ਵੀ 2. ਧਨ ਦੌਲਤ 3. ਵਿਦਾਇਗੀ ਲੈਣ ਤੋਂ ਬਿਨਾਂ, ਬਿਨਾ ਆਗਿਆ 4. ਉਨ੍ਹਾਂ ਦਾ ਕੋਈ ਕੰਮ ਨਹੀਂ ਸਰਦਾ 5. ਪ੍ਰਭ ਪੁਰੀ, ਵਾਹਿਗੁਰੂ ਦੇ ਘਰ 6. ਰੱਤੇ ਹੋਏ ਹਨ 7. ਛੁਹ ਨਹੀਂ ਸਕਦੇ 8. ਛਾਂ 9. ਅੱਠ ਸਿਧੀਆਂ 10. ਸੀ 11. ਉਨ੍ਹਾਂ ਦਾ ਵਾਲ ਵੀ ਵਿੰਗਾ ਨਾ ਹੋਇਆ 12. ਉਧਰ 13. ਜਿਹੜੇ 14. ਉਸ ਤੋਂ (ਮਿਰਜ਼ਾ ਬੇਗ ਤੋਂ)

ਤਿਨ ਕੇ ਗ੍ਰਿਹ ਪੁਨਿ[1] ਇਨੈ ਗਿਰਾਏ ॥੧੭॥
ਜੇ ਤਜਿ ਭਜੇ ਹੁਤੇ ਗੁਰ ਆਨਾ[2] ॥
ਤਿਨ ਪੁਨਿ ਗੁਰੂ ਅਹਦੀਅਹਿ ਜਾਨਾ ॥
ਮੂਤ੍ਰ ਡਾਰ[3] ਤਿਨ ਸੀਸ ਮੁੰਡਾਏ ॥
ਪਾਹੁਰਿ[4] ਜਾਨਿ ਗ੍ਰਿਹਹਿ ਲੈ ਆਇ ॥੧੮॥
ਜੇ ਜੇ ਭਾਜ ਹੁਤੇ ਬਿਨੁ[5] ਆਇਸੁ ॥
ਕਹੋ ਅਹਿਦੀਅਹਿ ਕਿਨੈ ਬਤਾਇਸੁ ॥
ਮੂੰਡਿ ਮੂੰਡਿ ਕਰਿ ਸਹਿਰ ਫਿਰਾਏ ॥
ਕਾਰ ਭੇਟ ਜਨੁ ਲੈਨ ਸਿਧਾਏ ॥੧੯॥
ਪਾਛੇ ਲਾਗਿ ਲਰਿਕਵਾ[6] ਚਲੇ ॥
ਜਾਨੁਕਿ ਸਿੱਖ ਸਖਾ ਹੈਂ ਭਲੇ[7] ॥
ਛਿਕੇ[8] ਤੋਬਰਾ ਬਦਨ ਚੜਾਏ ॥
ਜਨੁ[9] ਗ੍ਰਿਹ ਖਾਨ ਮਲੀਦਾ ਆਏ ॥੨੦॥
ਮਸਤਕ[10] ਸੁਭੇ ਪਨਹੀਯਨ ਘਾਇ ॥
ਜਨੁ[11] ਕਰਿ ਟੀਕਾ ਦਏ ਬਨਾਇ ॥
ਸੀਸ ਈਟ[12] ਕੇ ਘਾਇ ਕਰੇਹੀ ॥
ਜਨੁ[13] ਤਿਨੁ ਭੇਟ ਪੁਰਾਤਨ ਦੇਹੀ ॥੨੧॥

॥ ਦੋਹਰਾ ॥

ਕਬਹੂੰ ਰਣ ਜੂਝਿਓ ਨਹੀ ਕੁਛ ਦੈ ਜਸੁ ਨਹਿ ਲੀਨ ॥
ਗਾਂਵ ਬਸਤ ਜਾਨਿਯੋ ਨਹੀ ਜਮ ਸੋ ਕਿਨ ਕਹਿ ਦੀਨ ॥੨੨॥

॥ ਚੋਪਈ ॥

ਇਹ ਬਿਧ ਤਿਨੋ ਭਯੋ ਉਪਹਾਸਾ ॥
ਸਭ ਸੰਤਨ ਮਿਲਿ ਲਖਿਓ ਤਮਾਸਾ ॥
ਸੰਤਨ ਕਸਟ ਨ ਦੇਖਨ ਪਾਯੋ ॥

---

1. ਫੇਰ 2. ਘਰ, (ਗੁਰੂ ਦੀ ਓਟ) 3. ਪਾ ਕੇ 4. ਪਾਹੁਲ 5. ਆਗਿਆ ਤੋਂ ਬਿਨਾਂ 6. ਲੜਕੇ, ਮੁੰਡੇ 7. ਸੁੰਦਰ, ਸੋਹਣੇ 8. ਉਨ੍ਹਾਂ ਦੇ ਮੂੰਹ ਉੱਤੇ ਤੋਬਰੇ ਚਾੜ੍ਹ ਦਿਤੇ 9. ਜਾਣੋਂ ਉਨ੍ਹਾਂ ਦੇ ਖਾਣ ਲਈ ਮਲੀਦਾ ਆਇਆ ਹੈ 10. ਉਨ੍ਹਾਂ ਦੇ ਮੱਥੇ ਉਤੇ ਜੁੱਤੀਆਂ ਦੇ ਘਾਉ ਲਿਸ਼ਕਦੇ ਹਨ 11. ਮਾਨੋ ਹੱਥ ਨਾਲ ਕਿਸੇ ਟਿੱਕੇ ਲਾ ਦਿਤੇ ਹਨ 12. ਇੱਟਾਂ ਦੇ ਜਖ਼ਮ 13. ਮਾਨੋਂ ਇਨ੍ਹਾਂ ਕੋਈ ਪੁਰਾਣੀ ਭੇਟਾ ਦਿਤੀ ਹੈ

ਆਪ ਹਾਥ ਦੈ ਨਾਥ ਬਚਾਯੋ ॥੨੩॥

॥ ਚਾਰਣੀ ਦੋਹਰਾ ॥

ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ[1] ਬਿਚਾਰ ॥
ਛ੍ਵੈ ਨ ਸਕੈ ਤਿਹ ਛਾਹਿ[2] ਕੋ ਨਿਹਫਲ ਜਾਇ ਗਵਾਰ ॥੨੪॥
ਜੇ ਸਾਧੂ ਸਰਣੀ ਪਰੇ ਤਿਨ ਕੇ ਕਵਨ ਬਿਚਾਰ ॥
ਦੰਤ ਜੀਭ ਜਿਮ ਰਾਖਿਹੈ ਦੁਸਟ[3] ਅਰਿਸਟ ਸੰਘਾਰ ॥੨੫॥

ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਸ਼ਹਿਜ਼ਾਦੇ ਵ ਅਹਦੀਆ ਗਮਨ[4]
ਬਰਨਨੰ ਨਾਮ ਤ੍ਰੋਦਸਮੋ[5] ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੩॥
ਅਫਜੂ ॥੪੬੦॥

॥ਚੌਪਈ॥

ਸਰਬ[6] ਕਾਲ ਸਭ ਸਾਧ ਉਬਾਰੇ ॥
ਦੁਖੁ ਦੈ ਕੈ ਦੋਖੀ ਸਭ ਮਾਰੇ ॥
ਅਦਭੁਤਿ[7] ਗਤਿ ਭਗਤਨ ਦਿਖਰਾਈ[8] ॥
ਸਭ ਸੰਕਟ ਤੇ ਲਏ ਬਚਾਈ ॥੧॥
ਸਭ ਸੰਕਟ ਤੇ ਸੰਤ ਬਚਾਏ ॥
ਸਭ ਕੰਟਕ[9] ਕੰਟਕ[10] ਜਿਮ ਘਾਏ[11] ॥
ਦਾਸ ਜਾਨ ਮੁਹਿ ਕਰੀ ਸਹਾਇ ॥
ਆਪ ਹਾਥ ਦੈ ਲਯੋ ਬਚਾਇ ॥੨॥
ਅਬ ਜੋ ਜੋ ਮੈਂ ਲਖੇ ਤਮਾਸਾ ॥
ਸੋ ਸੋ ਕਰੋ[12] ਤੁਮੈ ਅਰਦਾਸਾ ॥
ਜੋ ਪ੍ਰਭ ਕਿਰਪਾ ਕਟਾਛ ਦਿਖੈ ਹੈ ॥
ਸੋ ਤਵ ਦਾਸ ਉਚਾਰਤ ਜੈਹੈ ॥੩॥
ਜਿਹ ਜਿਹ ਬਿਧ ਮੈ ਲਖੇ ਤਮਾਸਾ ॥
ਚਾਹਤ ਤਿਨਕੋ ਕੀਯੋ ਪ੍ਰਕਾਸਾ ॥
ਜੋ ਜੋ ਜਨਮ ਪੂਰਬਲੇ ਹੇਰੇ[13] ॥

---

1. ਕੌਣ ਵਿਚਾਰਾ ਹੈ 2. ਛਾਂ ਨੂੰ 3. ਦੁਸ਼ਟ ਤੇ ਦੁੱਖ ਨਾਸ਼ ਹੋ ਜਾਂਦੇ ਹਨ 4. ਜਾਣਾ 5. ਤੇਰ੍ਹਵਾਂ 6. ਸਦਾ ਹੀ 7. ਅਸਚਰਜ ਚਾਲ 8. ਵਿਖਾਈ 9. ਦੁਸ਼ਮਨ, ਵੈਰੀ 10. ਕੰਡਿਆਂ ਵਾਂਗ 11. ਨਸ਼ਟ ਕਰ ਦਿਤੇ 12. ਤੁਹਾਨੂੰ ਦਸਦਾ ਹਾਂ 13. ਵੇਖੇ

ਕਹਿਹੋ ਸੁ ਪ੍ਰਭ ਪਰਾਕ੍ਰਮ[1] ਤੇਰੇ ॥੪॥
ਸਰਬ[2] ਕਾਲ ਹੈ ਪਿਤਾ ਅਪਾਰਾ ॥
ਦੇਬਿ[3] ਕਾਲਕਾ ਮਾਤ ਹਮਾਰਾ ॥
ਮਨੂਆ[4] ਗੁਰ ਮੁਰਿ[5] ਮਨਸਾ[6] ਮਾਈ ॥
ਜਿਨ ਮੋਕੋ ਸੁਭ[7] ਕ੍ਰਿਆ ਪੜਾਈ ॥੫॥
ਜਬ ਮਨਸਾ ਮਨ ਮਯਾ[8] ਬਿਚਾਰੀ ॥
ਗੁਰ ਮਨੂਆ ਕਹ ਕਹਿਯੋ ਸੁਧਾਰੀ ॥
ਜੇ ਜੇ ਚਰਿਤ ਪੁਰਾਤਨ ਲਹੇ[9] ॥
ਤੇ ਤੇ ਅਬ ਚਹੀਅਤ[10] ਹੈ ਕਹੇ ॥੬॥
ਸਰਬ ਕਾਲ ਕਰਣਾ[11] ਤਬ ਭਰੇ ॥
ਸੇਵਕ ਜਾਨ ਦਯਾ[12] ਰਸ ਢਰੇ ॥
ਜੋ ਜੋ ਜਨਮ ਪੁਰਬਲੇ[13] ਭਯੋ ॥
ਸੋ ਸੋ ਸਭ ਸਿਮਰਣ[14] ਕਰ ਦਯੋ ॥੭॥
ਮੋ[15] ਕੋ ਇਤੀ ਹੁਤੀ ਕਹ ਸੁੱਧੰ ॥
ਜਸ[16] ਪ੍ਰਭ ਦਈ ਕ੍ਰਿਪਾ ਕਰਿ ਬੁੱਧੰ ॥
ਸਰਬ ਕਾਲ ਤਬ ਭਏ ਦਇਆਲਾ ॥
ਲੋਹ[17] ਰਛ ਹਮ ਕੋ ਸਬ[18] ਕਾਲਾ ॥੮॥
ਸਰਬ ਕਾਲ ਰੱਛਾ ਸਬ ਕਾਲ ॥
ਲੋਹ ਰੱਛਾ ਸਰਬਦਾ[19] ਬਿਸਾਲ ॥
ਢੀਠ ਭਯੋ ਤਵ[20] ਕ੍ਰਿਪਾ ਲਖਾਈ ॥
ਐਡੋ[21] ਫਿਰੋ ਸਭਨ ਭਯੋ ਰਾਈ[22] ॥੯॥
ਜਿਹ ਜਿਹ ਬਿਧ ਜਨਮਨ ਸੁਧਿ ਆਈ ॥
ਤਿਮ ਤਿਮ ਕਹੇ ਗਿਰੰਥ ਬਨਾਈ ॥
ਪ੍ਰਥਮੇ ਸਤਿਜੁਗ ਜਿਹ[23] ਬਿਧਿ ਲਹਾ ॥

---

1. ਪੁਰਸ਼ਾਰਥ, ਉੱਦਮ 2. ਮਹਾਂ ਕਾਲ, ਅਕਾਲ ਪੁਰਖ 3. ਮਹਾਂ ਸ਼ਕਤੀ 4. ਅੰਤਹਕਰਣ 5. ਮੇਰਾ 6. ਕਾਮਨਾ, ਇੱਛਾ 7. ਸ਼ੁਭ ਕਰਮ, ਚੰਗੇ ਕੰਮ 8. ਮਿਹਰ, ਕਿਰਪਾ 9. ਵੇਖੇ 10. ਕਹਿਣਾ ਚਾਹੁੰਦਾ ਹਾਂ 11. ਦਇਆ 12. ਮਿਹਰ ਦੇ ਘਰ ਆਏ 13. ਪਿਛਲੇ 14. ਚੇਤੇ ਕਰਦਾ ਹਾਂ 15. ਮੈਨੂੰ ਏਨੀ ਸੁਧ ਕਿਥੇ ਹੈ? 16. ਜਿੰਨੀ 17. ਲੋਹੇ (ਸ਼ਸਤ੍ਰਾਂ) ਦੀ ਰੱਖਿਆ 18. ਸਦਾ; ਹਮੇਸ਼ਾਂ 19. ਹਮੇਸ਼ਾਂ ਵਿਸ਼ਾਲ ਹੈ 20. ਤੇਰੀ 21. ਸ੍ਵੈਮਾਨ ਨਾਲ ਫਿਰਦਾ ਹਾਂ 22. ਰਾਜਾ 23. ਜਿਸ ਤਰ੍ਹਾਂ ਵੇਖਿਆ

ਪ੍ਰਥਮੇ[1] ਦੇਬਿ ਚਰਿਤ੍ਰ ਕੋ ਕਹਾ ॥੧੦॥
ਪਹਿਲੇ ਚੰਡੀ ਚਰਿਤ੍ਰ ਬਨਾਯੋ ॥
ਨਖ[2] ਸਿਖ ਤੇ ਕ੍ਰਮ ਭਾਖ ਸੁਨਾਯੋ ॥
ਛੋਰ[3] ਕਥਾ ਤਬ ਪ੍ਰਥਮ ਸੁਨਾਈ ॥
ਅਬ ਚਾਹਤ ਫਿਰਿ ਕਰੌ ਬਡਾਈ[4] ॥੧੧॥

ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ
ਨਾਮ ਚੋਦਸਮੋ[5] ਧਿਆਇ ਸਮਾਪਤ ਮਸਤੁ ਸੁਭ ਮਸਤੁ ॥੧੪॥
ਅਫਜੂ ॥੪੭੧॥

1. ਮਹਾਂ ਸ਼ਕਤੀ ਦਾ ਚਰਿਤਰ 2. ਨੌਂਹਾਂ ਤੋਂ ਸਿਰ ਤਕ (ਸਾਰੇ ਦਾ ਸਾਰਾ) ਉਸ ਤਰ੍ਹਾਂ ਕਹਿ ਕੇ ਸੁਣਾਉਂਦਾ ਹਾਂ 3. ਛੋਟੀ ਕਥਾ 4. ਵਧਾ ਕੇ 5. ਚੌਧਵਾਂ

ਭਾਗ ਚੌਥਾ

# ਪ੍ਰਭੂ ਆਰਾਧਨਾ

*ਸ਼ਬਦ ਹਜ਼ਾਰੇ

*੩੩ ਸਵੱਯੇ

*ਸਵੱਯੇ ਤੇ ਕਬਿਤ (ਅਕਾਲ ਉਸਤਤਿ ਵਿਚੋਂ)

# ਸ਼ਬਦ ਪਾਤਿਸ਼ਾਹੀ ੧੦

ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਪਾਤਿਸ਼ਾਹੀ ੧੦ ॥

ਰੇ ਮਨ ਐਸੋ ਕਰ ਸੰਨਿਆਸਾ ॥
ਬਨ[1] ਸੇ ਸਦਨ[2] ਸਬੈ ਕਰ ਸਮਝਹੁ
ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥
ਜਤ ਕੀ ਜਟਾ ਜੋਗ ਕੋ ਮਜਨੁ[3] ਨੇਮ ਕੇ ਨਖਨ[4] ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ[5] ਲਗਾਓ ॥੧॥
ਅਲਪ[6] ਅਹਾਰ ਸੁਲਪ[7] ਸੀ ਨਿੰਦ੍ਰਾ ਦਯਾ ਛਿਮਾ[8] ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ[9] ਹ੍ਵੈਬ[10] ਤ੍ਰਿਗੁਣ ਅਤੀਤਿ[11] ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤ੍ਤ ਕੋ ਦਰਸੈ ਪਰਮ ਪੁਰਖ ਕਹ[12] ਪਾਵੈ ॥੩॥੧॥

ਰਾਮਕਲੀ ਪਾਤਿਸ਼ਾਹੀ ੧੦ ॥

ਰੇ ਮਨ ਇਹ ਬਿਧਿ ਜੋਗੁ ਕਮਾਓ ॥
ਸਿੰਙੀ ਸਾਚ ਅਕਪਟ ਕੰਠਲਾ[13]
ਧਿਆਨ ਬਿਭੂਤ ਚੜਾਓ ॥੧॥ ਰਹਾਉ ॥
ਤਾਤੀ[14] ਗਹੁ[15] ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ ॥
ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ[16] ॥੧॥
ਉਘਟੈ[17] ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ[18] ॥
ਚਕਿ[19] ਚਕਿ ਰਹੇ ਦੇਵ ਦਾਨਵ ਮੁਨਿ

---

1. ਬਨ ਵਰਗਾ 2. ਘਰ 3. ਇਸ਼ਨਾਨ 4. ਨਹੁੰ 5. ਭਸਮ 6. ਥੋੜਾ 7. ਬਹੁਤ ਥੋੜੀ 8. ਖਿਮਾ 9. ਨਿਭਾਓ 10. ਹੋਵੋ 11. ਨਿਆਰੇ 12. ਨੂੰ 13. ਕੰਠੀ, ਮਾਲਾ 14. ਤੰਤੀ, ਤਾਰ 15. ਗ੍ਰਹਿਣ ਕਰੋ, ਫੜੋ 16. ਰਸ ਵਾਲਾ 17. ਉਘੜੇ 18. ਨਿਯਮਿਤ 19. ਚਕ੍ਰਿਤ, ਹੈਰਾਨ

ਛਕਿ[1] ਛਕਿ ਬਯੋਮ[2] ਬਿਵਾਨੰ[3] ॥੨॥
ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ[4] ਜਾਪੈ ॥
ਸਦਾ ਰਹੈ ਕੰਚਨ[5] ਸੀ ਕਾਯਾ ਕਾਲ ਨ ਕਬਹੂੰ ਬਯਾਪੈ ॥੩॥੨॥

ਰਾਮਕਲੀ ਪਾਤਸ਼ਾਹੀ ੧੦ ॥

ਪ੍ਰਾਨੀ ਪਰਮ ਪੁਰਖ ਪਗ ਲਾਗੋ ॥
ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ
ਸੁਚਿਤ[6] ਹ੍ਵੈ ਜਾਗੋ ॥੧॥ ਰਹਾਉ ॥
ਔਰਨ ਕਹਾ ਉਪਦੇਸਤ ਹੈ ਪਸੁ[7] ਤੋਹਿ ਪ੍ਰਬੋਧ[8] ਨ ਲਾਗੋ ॥
ਸਿੰਚਤ[9] ਕਹਾ ਪਰੇ ਬਿਖਿਯਨ ਕਹੁ ਕਬਹੁ ਬਿਖੈ ਰਸ ਤਯਾਗੋ ॥੧॥
ਕੇਵਲ ਕਰਮ ਭਰਮ ਸੇ ਚੀਨਹੁ[10] ਧਰਮ ਕਰਮ ਅਨੁਰਾਗੋ ॥
ਸੰਗ੍ਰਹ ਕਰੋ ਸਦਾ ਸਿਮਰਨ ਕੋ ਪਰਮ ਪਾਪ ਤਜਿ ਭਾਗੋ ॥੨॥
ਜਾਤੇ ਦੂਖ ਪਾਪ ਨਹਿ ਭੇਟੈ ਕਾਲ ਜਾਲ ਤੇ ਤਾਗੋ[11] ॥
ਜੋ ਸੁਖ ਚਾਹੇ ਸਦਾ ਸਭਨ ਕੋ ਤੌ ਹਰਿ ਕੇ ਰਸ[12] ਪਾਗੋ ॥੩॥੩॥

ਰਾਗੁ ਸੋਰਠਿ ਪਾਤਿਸ਼ਾਹੀ ੧੦ ॥

ਪ੍ਰਭਜੂ ਤੋ ਕਹ ਲਾਜ ਹਮਾਰੀ ॥
ਨੀਲ[13] ਕੰਠ ਨਰਹਰਿ[14] ਨਾਰਾਇਣ[15]
ਨੀਲ[16] ਬਸਨ ਬਨਵਾਰੀ[17] ॥੧॥ ਰਹਾਉ ॥
ਪਰਮ ਪੁਰਖ ਪਰਮੇਸਰ ਸੁਆਮੀ ਪਾਵਨ ਪਉਨ ਅਹਾਰੀ ॥
ਮਾਧਵ[18] ਮਹਾ ਜੋਤਿ ਮਧ[19] ਮਰਦਨ ਮਾਨ ਮੁਕੰਦ[20] ਮੁਰਾਰੀ[21] ॥੧॥
ਨਿਰਬਿਕਾਰ[22] ਨਿਰਜੁਰ[23] ਨਿੰਦ੍ਰਾ ਬਿਨੁ
ਨਿਰਬਿਖ[24] ਨਰਕ ਨਿਵਾਰੀ ॥
ਕ੍ਰਿਪਾ[25] ਸਿੰਧ ਕਾਲ[26] ਤ੍ਰੈ ਦਰਸੀ ਕੁਕ੍ਰਿਤ[27] ਪ੍ਰਨਾਸਨਕਾਰੀ ॥੨॥

---

1. ਤ੍ਰਿਪਤ, ਸੰਤੁਸ਼ਟ 2. ਆਕਾਸ਼ 3. ਬਿਬਾਣ 4. ਨਿਰੰਤਰ ਜਾਪ 5. ਸੋਨਾ 6. ਸੁਚੇਤ, ਸਾਵਧਾਨ 7. ਪਸ਼ੂ, ਮੂਰਖ 8. ਗਿਆਨ 9. ਸੰਚਣਾ, ਇਕੱਠਾ ਕਰਨਾ 10. ਪਛਾਣੋ 11. ਬਚੋ 12. ਲੀਨ ਹੋਵੇ 13. ਸ਼ਿਵ, ਵਾਹਿਗੁਰੂ 14. ਨਰਸਿੰਘ, ਪੁਰਸ਼ਾਂ ਵਿਚੋਂ ਉਤਮ 15. ਵਿਸ਼ਨੂੰ 16. ਨੀਲੇ ਬਸਤਰ 17. ਬਨਮਾਲੀ, ਕ੍ਰਿਸ਼ਨ 18. ਮਾਇਆ ਦਾ ਪਤੀ 19. ਮਧੁ ਦੈਤ ਨੂੰ ਮਸਲ ਦੇਣ ਵਾਲਾ ਵਿਸ਼ਨੂੰ 20. ਮੁਕਤੀਦਾਤਾ 21. ਮੁਰਾ ਦੈਂਤ ਦਾ ਵੈਰੀ, ਕ੍ਰਿਸ਼ਨ 22. ਵਿਕਾਰ ਰਹਿਤ 23. ਤਾਪ ਰਹਿਤ 24. ਵਿਸ਼ ਰਹਿਤ, ਬਿਨਾਂ ਜ਼ਹਿਰ 25. ਕ੍ਰਿਪਾ (ਮੇਹਰ) ਦਾ ਸਾਗਰ 26. ਤਿੰਨਾਂ ਕਾਲਾਂ ਨੂੰ ਵੇਖਣ ਵਾਲਾ 27. ਕੁਕਰਮਾਂ ਨੂੰ ਨਾਸ਼ ਕਰਨ ਵਾਲਾ

ਧਨੁਰਪਾਨਿ[1] ਧ੍ਰਿਤਮਾਨ[2] ਧਰਾਧਰ[3]
ਅਨ[4] ਬਿਕਾਰ ਅਸਿਧਾਰੀ[5] ॥
ਹੌਂ[6] ਮਤਿ[7] ਮੰਦ ਚਰਨ ਸਰਨਾਗਤਿ
ਕਰ ਗਹਿ ਲੇਹੁ ਉਬਾਰੀ ॥੩॥੪॥

ਰਾਗੁ ਕਲਿਆਣ ਪਾਤਿਸ਼ਾਹੀ ੧੦ ॥

ਬਿਨ[8] ਕਰਤਾਰ ਨ ਕਿਰਤਮ ਮਾਨੋ ॥
ਆਦਿ ਅਜੋਨਿ ਅਜੈ[9] ਅਬਿਨਾਸੀ
ਤਿਹ ਪਰਮੇਸਰ ਜਾਨੋ ॥੧॥ ਰਹਾਉ ॥
ਕਹਾ ਭਯੋ ਜੋ ਆਨ ਜਗਤ ਮੈ ਦਸਕ[10] ਅਸੁਰ ਹਰਿ ਘਾਏ ॥
ਅਧਿਕ ਪ੍ਰਪੰਚ ਦਿਖਾਇ ਸਭਨ ਕਹ ਆਪਹਿ ਬ੍ਰਹਮ ਕਹਾਏ ॥੧॥
ਭੰਜਨ ਗੜ੍ਹਨ[11] ਸਮਰਥ ਸਦਾ ਪ੍ਰਭੁ ਸੋ[12] ਕਿਮ ਜਾਤਿ ਗਿਨਾਯੋ ॥
ਤਾਂਤੇ ਸਰਬ ਕਾਲ ਕੇ ਅਸਿ[13] ਕੋ ਘਾਇ ਬਚਾਇ ਨ ਆਯੋ ॥੨॥
ਕੈਸੇ ਤੋਹਿ ਤਾਰਿਹੈ ਸੁਨਿ ਜੜ[14] ਆਪ ਡੁਬਿਯੋ ਭਵ ਸਾਗਰ ॥
ਛੁਟਿਹੋ ਕਾਲ ਫਾਸ ਤੇ ਤਬਹੀ ਗਹੋ ਸਰਨਿ ਜਗਤਾਗਰ[15] ॥੩॥੫॥

ਖ਼ਿਆਲ ਪਾਤਿਸ਼ਾਹੀ ੧੦ ॥

ਮਿੱਤਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ
ਤੁਧ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ[16] ਕਸਾਈਯਾਂ ਦਾ ਸਹਣਾ ॥
ਯਾਰੜੇ ਦਾ ਸਾਨੂੰ ਸੱਥਰੁ[17] ਚੰਗਾ ਭੱਠ ਖੇੜਿਆਂ ਦਾ ਰਹਣਾ ॥੧॥੬॥

ਤਿਲੰਗ ਕਾਫ਼ੀ ਪਾਤਿਸ਼ਾਹੀ ੧੦ ॥

ਕੇਵਲ ਕਾਲਈ ਕਰਤਾਰ ॥
ਆਦਿ ਅੰਤ ਅਨੰਤ ਮੂਰਤਿ ਗੜ੍ਹਨ ਭੰਜਨਹਾਰ ॥੧॥ ਰਹਾਉ ॥
ਨਿੰਦ[18] ਉਸਤਤ ਜਉਨ ਕੇ ਸਮ[19] ਸਤ੍ਰ ਮਿਤ੍ਰ ਨ ਕੋਇ ॥
ਕਉਨ[20] ਬਾਟ ਪਰੀ ਤਿਸੈ ਪਥ ਸਾਰਥੀ ਰਥ ਹੋਇ ॥੧॥

---

1. ਜਿਸ ਦੇ ਹੱਥ ਵਿਚ ਧਨੁਖ ਹੈ 2. ਧੀਰਜ ਵਾਲਾ 3. ਪ੍ਰਿਥਵੀ ਦਾ ਆਸਰਾ 4. ਵਿਕਾਰ ਰਹਿਤ 5. ਖੜਗਧਾਰੀ 6. ਮੈਂ 7. ਥੋੜੀ ਬੁਧੀ ਵਾਲਾ 8. ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਨੂੰ ਜਗਤ ਦਾ ਕਰਤਾ ਨਾ ਮੰਨੋ 9. ਅਜਿੱਤ 10. ਦਸ ਕੁ ਦੈਂਤ 11. ਘੜਨ 12. ਉਹ ਕਿਸ ਤਰ੍ਹਾਂ ਗਿਣਤੀ ਰਾਹੀਂ ਦਸਿਆ ਜਾ ਸਕਦਾ ਹੈ 13. ਤਲਵਾਰ, ਖੜਗ 14. ਮੂਰਖ 15. ਜਗਤ ਦਾ ਆਸਰਾ 16. ਛੁਰਾ 17. ਭੁੰਜੇ ਸੌਣਾ 18. ਨਿੰਦਾ, ਨਿੰਦਿਆ 19. ਬਰਾਬਰ 20. ਉਸ ਨੂੰ ਕਿਹੜੀ ਬਿਪਤਾ ਪਈ ਕਿ ਉਹ ਰਥਵਾਨ ਬਣਿਆ

ਤਾਤ[1] ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ[2] ਮੁਕੰਦ ॥
ਕਉਨ ਕਾਜ ਕਹਾਹਿਗੇ ਆਨ ਦੇਵਕਿਨੰਦ[3] ॥੨॥
ਦੇਵ ਦੈਤ ਦਿਸਾ ਵਿਸਾ ਜਿਹ ਕੀਨ ਸਰਬ ਪਸਾਰ ॥
ਕਉਨ ਉਪਮਾ ਤੌਨ[4] ਕੋ ਮੁਖ ਲੇਤ ਨਾਮੁ ਮੁਰਾਰ ॥੩॥੭॥

ਰਾਗ ਬਿਲਾਵਲ ਪਾਤਿਸ਼ਾਹੀ ੧੦ ॥

ਸੋ ਕਿਮ ਮਾਨਸ ਰੂਪ ਕਹਾਏ ॥
ਸਿਧ ਸਮਾਧ ਸਾਧ ਕਰ ਹਾਰੇ
ਕਯੋਹੂੰ[5] ਨਾ ਦੇਖਣ ਪਾਏ ॥੧॥ ਰਹਾਉ ॥
ਨਾਰਦ[6] ਬਿਆਸ[7] ਪਰਾਸਰ[8] ਧ੍ਰੂਅ[9] ਸੇ ਧਿਆਵਤ ਧਿਆਨ ਲਗਾਏ ॥
ਬੇਦ ਪੁਰਾਨ ਹਾਰ ਹਠ ਛਾਡਿਓ ਤਦਪਿ[10] ਧਿਆਨ ਨ ਆਏ ॥੧॥
ਦਾਨਵ ਦੇਵ ਪਿਸਾਚ[11] ਪ੍ਰੇਤ ਤੇ ਨੇਤਹ[12] ਨੇਤ ਕਹਾਏ ॥
ਸੂਛਮ[13] ਤੇ ਸੂਛਮ ਕਰ ਚੀਨੇ[14] ਬ੍ਰਿਧਨ[15] ਬ੍ਰਿਧ ਬਤਾਏ ॥੨॥
ਭੂਮ ਅਕਾਸ ਪਤਾਲ ਸਭੈ ਸਜਿ[16] ਏਕ ਅਨੇਕ ਸਦਾਏ ॥
ਸੋ ਨਰ ਕਾਲ ਫਾਸ ਤੇ ਬਾਚੇ[17]
ਜੋ ਹਰਿ ਸਰਣਿ ਸਿਧਾਏ ॥੩॥੧॥੮॥੩੨॥

ਰਾਗ ਦੇਵ ਗੰਧਾਰੀ ਪਾਤਿਸ਼ਾਹੀ ੧੦ ॥

ਇਕ ਬਿਨ ਦੂਸਰ ਸੋ ਨ ਚਿਨਾਰ[18] ॥
ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ ॥ ਰਹਾਉ ॥
ਕਹਾ ਭਇਓ ਜੋ ਅਤ ਹਿਤ[19] ਚਿਤ ਕਰ ਬਹੁ ਬਿਧ ਸਿਲਾ ਪੁਜਾਈ ॥
ਪਾਨ[20] ਥਕਿਓ ਪਾਹਿਨ[21] ਕਹ ਪਰਸਤ[22]
ਕਛੁ ਕਰ ਸਿਧ[23] ਨਾ ਆਈ ॥੧॥
ਅਛਤ[24] ਧੂਪ ਦੀਪ ਅਰਪਤ[25] ਹੈ ਪਾਹਨ ਕਛੂ ਨ[26] ਖੈ ਹੈ ॥
ਤਾ ਮੈ[27] ਕਹਾਂ ਸਿਧ ਹੈ ਰੇ ਜੜ੍ਹ[28] ਤੋਹਿ ਕਛੁ ਬਰ ਦੈਹੈ ॥੨॥

---

1. ਪਿਤਾ 2. ਪੋਤਰੇ 3. ਦੇਵਕੀ ਦਾ ਪੁੱਤਰ 4. ਤਿਸ ਦੀ 5. ਕਿਸੇ ਤਰ੍ਹਾਂ ਵੀ 6. ਇਕ ਪ੍ਰਸਿੱਧ ਰਿਸ਼ੀ 7. ਵੇਦਾਂ ਦਾ ਲਿਖਾਰੀ ਰਿਸ਼ੀ 8. ਇਕ ਵੈਦਿਕ ਰਿਸ਼ੀ ਜਿਸ ਨੇ ਰਿਗ ਵੇਦ ਦੇ ਕਈ ਮੰਤਰ ਰਚੇ 9. ਧ੍ਰੂਵ, ਧਰੂੰ 10. ਤਾਂ ਵੀ, ਫਿਰ ਵੀ 11. ਮਾਸਹਾਰੀ, ਰਾਖਸ਼ 12. ਨੇਤੀ ਨੇਤੀ, ਬੇਅੰਤ 13. ਸੂਖਮ, ਛੋਟਾ 14. ਜਾਣਿਆ, ਸਮਝਿਆ 15. ਵੱਡੇ ਤੋਂ ਵੱਡਾ 16. ਸਾਜ ਕੇ 17. ਬਚਦਾ ਹੈ 18. ਪਛਾਣੋ 19. ਸ਼ਰਧਾ ਭਰੇ ਦਿਲ ਨਾਲ 20. ਹੱਥ 21. ਪੱਥਰ 22. ਛੂੰਹਦਿਆਂ 23. ਪ੍ਰਾਪਤੀ ਨਾ ਹੋਈ 24. ਸਾਬਤ ਚਾਉਲ 25. ਭੇਟ ਕਰਦਾ ਹੈ 26. ਨਹੀਂ ਖਾਂਦਾ 27. ਉਸ ਵਿਚ 28. ਮੂਰਖ

ਇਕੰਤ[1] ਕੂੰਟ[2] ਬਾਸਨੰ ॥ ਭ੍ਰਮੰਤ[3] ਕੋਟਕੰ ਬਨੰ ॥
ਉਚਾਟ[4] ਨਾਦ ਕਰਮਣੰ ॥
ਅਨੇਕ ਉਦਾਸ ਭਰਮਣੰ ॥੧੩॥੯੧॥
ਅਨੇਕ ਭੇਖ ਆਸਨੰ ॥ ਕਰੋਰ[5] ਕੋਟਕੰ ਬ੍ਰਤੰ ॥
ਦਿਸਾ ਦਿਸਾ ਭ੍ਰਮੇਸਨੰ ॥ ਅਨੇਕ ਭੇਖ ਪੇਖਨੰ[6] ॥੧੪ ॥੯੨॥
ਕਰੋਰ ਕੋਟ ਦਾਨਕੰ[7] ॥ ਅਨੇਕ ਜਗਯ ਕ੍ਰਤਬਯੰ[8] ॥
ਸੰਨਿਆਸ ਆਦਿ ਧਰਮਣੰ ॥ ਉਦਾਸ[9] ਨਾਮ ਕਰਮਣੰ ॥੧੫॥੯੩॥
ਅਨੇਕ ਪਾਠ ਪਾਠਨੰ ॥ ਅਨੰਤ[10] ਠਾਟ ਠਾਟਨੰ ॥
ਨ ਏਕ ਨਾਮ ਕੇ ਸਮੰ ॥ ਸਮੱਸਤ[11] ਸ੍ਰਿਸਟ ਕੇ ਭ੍ਰਮੰ ॥੧੬॥੯੪॥
ਜਗਾਦਿ ਆਦਿ ਧਰਮਣੰ ॥ ਬੈਰਾਗ ਆਦਿ ਕਰਮਣੰ ॥
ਦਯਾਦਿ ਆਦਿ ਕਾਮਣੰ[12] ॥ ਅਨਾਦਿ[13] ਸੰਜਮੰ ਬ੍ਰਿਦੰ ॥੧੭॥੯੫॥
ਅਨੇਕ ਦੇਸ ਭਰਮਣੰ ॥ ਕਰੋਰ ਦਾਨ ਸੰਜਮੰ ॥
ਅਨੇਕ ਗੀਤ ਗਿਆਨਨੰ ॥ ਅਨੰਤ ਗਿਆਨ ਧਿਆਨਨੰ ॥੧੮॥੯੬॥
ਅਨੰਤ ਗਿਆਨ ਸੁੱਤ੍ਰਮੰ[14] ॥ ਅਨੇਕ ਕ੍ਰਿਤ[15] ਸੁ ਬ੍ਰਿਤੰ[16] ॥
ਬਿਆਸ ਨਾਰਦ ਆਦਕੰ ॥ ਸੁ ਬ੍ਰਹਮੁ ਮਰਮ[17] ਨਹਿ ਲਹੰ ॥੧੯॥੯੭॥
ਕਰੋਰ ਜੰਤ੍ਰ ਮੰਤ੍ਰਣੰ ॥ ਅਨੰਤ ਤੰਤ੍ਰਣੰ ਬਣੰ[18] ॥
ਬਸੇਖ[19] ਬਯਾਸੁਨਾਸਨੰ[20] ॥ ਅਨੰਤ ਨਸਾਸ[21] ਪ੍ਰਾਸਨੰ[22] ॥੨੦॥੯੮॥
ਜਪੰਤ ਦੇਵ ਦੈਤਨੰ ॥ ਥਪੰਤ[23] ਜੱਛ[24] ਗੰਧ੍ਰਬੰ ॥
ਬਦੰਤ[25] ਬਿੱਦਣਧਰੰ[26] ॥ ਗਣੰਤ[27] ਸੇਸ[28] ਉਰਗਣੰ ॥੨੧॥੯੯॥
ਜਪੰਤ ਪਾਰਵਾਰਯੰ[29] ॥ ਸਮੁੰਦ੍ਰ ਸਪਤ[30] ਧਾਰਯੰ ॥
ਜਣੰਤ[31] ਚਾਰ[32] ਚਕ੍ਰਣੰ ॥ ਧ੍ਰਮੰਤ[33] ਚਕ੍ਰ[34] ਬਕ੍ਰਣੰ ॥੨੨॥੧੦੦॥

---

1. ਇਕਾਂਤ ਵਿਚ 2. ਕਿਸੇ ਨੁੱਕਰੇ ਵਾਸਾ ਕਰਦੇ ਹਨ 3. ਫਿਰਦੇ ਹਨ ਕ੍ਰੋੜਾਂ ਹੀ ਬਨਾਂ ਵਿਚ 4. ਉਚਾਟਨ ਆਦਿ ਕਰਮ, ਦੁਨੀਆਂ ਵਲੋਂ ਮਨ ਨੂੰ ਹਟਾਉਣ ਆਦਿ ਦੀ ਕ੍ਰਿਆ 5. ਕਰੋੜਾਂ ਕਰੋੜ ਵਰਤ ਰਖਦੇ ਹਨ 6. ਵੇਖਦੇ ਹਨ 7. ਦਾਨ ਕਰਦੇ ਹਨ 8. ਕਰਦੇ ਹਨ 9. ਉਦਾਸੀਆਂ ਦੇ ਨਾਮ ਕਰਮ 10. ਅਨੇਕਾਂ ਬਣਾਉ ਬਣਾਉਂਦੇ ਹਨ 11. ਸਾਰੀ ਦੁਨੀਆਂ ਦਾ ਭ੍ਰਮਣ 12. ਕਰਮ 13. ਵਰਤ ਆਦਿ ਦੇ ਸਮੂਹ ਸੰਜਮ 14. ਉੱਤਮ, ਸ੍ਰੇਸ਼ਠ 15. ਫਲ 16. ਮਹਾ ਵਰਤ 17. ਭੇਤ 18. ਬਣਾਓ 19. ਵਿੰਸ਼ੇਸ਼; ਅਧਿਕ, ਬਹੁਤ 20. ਅਨੇਕ ਭ੍ਰਮਣ ਤੇ ਆਸਣ 21. ਭੋਜਣ ਦਾ ਤਿਆਗ 22. ਭੋਜਨ ਦਾ ਸੇਵਣ 23. ਪੂਜਾ ਕਰਦੇ ਹਨ 24. ਯਕਸ਼, ਦੇਵਤਿਆਂ ਦੇ ਰਾਗੀ 25. ਮੁਖ ਦੁਆਰਾ ਜਪਦੇ ਹਨ 26. ਵਿਦਿਆਧਰ 27. ਗਿਣਤੀ ਗਿਣਦੇ ਹਨ 28. ਸ਼ੇਸ਼ਨਾਗ 29. ਲੋਕ ਪਰਲੋਕ 30. ਸਪਤਧਾਰਾ, ਸਤ ਪਵਿੱਤਰ ਪ੍ਰਵਾਹ 31. ਜਾਣਦੇ ਹਨ 32. ਚਾਰੇ ਪਾਸੇ 33. ਧਾਰਨ ਕਰਦੇ ਹਨ 34. ਟੇਢੇ ਚੱਕਰ

ਜਪੰਤ ਪੰਨਗ[1] ਨਕੰ[2] ॥ ਬਰ[3] ਨਰੰ ਬਨਸਪਤੰ[4] ॥
ਅਕਾਸ ਉਰਬੀਅੰ[5] ਜਲੰ ॥ ਜਪੰਤ ਜੀਵ ਜਲ ਥਲੰ ॥੨੩॥੧੦੧॥
ਸੁ ਕੋਟ ਚਕ੍ਰ[6] ਬਕਤ੍ਰਣੰ ॥ ਬਦੰਤ[7] ਬੇਦ[8] ਚਤ੍ਰਕੰ ॥
ਅਸੰਭ[9] ਅਸੰਭ ਮਾਨੀਐ ॥ ਕਰੋਰ[10] ਬਿਸਨ ਠਾਨੀਐ ॥੨੪॥੧੦੨॥
ਅਨੰਤ[11] ਸੁਰਸੁਤੀ ਸਤੀ ॥ ਬਦੰਤ ਕ੍ਰਿਤ[12] ਈਸੁਰੀ[13] ॥
ਅਨੰਤ ਅਨੰਤ ਭਾਖੀਐ ॥ ਅਨੰਤ ਅਨੰਤ ਲਾਖੀਐ[14] ॥੨੫॥੧੦੩॥

ਬ੍ਰਿਧ[15] ਨਰਾਜ ਛੰਦ ॥

ਅਨਾਦਿ ਅਗਾਧ ਬਿਆਧਿ[16] ਆਦਿ ਅਨਾਦਿ ਕੋ ਮਨਾਈਐ ॥
ਅਗੰਜ ਅਭੰਜ ਅਰੰਜ[17] ਅਗੰਜ[18] ਗੰਜ ਕਉ ਧਿਆਈਐ ॥
ਅਲੇਖ ਅਭੇਖ ਅਦ੍ਵੈਖ[19] ਅਰੇਖ ਅਸੇਖ[20] ਕੋ ਪਛਾਨੀਐ ॥
ਨ ਭੂਲ ਜੰਤ੍ਰ ਤੰਤ੍ਰ ਮੰਤ੍ਰ ਭਰਮ ਭੇਖ ਠਾਨੀਐ ॥੧॥੧੦੪॥
ਕ੍ਰਿਪਾਲ ਲਾਲ[21] ਅਕਾਲ ਅਪਾਲ[22] ਦਿਆਲ ਕੋ ਉਚਾਰੀਐ ॥
ਅਧਰਮ ਕਰਮ ਧਰਮ ਭਰਮ ਕਰਮ ਮੈ ਬਿਚਾਰੀਐ ॥
ਅਨੰਤ ਦਾਨ ਧਿਆਨ ਗਿਆਨ ਧਿਆਨ ਵਾਨ ਪੇਖੀਐ[23] ॥
ਅਧਰਮ ਕਰਮ ਕੇ ਬਿਨਾ ਸੁ ਧਰਮ ਕਰਮ ਲੇਖੀਐ ॥੨॥੧੦੫॥
ਬ੍ਰਤਾਦਿ[24] ਨਾਦ ਸੰਜਮਾਦਿ[25] ਤੀਰਥ ਦੇਵ ਕਰਮਣੰ ॥
ਹੈ[26] ਆਦਿ ਕੁੰਜ[27] ਮੇਦ[28] ਰਾਜਸੂ[29] ਬਿਨਾ ਨ ਭਰਮਣੰ ॥
ਨਿਵਲ[30] ਆਦਿ ਕਰਮ ਭੇਖ ਅਨੇਕ ਭੇਖ ਮਾਨੀਐ ॥
ਅਦੇਖ[31] ਭੇਖ ਕੇ ਬਿਨਾ ਸੁ ਕਰਮ ਭਰਮ ਜਾਨੀਐ ॥੩॥੧੦੬॥
ਅਜਾਤ[32] ਪਾਤ ਅਮਾਤ[33] ਤਾਤ ਅਜਾਤ[34] ਸਿੱਧ[35] ਹੈ ਸਦਾ ॥

---

1. ਸੱਪ 2. ਤੰਦੂਏ 3. ਸ੍ਰੇਸ਼ਠ ਆਦਮੀ 4. ਬਨਾਸਪਤੀ 5. ਪ੍ਰਿਥਵੀ, ਧਰਤੀ 6. ਚਾਰ ਮੂੰਹਾਂ ਵਾਲਾ ਬ੍ਰਹਮਾ 7. ਕਥਦੇ ਹਨ 8. ਚਾਰੇ ਵੇਦ 9. ਅਦਭੁਤ ਸ਼ਿਵ ਜੀ 10. ਕਰੋੜਾਂ ਵਿਸ਼ਨੂੰ ਵੀ ਉਸ ਨੂੰ ਧਾਰਦੇ ਹਨ 11. ਅਨੇਕਾਂ ਸਰਸਵਤੀਆਂ ਤੇ ਅਨੇਕਾਂ ਪਾਰਬਤੀਆਂ 12. ਕੀਰਤੀ, ਉਸਤਿਤ 13. ਲੱਛਮੀ 14. ਜਾਣੀਏ 15. ਇਕ ਛੰਦ ਦਾ ਨਾਮ 16. ਰੋਗ, ਦੁਖ, ਸੰਤਾਪ 17. ਰੰਜ ਤੇ ਫ਼ਿਕਰ ਤੋਂ ਬਿਨਾਂ 18. ਅਤੁੱਟ ਭੰਡਾਰ, ਨਾ ਮੁਕਣ ਵਾਲਾ ਖ਼ਜ਼ਾਨਾ 19. ਦ੍ਵੈਖ ਰਹਿਤ 20. ਪੂਰਾ, ਮੁਕੰਮਲ 21. ਪਿਆਰਾ 22. ਜਿਸ ਦੀ ਕੋਈ ਪਾਲਣਾ ਨਹੀਂ ਕਰਦਾ 23. ਵੇਖੀਏ 24. ਵਰਤ ਆਦਿ, ਨੇਮ ਆਦਿ 25. ਸੰਜਮ ਆਦਿ 26. ਘੋੜੇ 27. ਹਾਥੀ 28. ਜੱਗ 29. ਚਕ੍ਰਵਰਤੀ ਰਾਜਿਆਂ ਦੇ ਕਰਨ ਯੋਗ ਜੱਗ 30. ਨਿਉਲੀ ਕਰਮ 31. ਜੋ ਦਿਸਦਾ ਨਹੀਂ 32. ਜਾਤੀਆਂ ਪਾਤੀਆਂ ਬਿਨਾਂ 33. ਮਾਤਾ ਪਿਤਾ ਬਿਨਾਂ 34. ਜਨਮ ਰਹਿਤ, ਜਨਮ ਵਿਚ ਨਹੀਂ ਆਉਂਦਾ 35. ਸਦਾ ਸਿਧ ਰੂਪ ਹੈ

ਅਸਤ੍ਰ ਮਿਤ੍ਰ ਪੁਤ੍ਰ ਪਉਤ੍ਰ[1] ਜਤ੍ਰ[2] ਤਤ੍ਰ ਸਰਬਦਾ ॥
ਅਖੰਡ ਮੁੰਡ ਚੰਡ ਉਦੰਡ[3] ਅਖੰਡ-ਖੰਡ[4] ਭਾਖੀਐ ॥
ਨ ਰੂਪ ਰੰਗ ਰੇਖ ਅਲੇਖ ਭੇਖ ਮੈ[5] ਨ ਰਾਖੀਐ ॥੪॥੧੦੭॥
ਅਨੰਤ ਤੀਰਥ ਆਦਿ ਆਸਨਾਦਿ[6] ਨਾਰਦ[7] ਆਸਨੰ ॥
ਬੈਰਾਗ ਅਉ ਸਨਿਆਸ ਅਉ ਅਨਾਦਿ ਜੋਗ ਪ੍ਰਾਸਨੰ[8] ॥
ਅਨਾਦਿ ਤੀਰਥ ਸੰਜਮਾਦਿ ਬਰਤ ਨੇਮ ਪੇਖੀਐ ॥
ਅਨਾਦਿ ਅਗਾਧਿ ਕੇ ਬਿਨਾ ਸਮਸਤ ਭਰਮ ਲੇਖੀਐ[9] ॥੫॥੧੦੮॥

॥ ਰਸਾਵਲ ਛੰਦ ॥

ਦਇਆਦਿ ਆਦਿ ਧਰਮੰ ॥ ਸੰਨਿਆਸ ਆਦਿ ਕਰਮੰ ॥
ਗਜਾਦਿ[10] ਆਦਿ ਦਾਨੰ ॥ ਹਯਾਇ[11] ਆਦਿ ਥਾਨੰ ॥੧॥੧੦੯॥
ਸੁਵਰਨ ਆਦਿ ਦਾਨੰ ॥ ਸਮੁੰਦ੍ਰ ਆਦਿ ਇਸਨਾਨੰ ॥
ਬਿਸਵਾਦਿ[12] ਆਦਿ ਭਰਮੰ ॥ ਬਿਰਕਤਾਦਿ[13] ਕਰਮੰ ॥੨॥੧੧੦॥
ਨਿਵਲ[14] ਆਦਿ ਕਰਨੰ ॥ ਸੁਨੀਲ[15] ਆਦਿ ਬਰਣੰ ॥
ਅਨੀਲ[16] ਆਦਿ ਧਿਆਨੰ ॥ ਜਪਤ ਤਤ[17] ਪ੍ਰਧਾਨੰ ॥੩॥੧੧੧॥
ਅਮਿਤਕਾਦਿ[18] ਭਗਤੰ ॥ ਅਵਿਕਤਾਦਿ[19] ਬ੍ਰਕਤੰ ॥
ਪ੍ਰਛਸਤੁਵਾ[20] ਪ੍ਰਜਾਪੰ ॥ ਪ੍ਰਭਗਤਾ[21] ਅਥਾਪੰ[22] ॥੪॥੧੧੨॥
ਸੁਭਗਤਾਦਿ[23] ਕਰਣੰ ॥ ਅਜਗਤੁਆ[24] ਪ੍ਰਹਰਣੰ ॥
ਬਿਰਕਤੁਆ[25] ਪ੍ਰਕਾਸੰ ॥ ਅਵਿਗਤੁਆ[26] ਪ੍ਰਣਾਸੰ ॥੫॥੧੧੩॥
ਸਮਸਤੁਆ ਪ੍ਰਧਾਨ[27] ॥ ਧੁਜਸਤੁਆ[28] ਧਰਾਨੰ ॥
ਅਵਿਕਤੁਆ[29] ਅਭੰਗੰ ॥ ਇਕਸਤੁਆ[30] ਅਨੰਗੰ[31] ॥੬॥੧੧੪॥

---

1. ਪੋਤਰੇ 2. ਜਿਥੇ ਕਿਥੇ, ਸਭ ਪਾਸੇ 3. ਨਿਰਭਉ 4. ਜਿਸ ਦੇ ਖੰਡ ਨ ਹੋ ਸਕਣ 5. ਵਿਚ, ਅੰਦਰ 6. ਆਸਨ ਆਦਿ 7. ਨਾਰਦ ਆਸਨ, ਪੂਜਾ ਆਸਨ 8. ਭੋਜਣ ਸੇਵਣ 9. ਲੇਖੇ ਵਿਚ ਗਿਣੀਏ 10. ਹਾਥੀ ਆਦਿ ਦਾ ਦਾਨ 11. ਘੋੜੇ ਆਦਿ ਦਾ ਯੱਗ 12. ਵਿਸ਼ਵ ਆਦਿ, ਜਗਤ ਵਿਚ 13. ਉਪਰਾਮ ਰਹਿਣ ਵਾਲੇ ਕਰਮ 14. ਨਿਉਲੀ ਕਰਮ ਆਦਿ 15. ਸੁੰਦਰ ਨੀਲ ਵਰਣ 16. ਹੰਸ ਅਵਤਾਰ ਦਾ ਧਿਆਨ 17. ਬ੍ਰਹਮ, ਕਰਤਾਰ 18. ਜੋ ਗਿਣਤੀ ਵਿਚ ਨਾ ਆਉਣ ਵਾਲੇ ਦੀ ਭਗਤੀ 19. ਦੇਹ ਰਹਿਤ, ਨਿਰਾਕਾਰ 20. ਜਿਗਿਆਸਾ ਤੋਂ ਪ੍ਰਾਪਤ 21. ਭੋਗਣ ਵਾਲਾ 22. ਥਾਪਿਆ ਨਾ ਜਾਣ ਵਾਲਾ 23. ਚੰਗੀ ਭਗਤੀ ਕਰਨ ਵਾਲਾ 24. ਨਾ ਜੁੜਨ ਵਾਲਿਆਂ ਦਾ ਨਾਸ਼ ਕਰਨ ਵਾਲਾ 25. ਵਿਰਕਤਾਂ ਨੂੰ ਪ੍ਰਕਾਸ਼ ਕਰਨ ਵਾਲਾ 26. ਖੋਟੀਆਂ ਚਾਲਾਂ ਵਾਲਿਆਂ ਨੂੰ ਨਾਸ ਕਰਨ ਵਾਲਾ 27. ਸਭ ਦਾ ਸ਼ੋਮਣੀ 28. ਸੱਚ ਦੇ ਝੰਡੇ ਦਾ ਧਾਰਨੀ 29. ਦੇਹ ਰਹਿਤ, ਨਿਰਾਕਾਰ 30. ਜੋ ਕੇਵਲ ਇਕ ਹੈ 31. ਜਿਸ ਦੇ ਅੰਗ ਨਹੀਂ

ਉਅਸਤੁਆ[1] ਅਕਾਰੰ ॥ ਕ੍ਰਿਪਸਤੁਆ[2] ਕ੍ਰਿਪਾਰੰ[3] ॥
ਖਿਤਸਤੁਆ[4] ਅਖੰਡੰ ॥ ਗਤਸਤੁਆ[5] ਅਗੰਡੰ[6] ॥੭॥੧੧੫॥
ਘਰਸਤੁਆ[7] ਘਰਾਨੰ ॥ ਙ੍ਰਿਅਸਤੁਆ[8] ਙ੍ਰਹਾਲੰ ॥
ਚਿਤਸਤੁਆ[9] ਅਤਾਪੰ[10] ॥ ਛਿਤਸਤੁਆ[11] ਅਛਾਪੰ ॥੮॥੧੧੬॥
ਜਿਤਸਤੁਆ[12] ਅਜਾਪੰ[13] ॥ ਝਿਕਸਤੁਆ[14] ਅਛਾਪੰ[15] ॥
ਞਿਕਸਤੁਆ[16] ਅਨੇਕੰ[17] ॥ ਟੁਟਸਤੁਆ[18] ਅਟੇਟੰ[19] ॥੯॥੧੧੭॥
ਠਟਸਤੁਆ[20] ਅਠਾਟੰ ॥ ਡਟਸਤੁਆ[21] ਅਡਾਟੰ[22] ॥
ਢਟਸਤੁਆ[23] ਅਢਾਪੰ[24] ॥ ਣਕਸਤੁਆ[25] ਅਣਾਪੰ[26] ॥੧੦॥੧੧੮॥
ਤਪਸਸਤੁਆ[27] ਅਤਾਪ[28] ॥ ਥਪਸਤੁਆ[29] ਅਥਾਪੰ[30] ॥
ਦਲਸਤੁਆ[31] ਦਿਦੋਖੰ ॥ ਨਹਿਸਤੁਆ[32] ਅਨੋਖੰ ॥੧੧॥੧੧੯॥
ਅਪਕਤੁਆ[33] ਅਪਾਨੰ ॥ ਫਲਕਤੁਆ[34] ਫਲਾਨੰ ॥
ਬਦਕਤੁਆ[35] ਬਿਸੇਖ ॥ ਭਜਸਤੁਆ[36] ਅਭੇਖੰ ॥੧੨॥੧੨੦॥
ਮਤਸਤੁਆ[37] ਫਲਾਨੰ ॥ ਹਰਿਕਤੁਆ[38] ਹਿਰਦਾਨੰ ॥
ਅੜਕਤੁਆ[39] ਅੜੰਗੰ ॥ ਤ੍ਰਿਕਸਤੁਆ[40] ਤ੍ਰਿਭੰਗੰ ॥੧੩॥੧੨੧॥
ਰੰਗਸਤੁਆ[41] ਅਰੰਗੰ ॥ ਲਵਸਤੁਆ[42] ਅਲੰਗੰ[43] ॥
ਯਕਸਤੁਆ[44] ਯਕਾਪੰ[45] ॥ ਇਕਸਤੁਆ[46] ਇਕਾਪੰ[47] ॥੧੪॥੧੨੨॥
ਵਦਿਤਸਤੁਆ[48] ਵਰਦਾਨੰ ॥ ਯਕਸਤੁਆ[49] ਇਕਾਨੰ ॥

---

1. ਓਂਕਾਰ ਰੂਪ 2. ਕ੍ਰਿਪਾਲੂ ਰੂਪ 3. ਕਿਰਪਾਲ 4. ਪ੍ਰਿਥਵੀ ਦੇ ਗੁਣਾਂ ਤੋਂ ਰਹਿਤ 5. ਗਤੀ ਰਹਿਤ 6. ਅਚੱਲ 7. ਘਰਾਨਿਆਂ ਦਾ ਘਰ 8. ਗ੍ਰਿਹਸਤੀਆਂ ਵਿਚ ਗ੍ਰਿਹਸਤੀ 9. ਸਾਵਧਾਨ, ਚੇਤਨ 10. ਤਾਪ ਰਹਿਤ, ਦੁੱਖ ਸੰਤਾਪ ਤੋਂ ਪਰੇ 11. ਧਰਤੀ ਉੱਤੇ ਪ੍ਰਗਟ 12. ਜਿੱਤ ਸਰੂਪ 13. ਜਾਪ ਰਹਿਤ 14. ਨਿਵਾਉਣ ਜਾਂ ਝੁਕਾਉਣ ਵਾਲਾ 15. ਛੇਪ ਬਿਨਾਂ 16. ਇਕ ਹੈਂ 17. ਅਨੇਕ ਹੈਂ 18. ਤੋੜਨ ਵਾਲਾ 19. ਅਟੁੱਟ 20. ਠਾਠ ਵਾਲਾ ਤੇ ਠਾਠ ਰਹਿਤ 21. ਡੱਟਣ ਵਾਲਾ, ਦ੍ਰਿੜ੍ਹਤਾ ਵਾਲਾ 22. ਡੰਡ ਰਹਿਤ 23. ਢਾਹੁਣ ਵਾਲਾ 24. ਨ ਢਹਿਣ ਵਾਲਾ 25. ਨਾਪਣ ਵਾਲਾ 26. ਨਾਪ ਮਿਣਤੀ ਰਹਿਤ 27. ਤਪ ਤੇਜ ਵਾਲਾ 28. ਤਾਪ ਸੰਤਾਪ ਰਹਿਤ 29. ਥਾਪਣ ਵਾਲਾ 30. ਥਾਪਿਆ ਨਹੀਂ ਜਾਂਦਾ 31. ਦਲਣ ਵਾਲਾ ਹੈ ਦੁਖਾਂ ਨੂੰ 32. ਨਾਥ ਹੈਂ 33. ਪਕਣ ਤੇ ਪੀਣ ਤੋਂ ਮੁਕਤ 34. ਫਲਾਂ ਦਾ ਫਲ 35. ਚੰਗਾ ਬਲਣ ਵਾਲਾ 36. ਭਜਿਆ ਜਾਣ ਵਾਲਾ, ਸਿਮਰਿਆ ਜਾਣ ਵਾਲਾ 37. ਮਤਾਂ ਤੇ ਧਰਮਾਂ ਦਾ ਫਲ 38. ਹਿਰਦਿਆਂ ਦੇ ਨੇੜੇ 39. ਝਗੜਿਆਂ ਵਿਚ ਅੜਨ ਵਾਲਾ 40. ਤਿੰਨਾਂ ਲੋਕਾਂ ਤੇ ਤਿੰਨਾਂ ਗੁਣਾਂ ਦਾ ਨਾਸ ਕਰਨ ਵਾਲਾ 41. ਰੰਗ ਸਹਿਤ ਤੇ ਰੰਗ ਰਹਿਤ 42. ਲਓ ਲਿਵ ਵਾਲਾ 43. ਲਗਨ ਰਹਿਤ 44. ਇਕੋ ਇਕ 45. ਬੇਮਿਸਾਲ, ਬੇਨਜ਼ੀਰ 46. ਇਕੋ ਇਕ 47. ਇਕੋ ਆਪ 48. ਵਰਦਾਨ ਦੇਣ ਵਾਲਾ 49. ਇਕੋ ਇਕ

ਲਵਸਤੁਆ[1] ਅਲੇਖੰ ॥ ਰਰਿਸਤੁਆ[2] ਅਰੇਖੰ ॥੧੫॥੧੨੩॥
ਤ੍ਰਿਅਸਤੁਆ[3] ਤ੍ਰਿਭੰਗੇ[4] ॥ ਹਰਸਤੁਆ[5] ਹਰੰਗੇ ॥
ਮਹਿਸਤੁਆ[6] ਮਹੇਸੰ[7] ॥ ਭਜਸਤੁਆ[8] ਅਭੇਸੰ[9] ॥੧੬॥੧੨੪॥
ਬਰਸਤੁਆ[10] ਬਰਾਨੰ ॥ ਪਲਸਤੁਆ[11] ਫਲਾਨੰ ॥
ਨਰਸਤੁਆ[12] ਨਰੇਸੰ ॥ ਦਲਸਤੁਆ[13] ਦਲੇਸੰ ॥੧੭॥੧੨੫॥

---

1. ਸਨੇਹ ਵਾਲਾ 2. ਰਸ ਰੂਪ 3. ਤਿੰਨਾਂ ਕਾਲਾਂ ਵਿਚ ਰਹਿਣ ਵਾਲਾ 4. ਤਿੰਨਾਂ ਗੁਣਾਂ ਨੂੰ ਨਾਸ ਕਰਨ ਵਾਲਾ 5. ਹਰ ਇਕ ਵਿਚ ਤੇ ਹਰ ਰੰਗ ਵਿਚ ਵਿਆਪਕ 6. ਮਹਾਨ 7. ਮਹਾ ਈਸ਼ਵਰ 8. ਭਜਣ ਯੋਗ 9. ਤੂੰ ਭੇਖ ਰਹਿਤ 10. ਸਰਬ ਸਰੇਸ਼ਟ, ਸਭ ਤੋਂ ਉਤਮ 11. ਪਲ ਵਿਚ ਫਲਾਂ ਦਾ ਦੇਣ ਵਾਲਾ 12. ਨਰਾਂ ਵਿਚ ਨਰਾਂ ਦਾ ਸੁਆਮੀ 13. ਦਲਾਂ ਦੇ ਮਾਲਕਾਂ ਨੂੰ ਦਲਣ ਵਾਲਾ

ਭਾਗ ਛੇਵਾਂ

# ਧਰਮ ਜੁੱਧ ਕਾ ਚਾਓ

*ਚੰਡੀ ਚਰਿਤ੍ਰ (ਉਕਤਿ ਬਿਲਾਸ)
*ਚੰਡੀ ਦੀ ਵਾਰ

## *ਚੰਡੀ ਚਰਿਤ੍*

### *੧ੴ ਵਾਹਿਗੁਰੂ ਜੀ ਕੀ ਫਤਹ ॥*

---

ਅਥ[1] ਚੰਡੀ ਚਰਿਤ੍ਰ[2] ਬਿਲਾਸ ॥ ਸ੍ਵੈਯਾ ॥

ਆਦਿ ਅਪਾਰ ਅਲੇਖ ਅਨੰਤ
ਅਕਾਲ ਅਭੇਖ ਅਲੱਖ[3] ਅਨਾਸਾ[4] ॥
ਕੈ[5] ਸਿਵ[6] ਸਕਤ ਦਏ ਸ੍ਰੁਤਿ[7] ਚਾਰ
ਰਜੋ[8] ਤਮ ਸੱਤ ਤਿਹੂ[9] ਪੁਰ ਬਾਸਾ ॥
ਦਿਉਸ[10] ਨਿਸਾ ਸਸਿ[11] ਸੂਰ ਕੈ ਦੀਪ ਸੁ
ਸ੍ਰਿਸਟ ਰਚੀ ਪੰਚ[12] ਤੱਤ ਪ੍ਰਕਾਸਾ ॥
ਬੈਰ ਬਢਾਇ[13] ਲਰਾਇ[14] ਸੁਰਾਸੁਰ[15]
ਆਪਹਿ ਦੇਖਤ ਬੈਠ ਤਮਾਸਾ ॥੧॥

ਦੋਹਰਾ ॥

ਕ੍ਰਿਪਾ[16] ਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ[17] ਪਰਿ ਹੋਇ ॥
ਰਚੋ ਚੰਡਕਾ[18] ਕੀ ਕਥਾ ਬਾਣੀ ਸੁਭ ਸਭ ਹੋਇ ॥੨॥
ਜੋਤ ਜਗਮਗੈ ਜਗਤਿ ਮੈ ਚੰਡ[19] ਚੁਮੰਡ[20] ਪ੍ਰਚੰਡ[21] ॥

---

1. ਹੁਣ 2. ਕਥਨ, ਵਚਨ, ਅਣੋਖਾ ਵਾਕ 3. ਲਖਿਆ ਨਹੀਂ ਜਾਂਦਾ 4. ਨਾਸ ਨਹੀਂ ਹੁੰਦਾ 5. ਅਜੇਹੇ 6. ਸ਼ਿਵਸ਼ਕਤਿ, ਸ਼ਿਵ ਅਤੇ ਉਸ ਦੀ ਸ਼ਕਤਿ ਦੁਰਗਾ, ਵਾਹਿਗੁਰੂ ਅਤੇ ਉਸ ਦੀ ਮਾਇਆ 7. ਚਾਰ ਵੇਦ, ਜਿਹੜੇ ਸੁਣ ਕੇ ਯਾਦ ਕੀਤੇ ਜਾਂਦੇ ਸਨ 8. ਤਿੰਨ ਗੁਣ, ਰਜੋ, ਤਮੋ, ਸਤੋ 9. ਤਿੰਨ ਪੁਰੀਆਂ, ਤਿੰਨ ਲੋਕ 10. ਦਿਨ ਰਾਤ 11. ਚੰਨ ਸੂਰਜ 12. ਪੰਜਾਂ ਤੱਤਾਂ ਦਾ ਪ੍ਰਕਾਸ਼ ਕੀਤਾ 13. ਵਧਾ ਕੇ 14. ਲੜਾਏ 15. ਸੁਰ ਅਸੁਰ, ਦੇਵਤੇ ਤੇ ਦੈਂਤ 16. ਦਇਆ ਦੇ ਸਮੁੰਦਰ 17. ਮੇਰੇ ਉਤੇ 18. ਚੰਡ ਦੈਂਤ ਨੂੰ ਮਾਰਨ ਵਾਲੀ, ਦੁਰਗਾ ਦੇ ਮੱਥੇ 'ਚੋਂ ਨਿਕਲੀ, ਚਾਮੁੰਡੀ ਦੇਵੀ 19. ਸੁੰਭ ਦੈਂਤ ਦੇ ਸੈਨਾਪਤਿ ਮੁੰਡ ਦਾ ਛੋਟਾ ਭਰਾ, ਜਿਸ ਨੂੰ ਚੰਡਿਕਾ ਨੇ ਮਾਰਿਆ ਤੇ ਜਿਸ ਕਰ ਕੇ ਉਸ ਦਾ ਨਾਮ ਚੰਡਿਕਾ ਹੋਇਆ 20. ਚਾਮੁੰਡਾ, ਚੰਡ ਤੇ ਮੁੰਡ ਦੋ ਰਾਕਸ਼ਾ ਨੂੰ ਮਾਰਨ ਵਾਲੀ ਦੇਵੀ ਜਿਹੜੀ ਦੁਰਗਾ ਦੇ ਮਥੇ 'ਚੋਂ ਪੈਦਾ ਹੋਈ 21. ਤੇਜ ਵਾਲੀ

ਭੁਜ[1] ਦੰਡਨਿ[2] ਅਸੁਰ ਮੰਡਨ[3] ਭੂਇ[4] ਨਵ ਖੰਡ ॥੩॥

ਸ੍ਵੈਯਾ ॥

ਤਾਰਨ ਲੋਕ ਉਧਾਰਨ[5] ਭੂਮਹਿ
ਦੈਤ ਸੰਘਾਰਨ[6] ਚੰਡ[7] ਤੁਹੀ ਹੈ ॥
ਕਾਰਨ[8] ਈਸ[9] ਕਲਾ[10] ਕਮਲਾ[11] ਹਰਿ[12]
ਅਦ੍ਰਸਤਾ[13] ਜਹ ਦੇਖੋ ਉਹੀ ਹੈ ॥
ਤਾਮਸਤਾ[14] ਮਮਤਾ[15] ਨਮਤਾ[16] ਕਵਿਤਾ
ਕਵਿਕੇ[17] ਮਨ ਮੱਧਿ ਗੁਹੀ[18] ਹੈ ॥
ਕੀਨੋ ਕੰਚਨ[19] ਲੋਹ ਜਗਤ੍ਰ[20] ਮੈ
ਪਾਰਸ ਮੂਰਤ ਜਾਇ ਛੁਹੀ ਹੈ ॥੪॥

ਦੋਹਰਾ ॥

ਪ੍ਰਮੁਦ[21] ਕਰਨ ਸਭ ਭੈ[22] ਹਰਨ ਨਾਮ ਚੰਡਕਾ ਜਾਸ[23] ॥
ਰਚੋ ਚਰਿਤ੍ਰ ਬਚਿਤ੍ਰ[24] ਤੁਅ ਕਰੋ ਸਬੁੱਧ[25] ਪ੍ਰਕਾਸ ॥੫॥

ਪੁਨਹਾ[26] ॥

ਆਇਸ[27] ਅਬ ਜੋ ਹੋਇ ਗ੍ਰੰਥ ਤਉ[28] ਮੈ ਰਚੋ ॥
ਰਤਨ ਪ੍ਰਮੁਦ ਕਰ ਬਚਨ ਚੀਨ[29] ਤਾਮੈ[30] ਗਚੋ[31] ॥
ਭਾਖਾ ਸੁਭ ਸਭ ਕਰਹੋਂ ਧਰਿਹੋਂ ਕ੍ਰਿਤ[32] ਮੈਂ ॥
ਅਦਭੁਤ ਕਥਾ ਅਪਾਰ ਸਮਝ ਕਰਿ ਚਿੱਤ ਮੈ ॥੬॥

ਸ੍ਵੈਯਾ ॥

ਤ੍ਰਾਸ[33] ਕੁਟੰਬ ਤੇ ਹੋਇ ਉਦਾਸ
ਅਵਾਸ[34] ਕੋ ਤਿਆਗ ਬਸਿਓ ਬਨਰਾਈ[35] ॥

---

1. ਬਾਹਾਂ ਦੇ ਡੋਲਿਆਂ ਨਾਲ 2. ਦੈਂਤਾਂ ਨੂੰ ਦੰਡ ਦੇਣ ਵਾਲੀ, ਰਾਕਸ਼ਾਂ ਨੂੰ ਨਾਸ ਕਰਨ ਵਾਲੀ 3. ਬਣਾਉਣ ਵਾਲੀ 4. ਨਵਾ ਖੰਡਾਂ ਵਾਲੀ ਧਰਤੀ (ਨੂੰ) 5. ਬਚਾਉਣ ਲਈ 6. ਮਾਰਨ ਲਈ 7. ਚੰਡਿਕਾ ਰੂਪ, ਮਹਾਨ ਸ਼ਕਤੀ 8. ਬਣਾਉਣ ਵਾਲਾ 9. ਰਾਜਾ, ਰੁਦ੍ਰ, ਸ਼ਿਵ 10. ਲੜਾਈ ਦੀ ਦੇਵੀ, ਕਲੂ 11. ਲਖਸ਼ਮੀ, ਰਮਾ 12. ਸ਼ਿਵ 13. ਆਦ੍ਰ (ਪਰਬਤ) ਦੀ ਪੁੱਤਰੀ, ਪਾਰਵਤੀ 14. ਤਾਮਸ ਗੁਣ 15. ਰਜੋ ਗੁਣ 16. ਨਿਮਰਤਾ, ਸਤੋ ਗੁਣ, ਸ਼ਾਂਤੀ ਵਾਲਾ ਗੁਣ 17. ਕਵੀ ਦੇ ਮਨ ਵਿਚ 18. ਗੁੰਦੀ ਹੈ, ਪ੍ਰੋਈ ਹੈ 19. ਸੋਨਾ 20. ਜਗਤ ਵਿਚ 21. ਮਹਾਨ ਆਨੰਦ ਦੇਣ ਵਾਲੀ 22. ਡਰ ਭੈ ਦੂਰ ਕਰਨ ਵਾਲੀ 23. ਜਿਸ ਦਾ 24. ਸੁੰਦਰ 25. ਚੰਗੀ ਬੁਧਿ ਦਾ ਚਾਨਣ 26. ਹੋਰ, ਫੇਰ 27. ਆਗਿਆ 28. ਤਾਂ 29. ਚੁਣ ਚੁਣ ਕੇ, ਖੋਜ ਖੋਜ ਕੇ 30. ਉਸ ਵਿਚ 31. ਜੋੜਾਂਗਾ, ਮਿਲਾਵਾਂਗਾ 32. ਕੀਰਤੀ 33. ਡਰ 34. ਵਾਸਾ, ਘਰ 35. ਬਨ, ਵਣ

ਨਾਮ ਸੁਰੱਥ[1] ਮੁਨੀਸਰ ਬੇਖ[2]
ਸਮੇਤ ਸਮਾਦ[3] ਸਮਾਧ ਲਗਾਈ ॥
ਚੰਡ[4] ਅਖੰਡ ਖੰਡੇ ਕਰ ਕੋਪ
ਭਈ ਸੁਰ[5] ਰੱਛਨ ਕੋ ਸਮੁਹਾਈ[6] ॥
ਬੂਝਹੁ ਜਾਇ ਤਿਸੈ ਤੁਮ ਸਾਧ
ਅਗਾਧਿ ਕਥਾ ਕਿਹ ਭਾਂਤਿ ਸੁਨਾਈ ॥੭॥

ਤੋਟਕ ਛੰਦ ॥ ਮੁਨੀਸਰੋ ਵਾਚ ॥

ਹਰਿ ਸੋਇ ਰਹੈ ਸਜ[7] ਸੈਨ ਤਹਾ ॥
ਜਲ ਜਾਲ ਕਰਾਲ[8] ਬਿਸਾਲ ਜਹਾ ॥
ਭਯ ਨਾਭ ਸਰੋਜ[9] ਪੈ ਬਿਸੁ[10] ਕਰਤਾ ॥
ਸ੍ਰੁਤ[11] ਮੈਲ ਤੇ ਦੈਤ ਰਚੇ ਜੁਗਤਾ[12] ॥੮॥
ਮਧਿ ਕੈਟਭ ਨਾਮ ਧਰੇ ਤਿਨਕੇ ॥
ਅਤਿ[13] ਦੀਰਘ ਦੇਹ ਭਏ ਜਿਨ ਕੇ ॥
ਤਿਨ ਦੇਖ ਲੁਕੇਸ[14] ਡਰਿਓ ਹੀਅ ਮੈ ॥
ਜਗ[15] ਮਾਤ ਕੋ ਧਿਆਨ ਧਰਯੋ ਜੀਅ ਮੈ ॥੯॥
ਛੁਟੀ ਚੰਡ[16] ਜਾਗੇ ਬ੍ਰਹਮ ਕਰਿਓ[17] ਜੁੱਧ ਕੋ ਸਾਜ ॥
ਦੈਤ ਸਭੈ ਘਟਿ ਜਾਹਿ ਜਿਉ ਬਢੈ ਦੇਵਤਨ ਰਾਜ॥੧॥

ਸ੍ਵੈਯਾ ॥

ਜੁੱਧ ਕਰਿਓ ਤਿਨ ਸੌ ਭਗਵਾਨ ਨ
ਮਾਰ ਸਕੇ ਅਤਿ ਦੈਤ ਬਲੀ ਹੈ ॥
ਸਾਲ ਭਏ ਤਿਨ[18] ਪੰਚ ਹਜਾਰ
ਦੁਹੂੰ[19] ਲਰਤੇ ਨਹਿ[20] ਬਾਂਹ ਟਲੀ ਹੈ ॥

---

1. ਇਕ ਚੰਦ੍ਰਵੰਸ਼ੀ ਰਾਜਾ, ਜਿਹੜਾ ਦੁਰਗਾ ਦਾ ਭਗਤ ਸੀ 2. ਭੇਖ ਲਿਬਾਸ, ਭੇਸ 3. ਤਾੜੀ, ਸਮਾਧੀ 4. ਚੰਡ ਮੁੰਡ ਵਰਗੇ ਦੈਂਤ ਜਿਹੜੇ ਖੰਡੇ ਨਹੀਂ ਸਨ ਜਾਂਦੇ 5. ਦੇਵਤਿਆਂ ਦੀ ਰੱਖਿਆ ਲਈ 6. ਸਾਹਮਣੇ ਆਈ 7. ਸੇਜਾ (ਸਜਾ ਕੇ ਉਥੇ) 8. ਵਿਕ੍ਰਾਲ, ਭਿਆਨਕ 9. ਕੰਵਲ 10. ਵਿਸ਼ਵ ਦਾ ਕਰਤਾ, ਬ੍ਰਹਮਾ 11. ਕੰਨਾਂ ਦੀ ਮੈਲ ਤੋਂ 12. ਦੋ (ਜੋੜੀ) 13. ਬਹੁਤ ਵੱਡੇ ਸਰੀਰ 14. ਲੋਕ-ਈਸ, ਬ੍ਰਹਮਾ 15. ਜਗ੍ਮਾਤਾ, ਮਹਾਸ਼ਕਤੀ 16. ਯੋਗਨਿੰਦ੍ਰਾ ਸਮਾਧੀ (ਖੁਲ੍ਹ ਗਈ) 17. ਯੁੱਧ ਦਾ ਸਾਜ ਸਾਜਿਆ, ਜੁੱਧ ਦੀ ਤਿਆਰੀ ਕੀਤੀ 18. ਉਨ੍ਹਾਂ ਨੂੰ 19. ਦੋਹਾਂ ਨੂੰ ਲੜਦਿਆਂ 20. ਬਾਹਾਂ ਨਾ ਟਲੀਆਂ ਉਹ ਨਾ ਥੱਕੇ

ਦੈਤਨ ਰੀਝ ਕਹਿਓ ਬਰ ਮਾਂਗ
ਕਰਿਓ ਹਰਿ[1] ਸੀਸਨ[2] ਦੇਹ ਭਲੀ ਹੈ ॥
ਧਾਰ ਉਰੂ[3] ਪਰ ਚਕ੍ਰ ਸੋਂ[4] ਕਾਟਕੈ
ਜੋਤਿ ਲੈ ਆਪਨੇ ਅੰਗ ਮਲੀ ਹੈ ॥੧੧॥

ਸੋਰਠਾ ॥

ਦੇਵਨ[5] ਥਾਪਿਓ ਰਾਜ ਮਧੁ ਕੈਟਭ ਕੈ ਮਾਰਕੈ ॥
ਦੀਨੋ ਸਕਲ[6] ਸ਼ਮਾਜ ਬੈਕੁੰਠ ਗਾਮੀ[7] ਹਰਿ ਭਏ ॥੧੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀਚਰਿਤ੍ਰ ਉਕਤ ਬਿਲਾਸ ਮਧ ਕੈਟਭ ਬਧਹਿ[8] ਪ੍ਰਥਮ ਧਿਆਇ ॥੧॥

ਪੁਨਹਾ ॥

ਬਹੁਰ ਭਇਓ ਮਹਖਾਸੁਰ[9] ਤਿਨ ਕੋ ਕਿਆ ਕੀਆ ॥
ਭੁਜਾ ਜੋਰਿ ਕਰਿ ਜੁੱਧ ਜੀਤ ਸਭ ਜਗੁ ਲੀਆ ॥
ਸੁਰ ਸਮੂਹ ਸੰਘਾਰੈ ਰਣਹਿ ਪਚਾਰਕੇ[10] ॥
ਟੂਕ ਟੂਕ ਕਰ ਡਾਰੇ ਆਯੁਧ[11] ਧਾਰਕੈ ॥੧੩॥

ਸ੍ਵੈਯਾ ॥

ਜੁਧ ਕਰਯੋ ਮਹਿਖਾਸੁਰ ਦਾਨਵ
ਮਾਰਿ ਸਭੈ ਸੁਰਸੈਨ[12] ਗਿਰਾਇਓ ॥
ਕੈ ਕੈ ਦੁਟੂਕ[13] ਦਏ ਅਰ ਖੇਤ
ਮਹਾ ਬਰ[14] ਬੰਡਡ ਮਹਾ ਰਨ ਪਾਇਓ ॥
ਸ੍ਰਉਣਤ[15] ਰੰਗ ਸਨਿਓ ਨਿਸਰਿਓ[16] ਜਸੁ
ਇਆ ਛਬਿ ਕੋ ਮਨ ਮੋ ਇਹ ਆਇਓ ॥
ਮਾਰਿਕੈ ਛਤ੍ਰਨਿ[17] ਕੁੰਡ ਕੈ ਛੇਤ੍ਰ[18] ਮੈ
ਮਾਨਹੁ ਪੈਠਿਕੈ[19] ਰਾਮ[20] ਜੂ ਨਾਇਓ ॥੧੪॥

---

1. ਬ੍ਰਹਮਾ (ਨੇ ਕਿਹਾ) 2. ਸੀਸ ਦੇ ਦਿਓ ਇਹ ਹੀ ਚੰਗੀ ਗੱਲ ਹੈ 3. ਪੱਟ ਜੰਘਾਂ 4. ਨਾਲ 5. ਦੇਵਤਿਆਂ ਦਾ ਰਾਜ ਸਥਾਪਤ ਕਰ ਦਿਤਾ 6. ਸਾਰਾ ਰਾਜ ਸਾਮਾਨ 7. ਚਲੇ ਗਏ 8. ਮਾਰੇ 9. ਮਹਿਖਾਸਰ ਰਾਕਸ਼, ਝੋਟੇ ਦੀ ਸ਼ਕਲ ਦਾ ਅਸੁਰ ਜਿਹੜਾ ਦੁਰਗਾ ਦੇ ਹਥੋਂ ਮਾਰਿਆ ਗਿਆ 10. ਵੰਗਾਰ ਕੇ, ਲਲਕਾਰ ਕੇ 11. ਸ਼ਸਤ੍ਰ ਧਾ ਕੇ, ਹਥਿਆਰ ਲੈ ਕੇ 12. ਦੇਵਤਿਆਂ ਦੀ ਸੈਨਾ 13. ਟੁੱਕ ਟੁੱਕ ਸੁੱਟ ਦਿੱਤੇ 14. ਬਲਵੰਤ, ਬਲਵਾਨ 8. ਲਹੂ ਦੇ ਲਾਲ ਰੰਗ ਨਾਲ ਭਰੇ 15. ਨਿਕਲੇ 16. ਛਤ੍ਰੀਆਂ ਨੂੰ 17. ਰਣਖੇਤਰ 18. ਪ੍ਰਵੇਸ਼ ਕਰ ਕੇ, ਵੜ ਕੇ 19. ਪਰਸ਼ੁਰਾਮ ਜਿਵੇਂ ਨ੍ਹਾਤਾ

ਸ੍ਵੈਯਾ ॥

ਲੈ ਮਹਖਾਸੁਰ ਅਸਤ੍ਰ ਸੁ ਸਸਤ੍ਰ
ਸਬੈ ਕਲਵਤ੍ਰ[1] ਜਿਉ ਚੀਰਕੇ ਡਾਰੇ ॥
ਲੁੱਥ[2] ਪੈ ਲੁੱਥ ਰਹੀ ਗੁਥ ਜੁੱਥ[3]
ਗਿਰੇ ਗਿਰ[4] ਸੇ ਹਥ ਸੇਂਧਵ[5] ਭਾਰੇ ॥
ਗੁਦ[6] ਸਨੇ ਸਿਤ[7] ਲੋਹੁ[8] ਮੈ ਲਾਲ
ਕਰਾਲ ਪਰੇ ਰਨ ਮੈਂ ਗਜਕਾਰੇ[9] ॥
ਜਿਉ ਦਰਜੀ ਜਮ[10] ਮ੍ਰਿਤ ਕੇ ਸੀਸ ਮੈ
ਬਾਗੋ[11] ਅਨੇਕ ਕਤਾ[12] ਕਰਿ ਡਾਰੇ ॥੧੫॥

ਸ੍ਵੈਯਾ ॥

ਲੈ ਸੁਰ ਸੰਗ ਸਬੈ ਸੁਰਪਾਲ[13] ਸੁ
ਕੋਪਕੇ ਸਤ੍ਰ ਕੀ ਸੈਨ ਪੈ ਧਾਏ ॥
ਦੈ[14] ਮੁਖ ਢਾਰ ਲੀਏ ਕਰਵਾਰ[15]
ਹਕਾਰ[16] ਪਚਾਰ ਪ੍ਰਹਾਰ[17] ਲਗਾਏ ॥
ਸ੍ਰਉਨ[18] ਮੈ ਦੈਤ ਸੁਰੰਗ ਭਏ ਕਵਿ[19]
ਨੇ ਮਨ ਭਾਉ ਇਹੈ ਛਬਿ ਪਾਏ ॥
ਰਾਮ ਰਮੋ ਰਨ ਜੀਤ ਕੈ ਭਾਲਕ[20]
ਦੈ ਸਿਰ ਪਾਉ ਸਬੈ ਪਹਰਾਏ[21] ॥੧੬॥

ਸ੍ਵੈਯਾ ॥

ਘਾਇਲ ਘੂਮਤ ਹੈ ਰਨ ਮੈ ਇਕ
ਲੋਟਤ ਹੈ ਧਰਨੀ[22] ਬਿਲਲਾਤੇ[23] ॥
ਦਉਰਤ[24] ਬੀਚ ਕਬਧ[25] ਫਿਰੈ ਜਿਹ

---

1. ਕਰਪਤ੍ਰ, ਆਰਾ 2. ਲੋਥ ਤੇ ਲੋਥ ਗੁੱਥਮ ਗੁੱਥਾ ਹੋਈ ਚੜ੍ਹੀ ਪਈ ਸੀ 3. ਗਰੋਹ, ਟੋਲਾ, ਜੱਥਾ 4. ਪਹਾੜ ਵਰਗੇ 5. ਸਿੰਧ ਦੇਸ ਦਾ ਘੋੜਾ 6. ਸਿਰ ਦਾ ਗੁੱਦਾ, ਭੇਜਾ, ਮਿੱਝ 7. ਚਿੱਟੇ ਰੰਗ ਦੀ 8. ਲਹੂ 9. ਕਾਲੇ ਹਾਥੀ 10. ਜਮਰੂਪ ਕਾਲ 11. ਚਿੱਟੇ ਕਪੜੇ 12. ਕੱਟ ਦੇਵੇ 13. ਦੇਵਤਿਆਂ ਦਾ ਪਤੀ, ਇੰਦ੍ਰ 14. ਮੂੰਹ ਤੇ ਢਾਲ ਦੇ ਕੇ 15. ਤਲਵਾਰ 16. ਹਾਕ ਮਾਰ ਕੇ, ਵੰਗਾਰ ਕੇ 17. ਸੱਟਾਂ ਮਾਰੀਆਂ ਚੋਟਾਂ ਕੀਤੀਆਂ 18. ਲਹੂ ਦੇ ਰੰਗ ਵਿਚ ਦੈਂਤ ਭਰ ਗਏ 19. ਕਵੀ ਨੇ ਮਨ ਚਾਹਤ ਦ੍ਰਿਸ਼ ਲੱਭ ਲਿਆ 20. ਭਾਲੂ, ਰਿੱਛ 21. ਪਹਿਣਾਏ 22. ਧਰਤੀ ਉੱਤੇ 23. ਵਿਲਕਦੇ, ਰੋਂਦੇ 24. ਦੌੜਦੇ 25. ਧੜ

ਦੇਖਤ ਕਾਇਰ ਹੈਂ ਡਰਪਾਤੇ ॥
ਇਯੋ ਮਹਿਖਾਸੁਰ ਜੁਧੁ ਕੀਯੋ ਤਬ
ਜੰਬੁਕ[1] ਰਿਝ ਭਏ ਰੰਗ[2] ਰਾਤੇ ॥
ਸ੍ਰੋਨ ਪ੍ਰਵਾਹ ਮੈ ਪਾਇ ਪਸਾਰ ਕੇ
ਸੋਏ ਹੈਂ ਸੁਰ ਮਨੋ ਮਦਮਾਤੇ ॥੧੭॥

ਸ੍ਵੈਯਾ ॥

ਜੁੱਧ ਕੀਓ ਮਹਖਾਸੁਰ ਦਾਨਵ
ਦੇਖਤ[3] ਭਾਨ ਚਲੈ ਨਹੀਂ ਪੰਥਾ ॥
ਸ੍ਰੋਨ ਸਮੂਹ ਚਲਿਓ ਲਖਿਕੈ[4]
ਚਤੁਰਾਨਨ[5] ਭੂਲ ਗਏ ਸਭ ਗ੍ਰੰਥਾ ॥
ਨਾਸ ਨਿਹਾਰਕੇ[6] ਗਿਝ ਰੜੈਂ[7]
ਚਟਸਾਰ[8] ਪੜੈਂ ਜਿਮੁ ਬਾਰਕ ਸੰਥਾ ॥
ਸਾਰਸੁਤੀ ਤਟ ਲੈ ਭਟ[9] ਲੋਥ
ਸਿੰਗ੍ਰਾਲ[10] ਕਿ ਸਿੱਧ ਬਨਾਵਤ ਕੰਥਾ[11] ॥੧੮॥

ਦੋਹਰਾ ॥

ਅਗਨਤ ਮਾਰੇ ਗਨੇ ਕੋ ਭਜੇ ਜੁ ਸੁਰ ਕਰਿ ਤ੍ਰਾਸ[12] ॥
ਧਾਰਿ ਧਿਆਨ ਮਨ ਸਿਵਾ[13] ਕੋ ਤਕੀ ਪੁਰੀ ਕੈਲਾਸ ॥੧੯॥

ਦੋਹਰਾ ॥

ਦੇਵਨ ਕੇ ਧਨ ਧਾਮ ਸਭ ਦੈਤਨ ਲੀਓ[14] ਛਿਨਾਇ ॥
ਦਏ ਕਾਢ ਸੁਰਧਾਮ[15] ਤੇ ਬਸੇ ਸਿਵ[16] ਪੁਰੀ ਜਾਇ ॥੨੦॥

ਦੋਹਰਾ ॥

ਕਿਤਕਿ[17] ਦਿਵਸ ਬੀਤੇ ਤਹਾ ਨਾਵਨ ਨਿਕਸੀ ਦੇਵ[18] ॥
ਬਿਧ[19] ਪੂਰਬ ਸਭ ਦੇਵਤਨ ਕਰੀ ਦੇਵ ਕੀ ਸੇਵ ॥੨੧॥

---

1. ਗਿੱਦੜ 2. ਪ੍ਰਸੰਨ ਹੋਏ 3. ਸੂਰਜ ਵੀ ਵੇਖ ਕੇ ਆਪਣੇ ਰਸਤੇ ਨਹੀਂ ਟੁਰਦਾ 4. ਵੇਖ ਕੇ 5. ਚਹੁੰ ਮੂੰਹਾਂ ਵਾਲਾ, ਬ੍ਰਹਮਾ 6. ਵੇਖ ਕੇ 7. ਬੋਲਦੇ ਹਨ 8. ਪਾਠਸ਼ਾਲਾ ਵਿਚ ਜਿਵੇਂ ਬਾਲਕ ਸਬਕ ਪੜ੍ਹਦੇ ਹਨ 9. ਸੂਰਮਿਆਂ ਦੀਆਂ ਲੋਥਾਂ 10. ਗਿੱਦੜ 11. ਕਥਾ, ਕਥਨ 12. ਡਰ 13. ਸ਼ਿਵ ਦੀ ਇਸਤ੍ਰੀ, ਪਾਰਬਤੀ, ਦੁਰਗਾ 14. ਖੋਹ ਲਏ 15. ਸੁਰਗਾਪੁਰੀ, ਦੇਵਪੁਰੀ 16. ਸ਼ਿਵਪੁਰੀ, ਕੈਲਾਸ਼ ਪਰਬਤ 17. ਕਿੰਨੇ ਹੀ, ਬਹੁਤ ਸਾਰੇ 18. ਦੇਵੀ, ਦੁਰਗਾ 19. ਵਿਧੀ ਪੂਰਬਕ

ਰੇਖਤਾ[1] ॥

ਕਰੀ ਹੈ ਹਕੀਕਤੁ[2] ਮਲੂਮ ਖੁਦ ਦੇਵੀ ਸੇਤੀ
ਲੀਆ ਮਹਖਾਸੁਰ ਹਮਾਰਾ ਛੀਨ ਧਾਮ ਹੈ ॥
ਕੀਜੇ ਸੋਈ ਬਾਤ ਮਾਤ ਤੁਮ ਕਉ ਸੁਹਾਤ[3] ਸਭ
ਸੇਵਕ ਕਦੀਮ[4] ਤਕ ਆਏ ਤੇਰੀ ਸਾਮ[5] ਹੈ ॥
ਦੀਜੈ ਬਾਜ[6] ਦੇਸ ਹਮੈ ਮੇਟੀਐ ਕਲੇਸ ਲੇਸ[7]
ਕੀਜੀਐ ਅਭੇਸ[8] ਉਨੈ ਬਡੋ ਯਹ ਕਾਮ ਹੈ ॥
ਕੂਕਰ[9] ਕੋ ਮਾਰਤ ਨ ਕੋਊ ਨਾਮ ਲੈਕੇ ਤਾਹਿ
ਮਾਰਤ ਹੈ ਤਾਕੋ ਲੈਕੇ ਖਾਵੰਦ[10] ਕੋ ਨਾਮ ਹੈ ॥੨੨॥

ਦੋਹਰਾ ॥

ਸੁਨਤ ਬਚਨ ਏ ਚੰਡਕਾ ਮਨ ਮੈਂ ਉਠੀ ਰਿਸਾਇ[11] ॥
ਸਭ ਦੈਤਨ ਕੋ ਛੈ ਕਰਉ[12] ਬਸਉ ਸਿਵਪੁਰੀ ਜਾਇ ॥੨੩॥
ਦੈਤਨ ਕੇ ਬਧ[13] ਕੋ ਜਬੈ ਚੰਡੀ ਕੀਓ ਪ੍ਰਕਾਸ ॥
ਸਿੰਘ ਸੰਖ ਅਉ ਅਸਤ੍ਰ ਸਭ ਸਸਤ੍ਰ ਆਇਗੇ[14] ਪਾਸ ॥੨੪॥
ਦੈਤ ਸੰਘਾਰਨ ਕੇ ਨਮਿਤ ਕਾਲ ਜਨਮੁ ਇਹ ਲੀਨ ॥
ਸਿੰਘ[15] ਚੰਡ ਬਾਹਨ ਭਇਓ ਸਤ੍ਰਨ[16] ਕਉ ਦੁਖੁ ਦੀਨ ॥੨੫॥

ਸ੍ਵੈਯਾ ॥

ਦਾਰੁਨ[17] ਦੀਰਘੁ ਦਿੱਗਜ[18] ਸੇ ਬਲ
ਸਿੰਘਹਿ ਕੇ ਬਲ ਸਿੰਘ ਧਰੇ ਹੈ ॥
ਰੋਮ ਮਨੋ[19] ਸਰ[20] ਕਾਲਿਹਿ ਕੇ ਜਨ[21]
ਪਾਹਨ ਪੀਤ ਪੈ ਬ੍ਰਿਛ ਹਰੇ ਹੈ ॥
ਮੇਰ[22] ਕੇ ਮੱਧਿ ਮਨੋ ਜਮਨਾ ਲਰ[23]

---

1. ਪ੍ਰਾਕ੍ਰਿਤ ਭਾਸ਼ਾ ਦੀ ਕਵਿਤਾ, ਖ਼ਾਸ ਕਰਕੇ ਫ਼ਾਰਸੀ ਹਿੰਦੀ ਪਦ ਜਿਸ ਛੰਦ ਵਿਚ ਮਿਲੇ ਹੋਣ 2. ਸੱਚੀ ਗੱਲ, ਸੱਚੀ ਵਿਥਿਆ 3. ਚੰਗੀ ਲਗਦੀ ਹੈ 4. ਪੁਰਾਣੇ 5. ਸ਼ਰਣ 6. ਫਿਰ, ਵਾਪਸ, ਮੋੜ ਕੇ 7. ਥੋੜਾ ਜੇਹਾ 8. ਲੋਪ, ਮਲੀਆਮੇਟ, ਨਾਸ 9. ਕੁੱਤਾ 10. ਮਾਲਕ 11. ਗੁੱਸਾ ਖਾ ਕੇ 12. ਖੈ ਕਰਾਂਗੀ, ਮਾਰ ਦਿਆਂਗੀ 13. ਮਾਰਨ ਲਈ 14. ਆ ਗਏ 15. ਸ਼ੇਰ ਚੰਡੀ (ਦੁਰਗਾ) ਦੀ ਸਵਾਰੀ ਬਣ ਗਿਆ 16. ਸ਼ਤਰੂਆਂ ਨੂੰ, ਵੈਰੀਆਂ, ਪਾਪੀਆਂ ਨੂੰ 17. ਭਿਆਨਕ, ਘੋਰ 18. ਦਿਸ਼ਾ ਦਾ ਹਾਥੀ, ਹਾਥੀ (ਵਰਗਾ) 19. ਮਾਨੋ, ਜਾਣੋ 20. ਕਾਲ ਦੇ ਤੀਰ 21. ਜਾਣੋ ਪੀਲੇ ਪੱਥਰਾਂ ਉੱਤੇ ਹਰੇ ਬ੍ਰਿਛ ਹਨ 22. ਪਰਬਤ, ਸੁਮੇਰ ਸ਼ੇਰ ਦੀ ਪਿੱਠ ਉਪਰਲੀ ਧਾਰੀ ਮਾਨੋ ਪਰਬਤ ਤੋਂ ਜਮਨਾ ਵਗਦੀ ਆ ਰਹੀ ਹੈ। 23. ਲੀਕ ਧਾਰੀ

ਕੇਤਕੀ[1] ਪੁੰਜ ਪੈ ਭ੍ਰਿੰਗ[2] ਢਰੇ ਹੈ ॥
ਮਾਨੋ ਮਹਾ ਪ੍ਰਿਥ[3] ਲੈ ਕੇ ਕਮਾਨ ਸੁ
ਭੂਧਰ[4] ਭੂਮ ਤੇ ਨਿਆਰੇ ਕਰੇ ਹੈ ॥੨੬॥

ਦੋਹਰਾ ॥

ਘੰਟਾ ਗਦਾ ਤ੍ਰਿਸੂਲ ਅਸ[5] ਸੰਖ ਸਰਾਸਨ[6] ਬਾਨ ॥
ਚਕ੍ਰ ਬਕ੍ਰ[7] ਕਰ[8] ਮੈ ਲੀਏ ਜਨ[9] ਗ੍ਰੀਖਮ ਰਿਤ ਭਾਨ ॥੨੭॥
ਚੰਡ ਕੋਪ ਕਰ ਚੰਡਕਾ ਏ ਆਯੁਧ[10] ਕਰ ਲੀਨ ॥
ਨਿਕਟਿ ਬਿਕਟਿ[11] ਪੁਰ[12] ਦੈਤ ਕੇ ਘੰਟਾ ਕੀ ਧੁਨ ਕੀਨ ॥੨੮॥

ਦੋਹਰਾ ॥

ਸੁਨਿ ਘੰਟਾ ਕੇਹਰਿ[13] ਸਬਦ ਅਸਰਨ[14] ਅਸਰਨ[15] ਲੀਨ ॥
ਚੜੇ ਕੋਪ ਕੈ ਜੂਥ[16] ਹੁਇ ਜਤਨ ਜੁੱਧ ਕੋ ਕੀਨ ॥੨੯॥
ਪੈਤਾਲੀਸ ਪਦਮ ਅਸੁਰ ਸਜਿਯੋ ਕਟਕ[17] ਚਤੁਰੰਗ ॥
ਕਛੁ ਬਾਏਂ[18] ਕਛੁ ਦਾਹਨੇ[19] ਕਛੁ ਭਟ[20] ਨ੍ਰਿਪ ਕੇ ਸੰਗਿ ॥੩੦॥
ਭਏ[21] ਇਕੱਠੇ ਦਲ ਪਦ੍ਮ ਦਸ ਪੰਦ੍ਰਹ ਅਰੁ ਬੀਸ ॥
ਪੰਦ੍ਰਹ ਕੀਨੇ ਦਾਹਨੇ ਦਸ ਬਾਏ ਸੰਗਿ ਬੀਸ ॥੩੧॥

ਸ੍ਵੈਯਾ ॥

ਦਉਰ[22] ਸਬੇ ਇਕ ਬਾਰ ਹੀ ਦੈਤ ਸੁ
ਆਏ ਹੈ ਚੰਡ ਕੇ ਸਾਮੁਹਿ[23] ਕਾਰੇ[24] ॥
ਲੈ ਕਰਿ ਬਾਨ ਕਮਾਨਨ ਤਾਨ[25]
ਘਨੇ ਅਰੁ ਕੋਪ ਸੋਂ ਸਿੰਘ[26] ਪ੍ਰਹਾਰੇ ॥
ਚੰਡ ਸੰਭਾਰ ਤਬੈ[27] ਕਰਵਾਰ[28]
ਹਕਾਰ[29] ਕੈ ਸਤ੍ਰ ਸਮੂਹ ਨਿਵਾਰੇ[30] ॥

---

1. ਕੇਵੜਾ, ਕੇਉੜੇ ਦਾ ਫਲ 2. ਭੌਰੇ ਆ ਬੈਠੇ ਹਨ 3. ਪ੍ਰਿਥੁ ਰਾਜਾ ਜਿਹੜਾ ਵੇਣ ਦਾ ਪੁੱਤਰ ਅਤੇ ਅੰਗ ਦਾ ਪੋਤਾ ਸੀ, ਇਸ ਦੇ ਨਾਮ ਤੋਂ ਪ੍ਰਿਥਵੀ ਦਾ ਨਾਮ ਹੋਇਆ 4. ਪਹਾੜ 5. ਤਲਵਾਰ 6. ਧਨੁਖ 7. ਤਿਖਾ 8. ਹੱਥ ਵਿਚ 9. ਜਿਵੇਂ ਗਰਮੀ ਦੀ ਰੁੱਤ ਵਿਚ ਤੱਤਾ ਸੂਰਜ ਹੁੰਦਾ ਹੈ 10. ਹਥਿਆਰ ਹੱਥ ਵਿਚ ਲਏ 11. ਬਿਖੜਾ, ਔਖਾ 12. ਦੈਂਤਪੁਰੀ, ਦੈਤਾਂ ਦੀ ਨਗਰੀ 13. ਕੇਸਰੀ, ਸ਼ੇਰ 14. ਦੈਂਤਾਂ ਨੇ 15. ਅਸਤ੍ਰ ਫੜ ਲਏ 16. ਟੋਲੇ ਬੰਨ੍ਹ ਕੇ 17. ਫੌਜ ਚਾਰ ਕਿਸਮ ਦੀ 18. ਖੱਬੇ 19. ਸੱਜੇ 20. ਯੋਧਿਆਂ ਦਾ ਰਾਜਾ, ਸੈਣਾਪਤਿ 21. ਪੰਜਤਾਲੀ, ਪਦਮ ਰਾਕਸ਼ ਇਕੱਠੇ ਹੋ ਗਏ 22. ਦੌੜ ਕੇ 23. ਸਨਮੁਖ, ਸਾਹਮਣੇ 24. ਕਾਲੇ (ਦੈਂਤ) 25. ਖਿੱਚ ਕੇ ਬਹੁਤ ਜ਼ਿਆਦਾ 26. ਸ਼ੇਰ ਨੂੰ ਮਾਰੇ 27. ਉਸ ਵੇਲੇ, ਉਦੋਂ 28. ਤਲਵਾਰ 29. ਲਲਕਾਰ ਕੇ, ਹੋਕਰਾ ਦੇ ਕੇ 30. ਪਰ੍ਹਾਂ ਹਟਾ ਦਿੱਤੇ

ਖਾਂਡਵ[1] ਜਾਰਨ[2] ਕੋ ਅਗਨੀ ਤਿਹ
ਪਾਰਥ[3] ਨੇ ਜਨੁ[4] ਮੇਘ ਬਿਡਾਰੇ ॥੩੨॥

ਦੋਹਰਾ ॥

ਦੈਤ ਕੋਪ ਇਹ ਸਾਮੁਹੇ ਗਇਓ ਤੁਰੰਗਮ[5] ਡਾਰਿ ॥
ਸਨਮੁਖ ਦੇਵੀ ਕੇ ਭਇਓ ਸਲਭ[6] ਦੀਪ ਅਨੁਸਾਰ ॥੩੩॥

ਸ੍ਵੈਯਾ ॥

ਬੀਰ ਬਲੀ ਸਰਦਾਰ[7] ਦੈਈਤ ਸੁ
ਕ੍ਰੋਧ ਕੈ ਮਯਾਨ ਤੇ ਖਗੁ[8] ਨਿਕਾਰਿਓ ॥
ਏਕ ਦਇਓ ਤਨ ਚੰਡ ਪ੍ਰਚੰਡ[9] ਕੈ
ਦੂਸਰ ਕੇਹਿਰਿ[10] ਕੇ ਸਿਰ ਝਾਰਿਓ ॥
ਚੰਡ ਸੰਭਾਰ ਤਬੈ ਬਲੁਧਾਰ
ਲਇਓ ਗਹਿ ਨਾਰ[11] ਧਰਾ[12] ਪਰ ਮਾਰਿਓ ॥
ਜਿਉ ਧੁਬੀਆ[13] ਸਰਤਾ[14] ਤਟ ਜਾਇਕੈ
ਲੈ ਪਟ[15] ਕੋ ਪਟ[16] ਸਾਥ ਪਛਾਰਿਓ ॥੩੪॥

ਦੋਹਰਾ ॥

ਦੇਵੀ ਮਾਰਿਓ ਦੈਤ ਇਉ ਲਰਿਓ[17] ਜੁ ਸਨਮੁਖ ਆਇ ॥
ਪੁਨਿ[18] ਸਤ੍ਰਨ[19] ਕੀ ਸੈਨ ਮੈ ਧਸੀ ਸੁ ਸੰਖੁ ਬਜਾਇ ॥੩੫॥

ਸ੍ਵੈਯਾ ॥

ਲੈਕਰਿ ਚੰਡ ਕੁਵੰਡ[20] ਪ੍ਰਚੰਡ
ਮਹਾਂ ਬਰਬੰਡ[21] ਤਬੈ ਇਹ ਕੀਨੋ ॥
ਏਕਹੀ ਬਾਰ ਨਿਹਾਰ[22] ਹਕਾਰ[23] ਸੁ

---

1. ਖਾਂਡਵੀ ਨਗਰੀ ਦੇ ਉਜੜ ਜਾਣ ਪੁਰ ਦੇਵਤਿਆਂ ਦੀ ਇੱਛਾ ਅਨੁਸਾਰ ਕਾਸ਼ੀਰਾਜ ਦਾ ਲਾਇਆ ਹੋਇਆ ਵਨ (ਬਨ) ਜਿਹੜਾ ਜਮਨਾ ਕੰਢੇ ਇੰਦ੍ਰਪ੍ਰਸ਼ਤ (ਪੁਰਾਣੀ ਦਿੱਲੀ) ਪਾਸ ਸੀ 2. ਜਲਾਉਣ ਲਈ, ਸਾੜਨ ਹਿਤ 3. ਪ੍ਰਿਥਾ (ਕੁੰਤੀ) ਦਾ ਪੁੱਤਰ, ਅਰਜਨ 4. ਜਾਣੋ, ਬੱਦਲ ਦੂਰ ਕਰ ਦਿੱਤੇ 5. ਘੋੜਾ ਨਸਾ ਕੇ 6. ਭੰਭਟ (ਜਿਵੇਂ ਭੰਭਟ ਦੀਵੇ ਸਾਮ੍ਹਣੇ ਜਾਂਦਾ ਹੈ) 7. ਦੈਂਤਾਂ (ਦਾ ਸਰਦਾਰ) 8. ਖੜਗ, ਤਲਵਾਰ 9. ਪ੍ਰਤਾਪਵਾਨ, ਪ੍ਰਬਲ 10. ਕੇਸਰੀ, ਸ਼ੇਰ 11. ਧੌਣ, ਗਰਦਨ, ਕੰਠ (ਤੋਂ ਫੜ ਕੇ) 12. ਧਰਤੀ ਉੱਤੇ 13. ਧੋਬੀ 14. ਨਦੀ ਦੇ ਕੰਢੇ 15. ਪਟ (ਬਸਤਰ) ਨੂੰ 16. ਪਟੜੇ ਤੇ ਪਛਾੜਦਾ ਹੈ 17. ਲੜਿਆ ਸੀ ਜਿਹੜਾ 18. ਫੇਰ 19. ਵੈਰੀਆਂ ਦੀ ਫ਼ੌਜ ਵਿਚ 20. ਜੋ ਚਲਣ ਲਗਿਆਂ ਚਰੜਾਵੇ, ਧਨੁੱਖ 21. ਬਲਵਾਨ, ਪ੍ਰਬਲ, ਮਹਾਂਬਲੀ 22. ਵੇਖ ਕੇ 23. ਅਭਿਮਾਨ ਧਾਰ ਕੇ, ਗੁੱਸੇ ਨਾਲ

ਧਾਰ ਬਿਦਾਰ[1] ਸਬੈ ਦਲੁ ਦੀਨੋ॥
ਦੈਤ ਘਨੇ ਰਨ ਮਾਹਿ ਹਨੇ ਲਖਿ[2]
ਸ੍ਰੋਨ[3] ਸਨੇ ਕਵਿ[4] ਇਉ ਮਨ ਚੀਨੋ ॥
ਜਿਉ ਖਗਰਾਜ[5] ਬਡੋ ਅਹਿਰਾਜ[6]
ਸਮਾਜ ਕੈ ਕਟਾ ਕਤਾ[7] ਕਰ ਲੀਨੋ ॥੩੬॥

ਦੋਹਰਾ ॥

ਦੇਵੀ ਮਾਰੇ ਦੈਤ ਬਹੁ ਪ੍ਰਬਲ ਨਿਬਲ[8] ਸੇ ਕੀਨ ॥
ਸਸਤ੍ਰ ਧਾਰ ਕਰਿ ਕਰਨ[9] ਮੈ ਚਮੂੰ[10] ਚਾਲ[11] ਕਰ ਦੀਨ ॥੩੭॥
ਭਜੀ ਚੰਮੂ ਮਹਖਾਸਰੀ ਤਕੀ ਸਰਨਿ ਨਿਜ[12] ਈਸ ॥
ਧਾਇ ਜਾਇ ਤਿਨ ਇਉ ਕਹਿਓ ਹਨਿਓ[13] ਪਦਮ[14] ਭਟ ਬੀਸ ॥੩੮॥
ਸੁਨ ਮਹਖਾਸੁਰ ਮੂੜ ਤਨ ਮਨ ਮੈ ਉਠਿਓ ਰਿਸਾਇ ॥
ਆਗਿਆ ਦੀਨੀ ਸੈਨ ਕੋ ਘੇਰੋ ਦੇਵੀ ਜਾਇ ॥੩੯॥

ਸ੍ਵੈਯਾ ॥

ਬਾਤ ਸੁਨੀ ਪ੍ਰਭ ਕੀ ਸਭ ਸੈਨਿਹ
ਸੂਰ[15] ਮਿਲੇ ਇਕੁ ਮੰਤ੍ਰ ਕਰਿਓ ਹੈ ॥
ਜਾਇ ਪਰੈ ਚਹੁੰ ਓਰ ਤੇ ਧਾਇਕੇ
ਠਾਟ[16] ਇਹੈ ਮਨ ਮੱਧਿ ਕਰਿਓ ਹੈ ॥
ਮਾਰ ਹੀ ਮਾਰ ਪੁਕਾਰ ਪਰੇ ਅਸਿ[17]
ਲੈ ਕਰਿ ਮੈ ਦਲੁ ਇਉ ਬਿਹਰਿਯੋ[18] ਹੈ ॥
ਘੇਰਿ ਲਈ ਚਹੂੰ ਓਰ ਤੇ ਚੰਡ ਸੁ
ਚੰਦ[19] ਮਨੋ ਪਰਵੇਸ ਪਰਿਯੋ ਹੈ ॥੪੦॥

ਸ੍ਵੈਯਾ ॥

ਦੇਖ ਚਮੂੰ ਮਹਖਾਸੁਰ ਕੀ ਕਰਿ

---

1. ਦੂਰ ਹਟਾ ਦਿੱਤੇ 2. ਦੇਖ ਕੇ 3. ਲਹੂ ਨਾਲ (ਭਿਜੇ) 4. ਕਵੀ ਨੇ ਇਉਂ ਖ਼ਿਆਲ ਕੀਤਾ 5. ਗਰੜ 6. ਵੱਡੇ ਸੱਪਾਂ ਦੇ ਸਮੂਹ ਨੂੰ 7. ਕੱਟ ਕੱਟ ਕੇ ਟੋਟੇ ਕਰ ਦਿੱਤੇ ਹੋਣ 8. ਨਿਰਬਲ ਕਰ ਦਿੱਤੇ 9. ਹੱਥਾਂ ਵਿਚ 10. ਫ਼ੌਜ (ਦੈਂਤਾਂ ਦੀ ਸੈਨਾ ਨੂੰ) 11. ਨਸਾ ਦਿੱਤਾ, ਚਲਦਾ ਕੀਤਾ 12. ਆਪਣੇ ਸੁਆਮੀ (ਦੀ ਸ਼ਰਨ ਜਾ ਲਈ) 13. ਮਾਰਿਆ ਗਿਆ 14. ਵੀਹ ਪਦਮ (ਸੰਖਿਆ) ਦਲ 15. ਸੂਰਮਿਆਂ (ਦੈਂਤਾਂ) ਨੇ ਮਿਲ ਕੇ ਮਤਾ ਕੀਤਾ, ਸਲਾਹ ਕੀਤੀ 16. ਠਾਠ ਬੰਨ੍ਹ ਕੇ 17. ਤਲਵਾਰਾਂ ਹੱਥ ਵਿਚ ਲੈ ਕੇ 18. ਖਿੰਡ ਗਿਆ (ਦਲ) 19. ਮਾਨੋਂ ਚੰਦ੍ਰਮਾ ਨੂੰ ਪਰਵਾਰ ਨੇ ਘੇਰ ਲਿਆ

ਚੰਡ ਕੁਵੰਡ ਪ੍ਰਚੰਡ ਧਰਿਓ ਹੈ ॥
ਦੱਛਨ[1] ਬਾਮ[2] ਚਲਾਇ ਘਨੇ ਸਰ[3]
ਕੋਪ ਭਯਾਨਕ ਜੁੱਧ ਕਰਿਯੋ ਹੈ ॥
ਭੰਜਨ[4] ਭੇ[5] ਅਰਿ[6] ਕੇ ਤਨ[7] ਤੇ
ਛੁਟ ਸ੍ਰਉਨ ਸਮੂਹ ਧਰਾਨ ਪਰਿਯੋ ਹੈ ॥
ਆਠਵੋ[8] ਸਿੰਧ ਪਚਾਇਓ[9] ਹੁਤ ਮਨੋ[10]
ਯਾ ਰਨ ਮੈ ਬਿਧਿ ਨੇ ਉਗਰਿਓ ਹੈ ॥੪੧॥

ਦੋਹਰਾ ॥

ਕੋਪ ਭਈ ਅਰਿਦਲ[11] ਬਿਖੈ ਚੰਡੀ ਚੱਕ੍ਰ ਸੰਭਾਰ[12] ॥
ਏਕ ਮਾਰ ਕੈ ਦੈ ਕੀਏ ਦੈ ਤੇ ਕੀਨੇ ਚਾਰ ॥੪੨॥

ਸ੍ਵੈਯਾ ॥

ਇਹ ਭਾਤ ਕੈ ਜੁੱਧੁ ਕਰਿਓ ਸੁਨਿਕੈ
ਕਵਲਾਸ[13] ਮੈ ਧਿਆਨ ਛੁਟਿਯੋ ਹਰਿਕਾ[14] ॥
ਪੁਨਿ ਚੰਡ ਸੰਸਾਰ ਉਭਾਰ ਗਦਾ
ਧੁਨਿ[15] ਸੰਖ ਬਜਾਏ ਕਰਿਓ ਖਰਕਾ[16] ॥
ਸਿਰ ਸਤ੍ਰਿਨ ਕੇ ਪਰ ਚਕ੍ਰ ਪਰਿਓ
ਛੁਟ ਐਸੇ ਬਹਿਯੋ ਕਰਿਕੇ[17] ਬਰਕਾ ॥
ਜਨੁ[18] ਖੇਲਨ ਕੋ ਸਰਤਾ[19] ਤਟ ਜਾਇ
ਚਲਾਵਤ ਹੈ ਛਿਛਲੀ[20] ਲਰਕਾ[21] ॥੪੩॥

ਦੋਹਰਾ ॥

ਦੇਖ ਚਮੂੰ ਮਹਖਾਸੁਰੀ ਦੇਵੀ ਬਲਹਿ[22] ਸੰਭਾਰਿ ॥
ਕਛੁ ਸਿੰਘਹਿ ਕਛੁ ਚਕ੍ਰ ਸੋਂ ਡਾਰੇ ਸਭੈ ਸੰਘਾਰ ॥੪੪॥

---

1. ਸੱਜੇ 2. ਖੱਬੇ 3. ਤੀਰ 4. ਟੁੱਟ ਗਏ 5. ਸਰੀਰ 6. ਵੈਰੀਆਂ ਦੇ 7. ਤਨ ਤੋਂ ਸਾਰਾ ਲਹੂ ਨਿਕਲ ਕੇ ਧਰਤੀ ਤੇ ਪੈ ਗਿਆ 8. ਅਠਵਾਂ ਸਮੁੰਦਰ 9. ਜਿਹੜਾ ਲੁਕਿਆ ਪਿਆ ਸੀ, ਲੁਕਾ ਰੱਖਿਆ ਸੀ 10. ਮਾਨੋ ਉਹ ਇਸ ਯੁੱਧ ਵਿਚ ਬਿਧਾਤਾ (ਬ੍ਰਹਮਾ) ਨੇ ਬਾਹਰ ਕੱਢ ਦਿੱਤਾ (ਪੈਦਾ ਕਰ ਦਿੱਤਾ) 11. ਦੁਸ਼ਮਣ ਦੇ ਦਲ ਵਿਚ 12. ਸੰਭਾਲ ਕੇ 13. ਕੈਲਾਸ਼, ਬਿਲੌਰ ਵਰਗਾ ਚਿੱਟਾ ਪਰਬਤ, ਚਾਂਦੀ ਦਾ ਪਹਾੜ ਸ਼ਿਵ ਦਾ ਨਿਵਾਸ ਸਥਾਨ 14. ਸ਼ਿਵ ਦਾ 15. ਸੰਖ ਵਜਾਇਆ 16. ਖੜਕਾ, ਸ਼ੋਰ 17. ਕੜਕਦੀ ਹੈ ਜਿਵੇਂ ਬਿਜਲੀ 18. ਜਾਣੋ, ਮਾਨੋਂ 19. ਨਦੀ ਕਿਨਾਰੇ 20. ਠੀਕਰੀਆਂ 21. ਲੜਕੇ, ਮੁੰਡੇ (ਜਿਵੇਂ ਮੁੰਡੇ ਨਦੀ ਕੰਢੇ ਠੀਕਰੀਆਂ ਚਲਾਉਂਦੇ ਹਨ) 22. ਬਲ ਨੂੰ ਸੰਭਾਲਿਆ

ਇਹ ਭਜੇ ਨ੍ਰਿਪ[1] ਪੈ ਗਏ ਕਹਿਓ ਹਤੀ[2] ਸਭ ਸੈਨ ॥
ਇਉ ਸੁਨ ਕੈ ਕੋਪਿਓ ਅਸੁਰ ਚੜਿ ਆਇਓ ਰਨ ਐਨ ॥੪੫॥

ਸ੍ਵੈਯਾ ॥

ਝੂਝ ਪਰੀ ਸਭ ਸੈਨ ਲਖੀ
ਜਬ ਤੌ ਮਹਖਾਸੁਰ ਖੱਗੁ ਸੰਭਾਰਿਓ ॥
ਚੰਡ ਪ੍ਰਚੰਡ ਕੇ ਸਾਮੁਹਿ ਜਾਇ
ਭਇਆਨਕ ਭਾਲਕ[3] ਜਿਉ ਭਭਕਾਰਿਓ ॥
ਮੁਗਦਰੁ ਲੈ ਅਪਨੇ ਕਰਿ ਚੰਡ ਸੁ
ਕੈਬਰਿ[4] ਤਾ ਤਨ ਊਪਰ ਡਾਰਿਓ ॥
ਜਿਉ ਹਨੂਮਾਨ ਉਖਾਰ[5] ਪਹਾਰ[6] ਕੋ
ਰਾਵਨ ਕੇ ਉਰੁ[7] ਭੀਤਰ ਮਾਰਿਓ ॥੪੬॥
ਫੇਰ ਸਰਾਸਨ[8] ਕੋ ਗਹਿਕੈ ਕਰ
ਬੀਰ ਹਨੇ ਤਿਨ ਪਾਨ[9] ਨ ਮੰਗੇ ॥
ਘਾਇਲ ਘੂਮ ਪਰੇ ਰਨ ਮਾਹਿ
ਕਰਾਹਤ[10] ਹੈ ਗਿਰਸੇ[11] ਗਜ[12] ਲੰਗੇ ॥
ਸੂਰਨ[13] ਕੇ ਤਨ ਕਉਚਨ[14] ਸਾਥਿ
ਪਰੇ ਧਰ ਭਾਉ[15] ਉਠੇ ਤਹ ਚੰਗੇ ॥
ਜਾਨੋ ਦਵਾ[16] ਬਨ[17] ਮਾਂਝ ਲਗੇ ਤਹ
ਕੀਟਨ[18] ਭੱਛਕੋ ਦਉਰੇ ਭੁਯੰਗੇ ॥੪੭॥

ਸ੍ਵੈਯਾ ॥

ਕੋਪ ਭਰੀ ਰਨ ਚੰਡ ਪ੍ਰਚੰਡ ਸੁ
ਪ੍ਰੇਰ ਕੇ ਸਿੰਘ ਧਸੀ ਰਨ ਮੈ ॥
ਕਰਵਾਰ ਲੈ ਲਾਲ ਕੀਏ ਅਰਿ[19] ਖੇਤ
ਲਗੀ ਬੜਵਾਨਲ[20] ਜਿਉ ਬਨ ਮੈ ॥

---

1. ਰਾਜਾ 2. ਮਾਰ ਦਿੱਤੀ 3. ਭਾਲੂ, ਰਿੱਛ 4. ਤੀਰ 5. ਉਖਾੜ ਕੇ 6. ਪਹਾੜ 7. ਛਾਤੀ ਵਿਚ 8. ਧਨੁੱਖ 9. ਪਾਣੀ (ਨਹੀਂ ਮੰਗਦੇ) 10. ਕਰਾਹੁੰਦੇ ਹਨ, ਰੋਂਦੇ ਚੀਕਦੇ ਹਨ 11. ਪਹਾੜਾਂ ਵਰਗੇ 12. ਹਾਥੀ ਲੰਙੇ (ਹੋਏ ਫਿਰਦੇ ਸਨ) 13. ਸੂਰਮਿਆਂ ਦੇ 14. ਕਵੱਚ, ਸੰਜੋਆਂ 15. ਖ਼ਿਆਲ 16. ਅੱਗ 17. ਬਨ ਵਿਚ 18. ਕੀੜਿਆਂ ਨੂੰ ਖਾਣ ਲਈ ਸੱਪ ਦੌੜੇ 19. ਦੁਸ਼ਮਣ, ਵੈਰੀ 20. ਭੂਗਰਭ ਵਿਚਲੀ ਅਗਨਿ ਦਾ ਤਾਪ, ਅਜੇਹੀ ਅੱਗ ਜਿਹੜੀ ਨਿਕਲ ਕੇ ਸਮੁੰਦਰ ਨੂੰ ਵੀ ਉਬਾਲ ਦਿੰਦੀ ਹੈ

ਤਬ ਘੇਰ ਲਈ ਚਹੂੰ ਓਰ ਤੇ ਦੈਤਨ
ਇਉ[1] ਉਪਮਾ ਉਪਜੀ ਮਨ ਮੈ ॥
ਮਨ ਤੇ ਤਨ ਤੇਜੁ ਚਲਿਓ ਜਗਮਾਤ[2] ਕੋ
ਦਾਮਨਿ[3] ਜਾਨ[4] ਚਲੇ ਘਨ[5] ਮੈ ॥੪੮॥
ਫੂਟ ਗਈ ਧੁਜਨੀ[6] ਸਗਰੀ ਅਸਿ[7]
ਚੰਡ ਪ੍ਰਚੰਡ ਜਬੈ ਕਰ ਲੀਨੋ ॥
ਦੈਤ ਮਰੈ ਨਹਿ ਬੇਖ[8] ਕਰੈ ਬਹੁ
ਤਉ[9] ਬਰਬੰਡ ਮਹਾਂ ਬਲ ਕੀਨੋ ॥
ਚਕ੍ਰ ਚਲਾਇ ਦਇਓ ਕਰ[10] ਤੇ ਸਿਰ
ਸਤ੍ਰ ਕੋ ਮਾਰ ਜੁਦਾ ਕਰ ਦੀਨੋ ॥
ਸ੍ਰਉਨਤ[11] ਧਾਰ ਚਲੀ ਨਭ[12] ਕੋ ਜਨੁ[13]
ਸੂਰ[14] ਕੋ ਰਾਮ[15] ਜਲਾਂਜਲਿ[16] ਦੀਨੋ ॥੪੯॥

ਸ੍ਵੈਯਾ

ਸਬ ਸੂਰ ਸੰਘਾਰ ਦਏ ਤਿਹ ਖੇਤ
ਮਹਾਂ ਬਰਬੰਡ ਪਰਾਕ੍ਰਮ[17] ਕੈ ॥
ਤਹ ਸ੍ਰਉਨਤ[18] ਸਿੰਧ ਭਇਓ ਧਰਨੀ
ਪਰਿ ਪੁੰਜ[19] ਗਿਰੇ ਅਸਿ ਕੈ ਧਮਕੈ[20] ॥
ਜਗ ਮਾਤ ਪ੍ਰਤਾਪ ਹਨੇ ਸੁਰ ਤਾਪ[21] ਸੁ[22]
ਦਾਨਵ ਸੈਨ ਗਈ ਜਮ ਕੈ ॥
ਬਹੁਰੋ[23] ਅਰਿ ਸਿੰਧੁਰ[24] ਕੇ ਦਲ
ਪੈਠਕੈ[25] ਦਾਮਨਿ ਜਿਉ ਦੁਰਗਾ ਦਮਕੈ ॥੫੦॥

---

1. ਇਸ ਦੀ ਉਪਮਾ (ਮਿਸਾਲ) ਮਨ ਵਿਚ ਇਉਂ ਆਈ ਹੈ 2. ਜਗਮਾਤਾ, ਦੁਰਗਾ ਮਾਤਾ, ਮਹਾਂ ਸ਼ਕਤਿ 3. ਬਿਜਲੀ 4. ਜਾਣੋ, ਜਿਵੇਂ 5. ਬੱਦਲਾਂ ਵਿਚ 6. ਨਿਸ਼ਾਨ ਵਾਲੀ, ਝੰਡੇ ਵਾਲੀ ਫ਼ੌਜ, ਸੈਨਾ 7. ਤਲਵਾਰ 8. ਵੇਸ, ਰੂਪ 9. ਉਨ੍ਹਾਂ 10. ਹੱਥੋਂ 11. ਲਹੂ ਦੀ ਧਾਰ 12. ਆਕਾਸ਼ ਨੂੰ 13. ਜਾਣੋ 14. ਸੂਰਜ ਨੂੰ 15. ਪਰਸ਼ੁਰਾਮ 16. ਜਲ ਆਂਜੁਲੀ, ਪਾਣੀ ਦੀ ਚੁਲੀ ਜਿਵੇਂ ਪਰਸ਼ੁਰਾਮ ਨੇ ਪਾਣੀ ਦੀ ਚੁਲੀ ਦਿੱਤੀ ਹੈ 17. ਧਾਵਾ, ਹਮਲਾ 18. ਲਹੂ ਦਾ ਸਮੁੰਦਰ 19. ਸਮੂਹ, ਢੇਰ 20. ਧਮਾਕੇ ਨਾਲ 21. ਦੁੱਖ 22. ਉਹ ਦੈਂਤਾਂ ਦੀ ਫ਼ੌਜ ਜਮਾਂ ਦੇ ਘਰ ਚਲੀ ਗਈ, ਮਰ ਗਈ 23. ਫੇਰ 24. ਮੱਦਮਤੇ ਹਾਥੀ 25. ਅੰਦਰ ਵੜ ਕੇ, ਘੁੱਸ ਕੇ

ਦੋਹਰਾ ॥

ਜਬ ਮਹਖਾਸੁਰ ਮਾਰਿਓ ਸਬ ਦੈਤਨ ਕੋ ਰਾਜ ॥
ਤਬ ਕਾਇਰ ਭਾਜੇ ਸਬੈ ਛਾਡਿਓ ਸਕਲ ਸਮਾਜ ॥੫੧॥

ਕਬਿਤੁ ॥

ਮਹਾਬੀਰ ਕਹਰੀ[1] ਦੁਪਹਰੀ[2] ਕੋ ਭਾਨ ਮਾਨੋ
ਦੇਵਨ[3] ਕੋ ਕਾਜ ਦੇਵੀ ਡਾਰਿਓ ਦੈਤ ਮਾਰਕੈ ॥
ਅਉਰ ਦਲ ਭਾਜਿਓ ਜੈਸੇ ਪਉਨੁ ਹੂੰ ਤੇ ਭਾਜੇ ਮੇਘ
ਇੰਦ੍ਰ[4] ਦੀਨੋ ਰਾਜ ਬਲੁ ਆਪਨ ਸੋ ਧਾਰਿਕੈ ॥
ਦੇਸ ਦੇਸ ਕੇ ਨਰੇਸ ਡਾਰੇ ਹੈ ਸੁਰੇਸ[5] ਪਾਇ
ਕੀਨੋ ਅਭਖੇਕ[6] ਸੁਰ[7] ਮੰਡਲ ਬਿਚਾਰਕੈ ॥
ਈਹਾਂ[8] ਭਈ ਗੁਪਤਿ ਪ੍ਰਗਟਿ ਜਾਇ ਤਹਾ ਭਈ
ਜਹਾਂ ਬੈਠੇ ਹਰਿ ਹਰਿ ਅੰਬਰਿ[9] ਕੋ ਡਾਰਿ ਕੈ ॥੫੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤ ਬਿਲਾਸ
ਮਹਖਾਸੁਰ[10] ਬਧਹਿ ਨਾਮ ਦੁਤੀਆ[11] ਧਿਆਇ ॥੨॥

ਦੋਹਰਾ ॥

ਲੋਪ ਚੰਡਕਾ ਹੋਇ ਗਈ ਸੁਰਪਤਿ[12] ਕਉ ਦੇ ਰਾਜ ॥
ਦਾਨਵ ਮਾਰ ਅਭੇਖਕਰਿ[13] ਕੀਨੇ ਸੰਤਨ ਕਾਜ ॥੫੩॥

ਸ੍ਵੈਯਾ ॥

ਯਾਤੇ ਪ੍ਰਸੰਨ ਭਏ ਹੈ ਮਹਾਂ ਮੁਨਿ
ਦੇਵਨ[14] ਕੇ ਤਪ ਮੈ ਸੁਖ ਪਾਵੈਂ ॥
ਜੱਗਯ ਕਰੈ ਇਕ ਬੇਦ ਰਰੈ[15] ਭਵ[16]

---

1. ਕਹਿਰ ਵਾਲਾ, ਗੁੱਸੇ ਵਾਲਾ 2. ਦੁਪਹਿਰ ਦਾ ਸੂਰਜ 3. ਦੇਵਤਿਆਂ ਲਈ 4. ਇੰਦ੍ਰ ਨੂੰ ਦੇਵੀ ਨੇ ਰਾਜ ਦਿੱਤਾ 5. ਸੁਰਾਂ ਦਾ ਈਸ਼ਵਰ, ਇੰਦ੍ਰ 6. ਜਲ ਛਿੜਕਣ ਦੀ ਕ੍ਰਿਆ, ਰਾਜ ਤਿਲਕ ਦੀ ਰਸਮ 7. ਦੇਵਤਿਆਂ ਦੀ ਸਭਾ ਵਿਚ (ਦੁਰਗਾ ਨੇ ਵਿਚਾਰ ਕੇ ਇੰਦ੍ਰ ਦੇ ਰਾਜ ਤਿਲਕ ਦੀ ਰਸਮ ਪੂਰੀ ਕੀਤੀ) 8. ਇਥੋਂ, ਇਥੇ 9. ਹਰਿਅੰਬਰ, ਸ਼ੇਰ ਦੀ ਖੱਲ (ਜਿਥੇ ਸ਼ਿਵਜੀ ਸ਼ੇਰ ਦੀ ਖੱਲ ਵਛਾਈ ਬੈਠੇ ਸਨ) 10. ਮਹਖਾਸੁਰ (ਦੈਂਤ) ਦਾ ਮਾਰਨਾ 11. ਦੂਜਾ 12. ਦੇਵਤਿਆਂ ਦਾ ਪਤੀ, ਇੰਦ੍ਰ 13. ਨਸ਼ਟ ਕਰਕੇ 14. ਦੇਵਤਿਆਂ ਦੀ ਤਪੱਸਿਆ ਕਾਰਨ 15. ਪੜ੍ਹਦੇ 16. ਸੰਸਾਰ ਦਾ ਦੁਖ ਦੂਰ ਕਰਦੇ

ਤਾਪ ਹਰੈ ਮਿਲਿ ਧਿਆਨਹਿ ਲਾਵੈਂ ॥
ਝਾਲਰ[1] ਤਾਲ[2] ਮ੍ਰਿਦੰਗ[3] ਉਪੰਗ[4]
ਰਬਾਬ ਲੀਏ ਸੁਰ ਸਾਜ ਮਿਲਾਵੈਂ ॥
ਕਿੰਨਰ[5] ਗੰਧ੍ਰਬ[6] ਗਾਨ ਕਰੈ ਗਨਿ
ਜੱਛ[7] ਅਪੱਛਰ[8] ਨਿਰਤ ਦਿਖਾਵੈਂ ॥੫੪॥
ਸੰਖਨ ਕੀ ਧੁਨ ਘੰਟਨ ਕੀ ਕਰਿ
ਫੂਲਨ[9] ਕੀ ਬਰਖਾ ਬਰਖਾਵੈਂ ॥
ਆਰਤੀ ਕੋਟਿ ਕਰੈ ਸੁਰ ਸੁੰਦਰ
ਪੇਖ ਪੁਰੰਦਰ[10] ਕੇ ਬਲਿ ਜਾਵੈਂ ॥
ਦਾਨਤਿ[11] ਦੱਛਨ ਦੇਕੈ ਪ੍ਰਦੱਛਨ[12]
ਭਾਲ ਮੈ ਕੁੰਕਮ[13] ਅੱਛਤ[14] ਲਾਵੈਂ ॥
ਹੋਤ ਕੁਲਾਹਲ[15] ਦੇਵ ਪੁਰੀ ਮਿਲਿ
ਦੇਵਨ[16] ਕੇ ਕੁਲਿ ਮੰਗਲ ਗਾਵੈਂ ॥੫੫॥

॥ ਦੋਹਰਾ ॥

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ[17] ਪ੍ਰਤਾਪ॥
ਤੀਨ ਲੋਕ ਜੈ ਜੈ ਕਰੇ ਰਹੈ ਨਾਮ ਸਤਿ ਜਾਪ ॥੫੬॥
ਇਸੀ ਭਾਂਤਿ ਸੋ ਦੇਵਤਨ ਰਾਜ ਕੀਯੋ ਸੁਖੁ ਮਾਨ ॥
ਬਹੁਰ ਸੁੰਭ[18] ਨਸੁੰਭ ਦੁਇ ਦੈਤ ਬਡੇ ਬਲਵਾਨ ॥੫੭॥
ਇੰਦਰ ਲੋਕ ਕੇ ਰਾਜ ਹਿਤ ਚੜ ਧਾਏ ਨ੍ਰਿਪ[19] ਸੁੰਭ ॥
ਸੈਨਾ ਚਤੁਰੰਗਨਿ[20] ਰਚੀ ਪਾਇਕ[21] ਰਥ ਹੈ[22] ਕੁੰਭ[23] ॥੫੮॥

---

1. ਵਿਜੈ-ਘੰਟਾ, ਜੈ-ਘੰਟਾ 2. ਝਾਂਜ, ਛੈਣੇ, ਕੈਂਸੀਆਂ 3. ਮਰਦੰਗ, ਲੰਮੂਤਰੀ ਢੋਲਕ 4. ਇਕ ਪ੍ਰਕਾਰ ਦਾ ਵਾਜਾ, ਨਸਤਰੰਗ 5. ਸੁਰਗਲੋਕ ਵਿਚ ਨਿਤ੍ਰ ਕਰਨ ਵਾਲੇ 6. ਸੁਰਗਲੋਕ ਦੇ ਗਵੱਈਏ, ਦੇਵਤਿਆਂ ਦੀ ਸਭਾ ਵਿਚ ਗਾਉਣ ਵਜਾਉਣ ਵਾਲੇ 7. ਯਕਸ਼, ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ 8. ਅਪੱਛਰਾ, ਸੁਰਗਲੋਕ ਦੀਆਂ ਸੁੰਦਰ ਪਰੀਆਂ 9. ਫੁੱਲਾਂ ਦੀ 10. ਦੇਵ ਪੁਰੀ ਦਾ ਰਾਜਾ, ਇੰਦ੍ਰ 11. ਦਾਨ ਤੇ ਦੱਛਣਾ ਦੇ ਕੇ 12. ਪ੍ਰਦੱਖਣਾ, ਪਰਿਕ੍ਰਮਾ 13. ਕੇਸਰ, ਕੁੰਗੂ 14. ਸਾਬਤ ਚੌਲ ਜੋ ਦੇਵਤਿਆਂ ਦੀ ਪੂਜਾ ਵੇਲੇ ਵਰਤੇ ਜਾਂਦੇ ਹਨ 15. ਸ਼ੋਰ, ਰੌਲਾ 16. ਦੇਵਤਿਆਂ ਦੇ ਪੁੱਤ ਪੋਤਰੇ, ਦੇਵਤਿਆਂ ਦੀ ਔਲਾਦ 17. ਵੱਧ ਗਿਆ 18. ਸੁੰਭ ਨਿਸੁੰਭ ਦੋ ਦੈਂਤ 19. ਰਾਜਾ, ਸੁੰਭ ਰਾਜਾ 20. ਚਹੁੰ ਰੰਗਾਂ (ਕਿਸਮਾਂ) ਵਾਲੀ ਫ਼ੌਜ, ਪੈਦਲ, ਰੱਥਾਂ, ਘੋੜਿਆਂ ਤੇ ਹਾਥੀਆਂ ਦੀ ਫ਼ੌਜ 21. ਪੈਦਲ 22. ਘੋੜੇ 23. ਹਾਥੀ (ਜਿਸ ਦਾ ਮੱਥਾ ਘੜੇ ਵਾਂਗ ਉਭਰਿਆ ਹੁੰਦਾ ਹੈ)

ਸ੍ਵੈਯਾ ॥

ਬਾਜਤ ਡੰਕ ਪਰੀ ਧੁਨ ਕਾਨ ਸੁ[1]
ਸੰਕ ਪੁਰੰਦਰ ਮੁੰਦਤ[2] ਪਉਰੈ[3] ॥
ਸੁਰਮੈ ਨਾਹਿ ਰਹੀ ਦੁਤ[4] ਦੇਖਕੈ
ਜੁੱਧ ਕੋ ਦੈਤ ਭਏ ਇਕ ਠਉਰੈ[5] ॥
ਕਾਂਪ ਸਮੁੰਦਰ ਉਠੇ ਸਗਰੇ ਬਹੁ
ਭਾਰ ਭਈ ਧਰਨੀ[6] ਗਤਿ ਅਉਰੈ ॥
ਮੇਰੁ[7] ਹਲਿਓ ਦਹਲਿਓ ਸੁਰ ਲੋਕ
ਜਬੈ ਦਲ ਸੁੰਭ ਨਿਸੁੰਭ ਕੇ ਦਉਰੇ[8] ॥੫੯॥

ਦੋਹਰਾ ॥

ਦੇਵ ਸਭੈ ਮਿਲ ਕੇ ਤਬੈ ਗਏ ਸੱਕ੍ਰ[9] ਪਹਿ ਧਾਇ ॥
ਕਹਿਓ ਦੈਤ ਆਏ ਪ੍ਰਬਲ ਕੀਜੈ ਕਹਾ ਉਪਾਇ[10] ॥੬੦॥

ਦੋਹਰਾ ॥

ਸੁਨਿ ਕੋਪਿਓ ਸੁਰ[11] ਪਾਲ ਤਬ ਕੀਨੇ ਜੁੱਧ ਉਪਾਇ ॥
ਸੇਖ[12] ਦੇਵਗਨ ਜੇ ਹੁਤੇ ਤੇ ਸਭ ਲੀਏ ਬਲਾਇ ॥੬੧॥

ਸ੍ਵੈਯਾ ॥

ਭੂਮ ਕੋ ਭਾਰ ਉਤਾਰਨ ਕੋ
ਜਗਦੀਸ ਬਿਚਾਰਕੈ ਜੁੱਧ ਠੱਟਾ[13] ॥
ਗਰਜੈ ਮਦਮੱਤ ਕਰੀ[14] ਬਦਰਾ[15]
ਬਗਪੰਤ[16] ਲਸੈ[17] ਜਨ ਦੰਤ ਗਟਾ ॥
ਪਹਰੇ[18] ਤਨ ਤ੍ਰਾਨ[19] ਫਿਰੈ ਤਹ ਬੀਰ
ਲੀਏ ਬਰਛੀ ਕਰਿ[20] ਬਿੱਜੁ[21] ਛਟਾ[22] ॥

---

1. ਸ਼ੰਕੇ ਨਾਲ ਡਰ ਨਾਲ 2. ਬੰਦ ਕਰ ਲਏ, ਭੀੜ ਲਏ 3. ਪੁਰੀ ਦਾ ਦਵਾਰ, ਸੁਰਗਪੁਰੀ ਦੇ ਦਰਵਾਜ਼ੇ 4. ਤਾਕਤ, ਚਮਕ, ਸ਼ੋਭਾ, ਛਬਿ 5. ਇਕ ਥਾਂ 6. ਭਰਤੀ ਦੀ ਚਾਲ ਹੋਰ ਹੀ ਹੋ ਗਈ 7. ਸੋਨੇ ਦਾ ਪਹਾੜ, ਸੁਮੇਰ ਪਰਬਤ 8. ਦੌੜੇ 9. ਇੰਦ੍ਰ ਕੋਲ 10. ਕੋਈ, ਕੁਝ 11. ਦੇਵਤਿਆਂ ਦਾ ਪਾਲਕ, ਇੰਦ੍ਰ 12. ਸ਼ੇਸ਼, ਹੋਰ (ਬਾਕੀ ਜਿੰਨੇ ਵੀ ਦੇਵਤੇ ਸਨ) 13. ਠਾਠ ਬਣਾਇਆ 14. ਹਾਥੀ 15. ਬੱਦਲ, ਮੇਘ 16. ਬਗਲਿਆਂ ਦੀ ਪੰਗਤੀ, ਬਗਲਿਆਂ ਦੀ ਡਾਰ 17. ਉਨ੍ਹਾਂ ਦੇ ਚਿੱਟੇ ਦੰਦ ਬਗਲਿਆਂ ਦੀ ਕਤਾਰ ਵਾਂਗ ਚਮਕਦੇ ਹਨ 18. ਪਹਿਣ ਕੇ 19. ਕਵੱਚ, ਸੰਜੋਅ 20. ਹੱਥ ਵਿਚ 21. ਬਿਜਲੀ 22. ਚਮਕਦੀਆਂ ਹਨ

ਦਲ ਦੈਤਨ ਕੋ ਅਰਿ ਦੇਵਨ ਪੈ
ਉਮਡਿਓ ਮਾਨੋ ਘੋਰ ਘਮੰਡ ਘਟਾ ॥੬੨॥

ਦੋਹਰਾ ॥

ਸਕਲ ਦੈਤ ਇਕਠੇ ਭਯੋ ਕਰਯੋ ਜੁੱਧ ਕੋ ਸਾਜ[1] ॥
ਅਮਰ ਪੁਰੀ ਮਹਿ ਜਾਇਕੈ ਘੇਰਿ ਲੀਓ ਸੁਰ[2] ਰਾਜ ॥੬੩॥

ਸ੍ਵੈਯਾ ॥

ਖੋਲਿਕੈ ਦੁਆਰ ਕਿਵਾਰ ਸਭੈ
ਨਿਕਸੀ ਅਸੁਰਾਰ[3] ਕੀ ਸੈਨ ਚਲੀ ॥
ਰਨ ਮੈ ਤਬ ਆਨਿ ਇਕਤ੍ਰ ਭਏ
ਲਖਿ[4] ਸਤ੍ਰ[5] ਕੀ ਪੱਤ੍ਰ ਜਿਉ ਸੈਨ ਹਲੀ ॥
ਦ੍ਰੁਮ[6] ਦੀਰਘ[7] ਜਿਉ ਗਜ[8] ਬਾਜ[9] ਹਲੇ
ਰਥ ਪਾਇਕ[10] ਜਿਉ ਫਲ ਫੂਲ ਕਲੀ ॥
ਦਲ ਸੁੰਭ ਕੋ ਮੇਘ ਬਿਡਾਰਨ[11] ਕੋ
ਨਿਕਸਿਓ ਮਘਵਾ[12] ਮਾਨੋ ਪਉਨ ਬਲੀ ॥੬੪॥
ਇਤ[13] ਕੋਪ ਪੁਰੰਦਰ ਦੇਵ ਚੜੇ
ਉਤ[14] ਜੁੱਧ ਕੋ ਸੁੰਭ ਚੜੇ ਰਨ ਮੈ ॥
ਕਰ[15] ਬਾਨ ਕਮਾਨ ਕ੍ਰਿਪਾਨ ਗਦਾ
ਪਹਿਰੇ ਤਨ ਤ੍ਰਾਨ[16] ਤਬੈ ਤਨ ਮੈ ॥
ਤਬ ਮਾਰ ਮਚੀ ਦੁਹੂੰ ਓਰਨ[17] ਤੇ
ਨ ਰਹਿਯੋ ਭਮ ਸੂਰਨ[18] ਕੇ ਮਨ ਮੈ ॥
ਬਹੁ ਜੰਬੁਕ[19] ਗ੍ਰਿੱਝ ਚਲੈ ਸੁਨਿ[20] ਕੈ
ਅਤਿ ਮੋਦ[21] ਬਢਿਓ[22] ਸਿਵ[23] ਕੇ ਗਨ ਮੈ ॥੬੫॥
ਰਾਜ ਪੁਰੰਦਰ ਕੋਪ ਕੀਓ ਇਤ

---

1. ਸਾਮਾਨ, ਤਿਆਰੀ 2. ਦੇਵਤਿਆਂ ਦਾ ਰਾਜਾ ਇੰਦ੍ਰ 3. ਦੈਂਤਾਂ ਦੇ ਵੈਰੀ, ਦੇਵਤੇ 4. ਵੇਖ ਕੇ 5. ਵੈਰੀਆਂ ਦੀ ਪੱਤਿਆਂ ਵਰਗੀ ਫੌਜ 6. ਬ੍ਰਿਛ, ਦੇਵ ਵਨ ਦਾ ਪਾਰਿਜਾਤ ਨਾਮ ਦਾ ਬ੍ਰਿਛ 7. ਸੰਘਣਾ 8. ਹਾਥੀ 9. ਘੋੜੇ 10. ਪੈਦਲ (ਫ਼ੌਜ) ਫਲਾਂ ਫੁੱਲਾਂ ਦੀਆਂ ਕਲੀਆਂ ਵਾਂਗ ਕੰਬ ਪਈ 11. ਦੂਰ ਕਰਨ, ਨਾਸ ਕਰਨ (ਲਈ) 12. ਪੂਜਣ ਯੋਗ, ਇੰਦ੍ਰ, ਸੁਰ ਪਤਿ 13. ਇੱਧਰ 14. ਉੱਧਰ 15. ਹੱਥਾਂ (ਵਿਚ) 16. ਕਵੱਚ, ਸੰਜੋਅ 17. ਦੋਹਾਂ ਪਾਸਿਆਂ ਤੋਂ 18. ਸੂਰਮਿਆਂ (ਦੇ ਮਨ ਵਿਚ) 19. ਗਿੱਦੜ 20. ਸੁਨਸਾਨ, ਉਜਾੜ 21. ਪ੍ਰਸੰਨਤਾ, ਅਨੰਦ 22. ਵਧਿਆ 23. ਸ਼ਿਵ ਦੇ ਦੇਵਤਿਆਂ ਵਿਚ

ਜੁਧ ਕੋ ਦੈਤ ਜੁਰੇ[1] ਉਤ ਕੈਸੇ ॥
ਸਿਆਮ[2] ਘਟ ਘੁਮਰੀ[3] ਘਨਘੋਰ[4] ਕੈ
ਘੇਰਿ ਲੀਓ ਹਰਿਕੋ ਰਵਿ[5] ਤੈਸੇ ॥
ਸਕ੍ਰ[6] ਕਮਾਨ ਕੇ ਬਾਨ ਲਗੇ ਸਰ[7]
ਫੋਕ ਲਸੈ ਅਰਿਕੇ[8] ਉਰਿ ਐਸੇ ॥
ਮਾਨੋ ਪਹਾਰ[9] ਕਰਾਰ[10] ਮੈਂ ਚੋਂਚ
ਪਸਾਰ ਰਹੇ ਸਿਸੁ[11] ਸਾਰਕ ਜੈਸੇ ॥੬੬॥

ਸ੍ਵੈਯਾ ॥

ਬਾਨ ਲਗੈ ਲਖ[12] ਸੁੰਭ ਦਈਤ
ਧਸੇ ਰਨ ਲੈ ਕਰਵਾਰਨ[13] ਕੋ ॥
ਰੰਗ ਭੂਮ ਮੈ ਸਤ੍ਰ ਗਿਰਾਇ ਦਏ
ਬਹੁ ਸ੍ਰਉਨ[14] ਬਹਿਓ ਅਸੁਰਾਰਨ[15] ਕੋ ॥
ਪ੍ਰਗਟੇ ਗਨ[16] ਜੰਬੁਕ ਗ੍ਰਿਝ ਪਿਸਾਰ[17] ਸੁ
ਯੋ ਰਨ ਭਾਂਤਿ ਪੁਕਾਰਨ ਕੋ ॥
ਸੁਮਨੋ[18] ਭਟ[19] ਸਾਰਸੁਤੀ ਤਟ ਨਾਤ[20]
ਹੈ ਪੂਰਬ[21] ਪਾਪ ਉਤਾਰਨ ਕੋ ॥੬੭॥
ਜੁੱਧ ਨਿਸੁੰਭ ਭਇਆਨ[22] ਰਚਿਓ ਅਸ[23]
ਆਗੈ ਨ ਦਾਨਵ ਕਾਹੂ ਕਰਿਓ ਹੈ ॥
ਲੋਥਨ ਊਪਰਿ ਲੋਥ ਪਰੀ ਤਹ
ਗੀਧ ਸ੍ਰਿੰਗਾਲਨ[24] ਮਾਸ ਚਰਿਓ ਹੈ ॥
ਗੂਦ[25] ਬਹੈ ਸਿਰ ਕੇਸਨ[26] ਤੇ ਸਿਤ[27]
ਪੁੰਜ ਪ੍ਰਵਾਹ ਧਰਾਨ[28] ਪਰਿਓ ਹੈ ॥

---

1. ਜੁੜੇ, ਇਕੱਠੇ ਹੋਏ 2. ਕਾਲੀ ਘਟਾ 3. ਉਮਡੀ, ਚੜ੍ਹੀ 4. ਗੱਜਦੀ ਹੋਈ 5. ਸੂਰਜ 6. ਇੰਦ੍ਰ 7. ਤੀਰ ਦਾ ਬਾਗੜ, ਬਾਨ ਦਾ ਉਹ ਦੁਮੂੰਹਾਂ ਭਾਗ, ਜਿਹੜਾ ਚਿੱਲੇ ਵਿਚ ਜੋੜਿਆ ਜਾਂਦਾ ਹੈ 8. ਵੈਰੀ ਦੇ ਸਰੀਰ ਵਿਚੋਂ 9. ਪਹਾੜ 10. ਖੁੱਡ, ਤ੍ਰੇੜ, ਦਰਾੜ 11. ਬੱਚੇ ਸ਼ਾਰਕ (ਲਾਲੜੀਆਂ) ਦੇ 12. ਵੇਖ ਕੇ 13. ਤਲਵਾਰਾਂ (ਲੈ ਕੇ) 14. ਲਹੂ 15. ਦੇਵਤਿਆਂ ਦਾ 16. ਝੁੰਡ, ਟੋਲੇ 17. ਭੂਤ, ਭੂਤਨੇ 18. ਮਾਨੋਂ ਜਿਵੇਂ 19. ਸੂਰਬੀਰ, ਰਾਜਪੂਤ 20. ਨਹਾਉਂਦੇ ਹਨ, ਇਸ਼ਨਾਨ ਕਰਦੇ ਹਨ 21. ਪਿਛਲੇ ਜਨਮਾਂ ਦੇ ਪਾਪਾਂ ਨੂੰ ਲਾਹੁਣ ਲਈ 22. ਭਿਆਨਕ 23. ਇਸ ਤਰ੍ਹਾਂ ਦਾ, ਅਜੇਹਾ 24. ਗਿੱਦੜਾਂ ਨੇ 25. ਗੁੱਦਾ, ਮਿੱਝ 26. ਕੇਸਾਂ ਤੋਂ 27. ਮੁੜ੍ਹਕਾ 28. ਧਰਤੀ ਤੇ

ਮਾਨਹੁ ਜਟਾਧਰ[1] ਕੀ ਜਟ ਤੇ
ਜਨੁ ਰੋਸ ਕੈ ਗੰਗ ਕੋ ਨੀਰ ਢਰਿਓ ਹੈ ॥੬੮॥
ਬਾਰ[2] ਸਿਵਾਰ[3] ਭਏ ਤਿਹ ਠਉਰ[4]
ਸੁਫੇਨ[5] ਜਿਉ ਛਤ੍ਰ ਫਿਰੇ ਤਰਤਾ ॥
ਕਰਅੰਗਬਲਕਾ[6] ਸਫਰੀ[7] ਤਲਫੈ[8]
ਭੁਜ[9] ਕਾਟ ਭੁਜੰਗ ਕਰੈ ਕਰਤਾ ॥
ਹਯ[10] ਨਕ੍ਰ[11] ਧੁਜਾ[12] ਦ੍ਰੁਮ[13] ਸ੍ਰਉਣਤ
ਨੀਰ ਮੈ ਚਕ੍ਰ[14] ਜਿਉ ਚਕ੍ਰ[15] ਫਿਰੇਗਾਰਤਾ[16] ॥
ਤਬ ਸੰਭ ਨਿਸੰਭ ਦਹੂੰ ਮਿਲਿ ਦਾਨਵ
ਮਾਰ ਕਰੀ ਰਨ ਮੈ ਸਰਤਾ[17] ॥੬੯॥

ਦੋਹਰਾ ॥

ਸੁਰ ਹਾਰੇ ਜੀਤੇ ਅਸੁਰ ਲੀਨੇ ਸਕਲ ਸਮਾਜ ॥
ਦੀਨੋ ਇੰਦ੍ਰ ਭਜਾਇ ਕੈ ਮਹਾਂ ਪ੍ਰਬਲ ਦਲ ਸਾਜ[18] ॥੭੦॥

ਸ੍ਵੈਯਾ ॥

ਛੀਣ ਭੰਡਾਰ ਲਇਓ ਹੈ ਕੁਬੇਰ ਤੇ
ਸੇਸਹੂੰ[19] ਤੇ ਮਨ[20] ਮਾਲ ਛਡਾਈ ॥
ਜੀਤ ਲੁਕੇਸ[21] ਦਿਨੇਸ[22] ਨਿਸੇਸ[23]
ਗਨੇਸ[24] ਜਲੇਸ[25] ਦੀਓ ਹੈ ਭਜਾਈ ॥
ਲੋਕ ਕੀਏ ਤਿਨ[26] ਤੀਨਹੁ ਆਪਨੇ
ਦੈਤ ਪਠੇ[27] ਤਹ[28] ਦੇ ਠਕੁਰਾਈ ॥
ਜਾਇ ਬਸੇ ਸੁਰ[29] ਧਾਮ ਤੇਊ ਤਿਨ

---

1. ਜਟਾਧਾਰੀ ਸ਼ਿਵ ਜੀ 2. ਵਾਲ 3. ਪਾਣੀ ਦਾ ਜਾਲਾ 4. ਉਸ ਥਾਂ (ਰਣ ਭੂਮਿ ਵਿਚ) 5. ਝੱਗ 6. ਹੱਥਾਂ ਦੀਆਂ ਉਂਗਲਾਂ 7. ਮੱਛੀਆਂ 8. ਤੜਫਦੀਆਂ 9. ਬਾਹਾਂ ਕੱਟ ਕੇ ਸੱਪ ਬਣਾਏ ਸਨ ਬ੍ਰਹਮਾ (ਕਰਤਾ) ਨੇ 10. ਘੋੜੇ 11. ਮਗਰਮੱਛ, ਨਿਹੰਗ 12. ਝੰਡੇ 13. ਬ੍ਰਿਛ, ਰੁੱਖ 14. ਘੁੰਮਣਘੇਰੀ 15. ਰੱਥ ਦੇ ਚੱਕਰ 16. ਭੌਂਦੇ (ਫਿਰਦੇ) 17. ਨਦੀ 18. ਸਾਜ ਕੇ, ਬਣਾ ਕੇ 19. ਸ਼ੇਸ਼ ਨਾਗ ਤੋਂ 20. ਮਣੀਆਂ ਦੀ ਮਾਲਾ ਖੋਹ ਲਈ 21. ਲੋਕ ਦਾ ਈਸ਼, ਬ੍ਰਹਮਾ 22. ਦਿਨ ਦਾ ਈਸ਼, ਸੂਰਜ 23. ਨਿਸ਼ਾ ਦਾ ਈਸ਼, ਚੰਦ੍ਰਮਾ 24. ਗਣ ਦਾ ਈਸ਼, ਗਣੇਸ਼ 25. ਜਲ ਦਾ ਈਸ਼, ਵਰੁਣ ਦੇਵਤਾ 26. ਉਨ੍ਹਾਂ (ਦੈਂਤਾਂ) ਨੇ ਤਿੰਨੇ ਲੋਕ ਆਪਣੇ ਅਧੀਨ ਕਰ ਲਏ 27. ਬਣ ਗਏ 28. ਉਸ ਥਾਂ ਦੇ ਠਾਕਰ 29. ਸੁਰ ਲੋਕ, ਸੁਰਗ

ਸੁੰਭ ਨਿਸੁੰਭ ਕੀ ਫੇਰੀ ਦੁਹਾਈ ॥੭੧॥

ਦੋਹਰਾ ॥

ਖੇਤ ਜੀਤ ਦੈਤਨ ਲੀਓ ਗਏ ਦੇਵਤੇ ਭਾਜ ॥
ਇਹੈ ਬਿਚਾਰਿਓ ਮਨ ਬਿਖੈ ਲੇਹ[1] ਸਿਵਾ ਤੇ ਰਾਜ ॥੭੨॥

ਸ੍ਵੈਯਾ ॥

ਦੇਵ ਸੁਰੇਸ ਦਿਨੇਸ ਨਿਸੇਸ
ਮਹੇਸ ਪੁਰੀ ਮਹਿ ਜਾਇ ਬਸੇ ਹੈ ॥
ਭੇਸ[2] ਬੁਰੇ ਤਹਾਂ ਜਾਇ ਦੁਰੇ[3]
ਸਿਰਕੇਸ[4] ਸੁਰੇ ਰਨ ਤੇਜੁ ਤ੍ਰਸੇ[5] ਹੈ ॥
ਹਾਲ ਬਿਹਾਲ ਮਹਾ ਬਿਕਰਾਲ[6]
ਸੰਭਾਲ[7]ਨਹੀ ਜਨੁ ਕਾਲ ਗ੍ਰਸੇ[8] ਹੈ ॥
ਬਾਰ ਹੀ ਬਾਰ ਪੁਕਾਰ ਕਰੀ ਅਤਿ
ਆਰਤਵੰਤ[9] ਦਰੀਨ[10] ਧਸੇ ਹੈ ॥੭੩॥
ਕਾਨ ਸੁਨੀ ਧੁਨ ਦੇਵਨ ਕੀ ਸਬ
ਦਾਨਵ ਮਾਰਨ ਕੋ ਪ੍ਰਨ ਕੀਨੋ ॥
ਹੁਇਕੈ ਪ੍ਰਤੱਛ[11] ਮਹਾ ਬਰ[12] ਚੰਡ ਸੁ
ਕ੍ਰੁੱਧ[13] ਹ੍ਵੈ ਜੁਧ ਬਿਖੈ ਮਨ ਦੀਨੋ ॥
ਭਾਲ[14] ਕੋ ਫੋਰਕੇ ਕਾਲੀ ਭਈ ਲਖਿ
ਤਾ ਛਬਿ ਕੋ ਕਬਿ[15] ਕੋ ਮਨ ਭੀਨੋ ॥
ਦੈਤ ਸਮੂ J ਬਿਨਾਸਨ ਕੋ
ਜਮਰਾਜ ਤੇ ਮ੍ਰਿੰਤ ਮਨੋ[16] ਭਵ ਲੀਨੋ ॥੭੪॥

ਸ੍ਵੈਯਾ ॥

ਪਾਨ[17] ਕ੍ਰਿਪਾਨ ਧਰੇ ਬਲਵਾਨ ਸੁ
ਕੋਪਕੈ ਬਿਜੁੱਲ[18] ਜਿਉ ਗਰਜੀ ਹੈ ॥

---

1. ਲਈਏ ਦੁਰਗਾ ਤੋਂ 2. ਬੁਰੇ ਹਾਲ, ਭੈੜੀ ਹਾਲਤ ਵਿਚ 3. ਜਾ ਲੁਕੇ 4. ਸਿਰ ਦੇ ਵਾਲ ਜੁੜੇ ਹੋਏ 5. ਡਰਦੇ ਹੋਏ, ਡਰ ਦੇ ਮਾਰੇ 6. ਬਹੁਤ ਡਰਾਉਣਾ, ਅਤਿ ਭਿਆਨਕ 7. ਹੋਸ਼, ਸੁਰਤ 8. ਫੜੇ ਹੋਏ 9. ਦੁਖੀ, ਪੀੜਤ 10. ਅੰਦਰ 11. ਪ੍ਰਤੱਖ, ਸਾਖਿਆਤ ਪ੍ਰਗਟ (ਹੋ ਕੇ) 12. ਵੱਡੇ ਬਲ ਤੇ ਤੇਜ ਵਾਲੀ 13. ਕ੍ਰੋਧਵਾਨ ਹੋ ਕੇ, ਗੁੱਸਾ ਖਾ ਕੇ 14. ਮੱਥਾ ਪਾੜ ਕੇ 15. ਕਵੀ ਦਾ ਮਨ ਪ੍ਰਸੰਨ ਹੋਇਆ 16. ਮਾਨੋਂ (ਮੌਤ ਨੇ) ਜਨਮ ਲਿਆ 17. ਹੱਥ ਵਿਚ ਤਲਵਾਰ ਧਾਰਨ ਕਰ ਕੇ 18. ਬਿਜਲੀ ਵਾਂਗ

ਮੇਰ ਸਮੇਤ ਹਲੇ ਗਰੂਏ[1] ਗਿਰ[2]
ਸੇਸ ਕੇ ਸੀਰ ਧਰਾ[3] ਲਰਜੀ ਹੈ ॥
ਬ੍ਰਹਮ ਧਨੇਸ[4] ਦਨੇਸ[5] ਡਰਿਓ
ਸੁਨਿਕੈ ਹਰਿਕੀ[6] ਛਤੀਆ ਤਰਜੀ[7] ਹੈ ॥
ਚੰਡ ਪ੍ਰਚੰਡ ਅਖੰਡ ਲੀਏ ਕਰ[8]
ਕਾਲ[9] ਕਾ ਕਾਲ ਹੀ ਜਿਉ ਅਰਜੀ[10] ਹੈ ॥੭੫॥

ਦੋਹਰਾ ॥

ਨਿਰਖ[11] ਚੰਡਕਾ ਤਾਸ[12] ਕੋ ਤਬੈ ਬਚਨ ਇਹ ਕੀਨ ॥
ਹੇ ਪੁਤ੍ਰੀ ਤੂੰ ਕਾਲਕਾ ਹੋਹੁ ਜੁ ਮੁਝ ਮੈ ਲੀਨ ॥੭੬॥
ਸੁਨਤ ਬਚਨ ਯੇਹ ਚੰਡਕੋ ਤਾ ਮਹਿ ਗਈ ਸਮਾਇ ॥
ਜਿਉ ਗੰਗਾ ਕੀ ਧਾਰ ਮੈ ਜਮਨਾ ਪੈਠੀ[13] ਧਾਇ ॥੭੭॥

ਸ੍ਵੈਯਾ ॥

ਬੈਠ ਤਬੈ ਗਿਰਜਾ[14] ਅਰ ਦੇਵਨ
ਬੁਧਿ ਇਹੈ ਮਨਮੱਧਿ[15] ਬਿਚਾਰੀ ॥
ਜੁੱਧ ਕੀਏ ਬਿਨੁ ਫੇਰ[16] ਫਿਰੈ ਨਹਿ
ਭੂਮ ਸਭੈ[17] ਅਪਨੀ ਅਵਧਾਰੀ ॥
ਇੰਦ੍ਰ ਕਹਿਓ ਅਬ ਢੀਲ ਬਨੈ ਨਹਿ
ਮਾਤ[18] ਸੁਨੋ ਯਹ ਬਾਤ ਹਮਾਰੀ ॥
ਦੈਤਨ ਕੇ ਬਧ[19] ਕਾਜ ਚਲੀ ਰਣ
ਚੰਡ ਪ੍ਰਚੰਡ ਭੁਜੰਗਨ[20] ਕਾਰੀ ॥੭੮॥

ਸ੍ਵੈਯਾ ॥

ਕੰਚਨ[21] ਸੋ ਤਨ ਖੰਜਨ[22] ਸੇ ਦ੍ਰਿਗ
ਕੰਜਨ[23] ਕੀ ਸੁਖਮਾ ਸਕੁਚੀ[24] ਹੈ ॥

---

1. ਗੌਰਵ ਵਾਲੇ, ਭਾਰੀ 2. ਪਹਾੜ 3. ਧਰਤੀ ਕੰਬ ਗਈ 4. ਧਨ ਦਾ ਈਸ਼ਵਰ, ਧਨਪਤਿ, ਕੁਬੇਰ 5. ਦਿਨ ਦਾ ਈਸ਼ਵਰ, ਸੂਰਜ 6. ਸ਼ਿਵ ਦੀ ਛਾਤੀ 7. ਕੰਬੀ, ਧਮਕ ਪਈ 8. ਹੱਥ ਵਿਚ ਲੈ ਕੇ 9. ਮਹਾ ਕਾਲ ਵਾਂਗ 10. ਪ੍ਰਗਟ ਹੋਈ, ਜ਼ਾਹਰ ਹੋਈ 11. ਵੇਖ ਕੇ 12. ਉਸ ਨੂੰ 13. ਜਾ ਮਿਲੀ ਹੋਵੇ 14. ਗਿਰਿ (ਪਹਾੜ) ਦੀ ਪੁਤ੍ਰੀ, ਪਾਰਬਤੀ 15. ਮਨ ਵਿਚ ਇਹ ਮਤਾ ਕੀਤਾ 16. ਮੁੜ ਵਾਪਸ ਨਹੀਂ ਮਿਲਦੀ 17. ਦੈਂਤ ਇਹ ਸਾਰੀ ਧਰਤ ਆਪਣੀ ਮੰਨੀ ਬੈਠੇ ਹਨ 18. ਹੇ ਮਾਤਾ ਹੇ ਦੁਰਗਾ ਮਾਤਾ 19. ਮਾਰਨ ਲਈ 20. ਸੱਪਣੀ ਕਾਲੀ 21. ਸੋਨੇ ਵਰਗਾ ਸਰੀਰ 22. ਮਮੋਲੇ ਵਰਗੇ ਨੈਣ 23. ਕੰਵਲ ਦੀ ਸ਼ੋਭਾ 24. ਸੰਕੁਚਤ ਹੋ ਗਈ ਹੈ, ਮਾਤ ਪੈ ਗਈ ਹੈ

ਲੈ ਕਰਤਾਰ[1] ਸੁਧਾ[2] ਕਰ ਮੈ
ਮਧਮੂਰਤ[3] ਸੀ ਅੰਗ ਅੰਗ ਰਚੀ ਹੈ ॥
ਆਨਨ[4] ਕੀ ਸਰ ਕੋ ਸਸ ਨਾਹਿਨ
ਅਉਰ ਕਛੂ ਉਪਮਾ ਨ ਬਚੀ ਹੈ ॥
ਸ੍ਰਿੰਗ[5] ਸੁਮੇਰ ਕੇ ਚੰਡ[6] ਬਿਰਾਜਤ
ਮਾਨੋ ਸਿੰਘਾਸੰਨ ਬੈਠੀ ਸਚੀ[7] ਹੈ ॥੭੯॥

ਦੋਹਰਾ ॥

ਐਸੇ ਸ੍ਰਿੰਗ ਸੁਮੇਰ ਕੇ ਸੋਭਤ ਚੰਡ ਪ੍ਰਚੰਡ
ਚੰਦ੍ਰਹਾਸ[8] ਕਰਿ[9] ਬਰ ਧਰੇ ਜਨ[10] ਜਮ ਲੀਨੇ ਦੰਡ ॥੮੦॥
ਕਿਸੀ ਕਾਜ ਕੋ ਦੈਤ ਇਕੁ ਆਇਓ ਹੈ ਤਿਹ ਠਾਇ
ਨਿਰਖ ਰੂਪ ਬਰਚੰਡ ਕੋ ਗਿਰਿਓ ਮੂਰਛਾ ਖਾਇ ॥੮੧॥
ਉਠਿ ਸੰਭਾਰ ਕਰਿ[11] ਜੋਰਕੇ ਕਹੀ ਚੰਡ ਸੋ ਬਾਤ ॥
ਨ੍ਰਿਪਤਿ[12] ਸੁੰਭ ਕੋ ਭ੍ਰਾਤ[13] ਹੌਂ ਕਹਿਓ ਬਚਨ ਸੁਕਚਾਤ[14] ॥੮੨॥
ਤੀਨ ਲੋਕ ਜਿਨ ਬਸ ਕੀਏ ਅਤਿ ਬਲ ਭੁਜਾ ਅਖੰਡ ॥
ਐਸੋ ਭੂਪਤਿ ਸੁੰਭ ਹੈ ਤਾਹਿ[15] ਬਰੋ ਬਰਿ ਚੰਡ ॥੮੩॥
ਸੁਨ ਰਾਕਸ ਕੀ ਬਾਤ ਕੋ ਦੇਵੀ ਉੱਤਰ ਦੀਨ ॥
ਜੁਧ ਕਰੈ ਬਿਨ ਨਹਿ ਬਰੋਂ ਸੁਨਹੁ ਦੈਤ ਮਤ ਹੀਨ ॥੮੪॥

ਦੋਹਰਾ ॥

ਇਹ ਸੁਨ ਦਾਨਵ ਚਪਲ[16] ਗਤਿ ਗਇਓ ਸੁੰਭ ਕੇ ਪਾਸ ॥
ਪਰ[17] ਪਾਇਨ[18] ਕਰ ਜੋਰਕੈ ਕਰੀ ਏਕ ਅਰਦਾਸ ॥੮੫॥
ਅਉਰ ਰਤਨ ਨ੍ਰਿਪ ਧਾਮ ਤੁਅ[19] ਤ੍ਰੀਅ[20] ਰਤਨ ਤੇ ਹੀਨ॥
ਬਧੁ[21] ਏਕ ਬਨ ਮੈ ਬਸੈ ਤਿਨ ਤੁਮ ਬਰੋ ਪ੍ਰਬੀਨ ॥੮੬॥

---

1. ਕਰਤਾਰ, ਬ੍ਰਹਮਾ 2. ਅੰਮ੍ਰਿਤ ਹੱਥ ਵਿਚ 3. ਮਿਠਾਸ ਭਰੀ ਸ਼ਕਲ 4. ਉਸ ਦੇ ਮੁਖ ਦੀ ਬਰਾਬਰੀ ਚੰਦ੍ਰਮਾ ਵੀ ਨਹੀਂ ਕਰ ਸਕਦਾ, ਹੋਰ ਕੋਈ ਮਿਸਾਲ ਦੇਣ ਜੋਗੀ ਨਹੀਂ ਰਹੀ 5. ਚੋਟੀ 6. ਚੰਡਿਕਾ 7. ਇੰਦ੍ਰ ਦੀ ਰਾਣੀ, ਇੰਦ੍ਰਾਣੀ 8. ਚੰਦ੍ਰਮਾ ਜੇਹਾ ਜਿਸ ਦਾ ਪ੍ਰਕਾਸ਼ ਹੋਵੇ, ਤਲਵਾਰ, ਖੜਗ 9. ਦੇਵੀ ਨੇ ਹੱਥ ਵਿਚ ਫੜੀ ਹੈ 10. ਜਾਣੋ ਜਮ ਨੇ ਡੰਡਾ ਫੜਿਆ ਹੈ 11. ਹੱਥ ਜੋੜ ਕੇ 12. ਰਾਜਾ ਸੁੰਭ 13. (ਮੈਂ) ਭਰਾ ਹਾਂ 14. ਸੰਕੋਚ ਕਰਦੇ ਹੋਇਆਂ, ਸੰਗਦੇ ਸੰਗਦੇ 15. ਉਸ ਨੂੰ ਜਾ ਕੇ ਵਰ, ਹੇ ਬਲਵਾਨ ਚੰਡੀ 16. ਚੰਚਲ ਚਾਲ ਵਾਲਾ 17. ਪੈ ਕੇ 18. ਪੈਰੀਂ (ਪੈਰੀਂ ਪੈ ਕੇ) 19. ਤੇਰੇ 20. ਇਸਤਰੀ 21. ਵਹੁਟੀ, ਲਾੜੀ, ਸੁੰਦਰ ਯੁਵਤੀ

ਸੋਰਠਾ ॥

ਸੁਨੀ ਮਨੋਹਰਿ[1] ਬਾਤ ਨ੍ਰਿਪ ਬੂਝਿਓ[2] ਪੁਨਿ ਤਾਹਿ ਸਰੀਰ ਕੋ ॥
ਮੋ ਸੋ ਕਹੀਐ ਭ੍ਰਾਤ ਬਰਨਨ ਤਾਹਿ ਸਰੀਰ ਕੋ ॥੮੭॥

ਸ੍ਵੈਯਾ ॥

ਹਰਿ[3] ਸੋ ਮੁਖ ਹੈ ਹਰਿਤੀ[4] ਦੁਖ ਹੈ[5]
ਅਲਿਕੈ[6] ਹਰਿ ਹਾਰ ਪ੍ਰਭਾ ਹਰਨੀ[7] ਹੈ ॥
ਲੋਚਨ[8] ਹੈ ਹਰਿ[9] ਸੇ ਸਰਸੇ[10] ਹਰਿ[11] ਸੇ
ਭਰੁਟੇ[12] ਹਰਿ[13] ਸੀ ਬਰੁਨੀ[14] ਹੈ ॥
ਕੇਹਰਿ[15] ਸੋ ਕਰਹਾ[16] ਚਲਬੋ[17] ਹਰਿ[18] ਪੈ
ਹਰਿ[19] ਕੀ ਹਰਨੀ[20] ਤਰਨੀ ਹੈ ॥
ਹੈ ਕਰ[21] ਮੈ ਹਰਿ[22] ਪੈ ਹਰਿ[23] ਸੋ
ਹਰਿ ਰੂਪ[24] ਕੀਏ ਹਰਿ[25] ਕੀ ਧਰਨੀ ਹੈ ॥੮੮ ॥

ਕਬਿਤੁ ॥

ਮੀਨ[26] ਮੁਰਝਾਨੇ[27] ਕੰਜ[28] ਖੰਜਨ[29] ਖਿਸਾਨੇ[30] ਅਲਿ[31]
ਫਿਰਤ ਦਿਵਾਨੇ ਬਨ ਡੋਲੈ ਜਿਤ ਤਿਤ ਹੀ ॥
ਕਰਿ[32] ਅਉ ਕਪੋਤ ਬਿੰਬ[33] ਕੋਕਲਾਂ[34] ਕਲਾਪੀ ਬਨ

---

1. ਮਨੋਹਰ, ਸੁੰਦਰ 2. ਪੁਛਿਆ 3. ਚੰਦ੍ਰਮਾ ਵਰਗਾ 4. ਦੂਰ ਕਰਦੀ ਹੈ 5. ਲਿਟਾਂ, ਜ਼ੁਲਫਾਂ 6. ਸ਼ਿਵ ਦੀ ਮਾਲਾ (ਸੱਪਾਂ) ਦੀ ਸ਼ੋਭਾ 7. ਮਾਤ ਕਰਨ ਵਾਲੀਆਂ, ਚਰਾਉਣ ਵਾਲੀਆਂ 8. ਅੱਖਾਂ 9. ਕੰਵਲ ਵਰਗੀਆਂ 10. ਆਨੰਦਦਾਇਕ, ਵਧ ਕੇ 11. ਧਨੁਖ, ਕਮਾਨ ਵਰਗੇ 12. ਭਰਵੱਟੇ 13. ਬਾਣ ਵਰਗੀਆਂ, ਤੀਰਾਂ ਜੇਹੀਆਂ 14. ਝਿੰਮਣੀਆਂ, ਪਲਕਾਂ 15. ਸ਼ੇਰ ਵਰਗਾ 16. ਕਮਰ, ਲੱਕ 17. ਚਾਲ 18. ਹਾਥੀ ਵਰਗੀ 19. ਕਾਮ ਦੀ ਇਸਤਰੀ, ਰਤਿ 20. ਦੂਰ ਕਰਨ ਵਾਲੀ (ਰਤਿ ਦੀ ਸ਼ੋਭਾ ਨੂੰ) 21. ਹੱਥ ਵਿਚ 22. ਤਲਵਾਰ, ਖੜਗ 23. ਸੂਰਜ ਵਾਂਗ (ਚਮਕਦੀ) 24. ਮਨੋਹਰ ਰੂਪ ਧਾਰੇ ਹੋਏ 25. ਸ਼ਿਵ ਦੀ ਇਸਤਰੀ (ਇੱਥੇ 'ਹਰਿ' ਦੇ ਵੱਖ ਵੱਖ ਅਰਥ ਹਨ, ਚੰਡਕਾ ਦਾ ਮੁਖ ਚੰਦ੍ਰਮਾ ਜੇਹਾ ਹੈ; ਉਹ ਦੁਖ ਦੂਰ ਕਰਨ ਵਾਲੀ ਹੈ; ਜ਼ੁਲਫਾਂ ਸ਼ਿਵ ਦੇ ਹਾਰ (ਸੱਪ) ਦੀ ਸ਼ੋਭਾ ਚੁਰਾਉਂਦੀਆਂ ਹਨ; ਨੇਤਰ ਕਮਲ ਤੋਂ ਵਧ ਕੇ ਹਨ; ਕਮਾਣ ਵਰਗੇ ਭਰਵੱਟੇ ਹਨ ਤੇ ਤੀਰਾਂ ਜੇਹੀਆਂ ਪਲਕਾਂ ਹਨ, ਸ਼ੇਰ ਜੇਹੀ ਕਮਰ; ਹਾਥੀ ਜੇਹੀ ਚਾਲ; ਰਤਿ ਦੀ ਸ਼ੋਭਾ ਦੂਰ ਕਰਨ ਵਾਲੀ ਹੈ ਉਸ ਦੇ ਹੱਥ ਵਿਚ ਖੜਗ ਹੈ, ਜੋ ਸੂਰਜ ਵਾਂਗ ਚਮਕਦਾਰ ਹੈ, ਮਨੋਹਰ ਰੂਪ ਧਾਰੇ ਹੋਏ ਸ਼ਿਵ ਦੀ ਅਰਧਾਂਗਿਨੀ ਜਾਪਦੀ ਹੈ) 26. ਮੱਛ 27. ਮੂਰਛਤ ਹੁੰਦੇ ਹਨ 28. ਕੰਵਲ 29. ਮਮੋਲੇ 30. ਸ਼ਰਮਾਂਦੇ ਹਨ 31 ਭੌਰੇ (ਉਸ ਦੇ ਨੈਣ ਵੇਖ ਕੇ ਮੱਛੀਆਂ ਮੂਰਛਤ ਹੋ ਜਾਂਦੀਆਂ ਹਨ, ਕੰਵਲ ਤੇ ਮਮੋਲੇ ਸ਼ਰਮਾ ਜਾਂਦੇ ਹਨ, ਅਤੇ ਭੌਰੇ ਝਲਿਆਂ ਵਾਂਗ ਬਨ ਬਨ ਡੋਲਦੇ ਫਿਰਦੇ ਹਨ) 32. ਤੋਤੇ ਤੇ ਕਬੂਤਰ 33. ਰਕਤਫਲ, ਕੁੰਦਰੂ 34. ਮੋਰ ਤੇ ਕੋਇਲ

ਲੂਟੇ[1] ਭੂਟੇ ਫਿਰੈ ਮਨ ਚੈਲਹੂੰ ਨ ਕਿਤਹੀ ॥
ਦਰਮ[2] ਦਰਕ[3] ਗਇਓ ਪੇਖ ਦਸਨਨਿ[4] ਪਾਂਤ
ਰੂਪ ਹੀ ਕੀ ਕ੍ਰਾਂਤ[5] ਜਗ ਫੈਲ ਰਹੀ ਸਿਤ[6] ਹੀ ॥
ਐਸੀ ਗੁਨ ਸਾਗਰ ਉਜਾਗਰ ਸੁਨਾਗਰ[7] ਹੈ
ਲੀਨੋ ਮਨ ਮੇਰੋ ਹਰਿ[8] ਨੈਨ ਕੋਰ[9] ਚਿਤ ਹੀ ॥੮੯॥

ਦੋਹਰਾ ।

ਬਾਤ ਦੈਤ ਕੀ ਸੁੰਭ ਸੁਨਿ ਬੋਲਿਯੋ ਕੁਝ ਮੁਸਕਾਤ ॥
ਚਤੁਰ ਦੂਤ ਕੋਊ ਭੇਜੀਏ ਲਖ[10] ਆਵੈ ਤਿਹ ਘਾਤ ॥੯੦॥

ਦੋਹਰਾ ॥

ਬਹੁਰਿ ਕਹੀ ਉਨ ਦੈਤ ਅਬ ਕੀਜੈ ਏਕ ਬਿਚਾਰ ॥
ਜੋ ਲਾਇਕ ਭਟ ਸੈਨ ਮੈ ਭੇਜਹੁ ਦੈ ਅਧਿਕਾਰ ॥੯੧॥

ਸ੍ਵੈਯਾ ॥

ਬੈਠੋ ਹੁਤੋ ਨ੍ਰਿਪ ਮਧਿ ਸਭਾ ਉਠਿ ਕੈ
ਕਰਿ ਜੋਰਿ ਕਹਿਓ ਮਮ[11] ਜਾਊਂ ॥
ਬਾਤਨ ਤੇ ਰਿਝਵਾਇ ਮਿਲਾਇਹੋਂ
ਨਾਤਰਿ[12] ਕੇਸਨ[13] ਤੇ ਗਹਿ ਲਿਆਊਂ ॥
ਕ੍ਰੁੱਧ ਕਰੈ ਤਬ ਜੁੱਧ ਕਰੌਂ ਰਣ
ਸ੍ਰਉਣਤ[14] ਕੀ ਸਰਤਾਨ ਬਹਾਊਂ ॥
ਲੋਚਨ[15] ਧੂੰਮ ਕਹੈ ਬਲ ਆਪਨੋ
ਸਾਸਨ[16] ਸਾਥ ਪਹਾਰ ਉਡਾਊਂ ॥੯੨॥

ਦੋਹਰਾ ॥

ਉਠੇ[17] ਬੀਰ ਕੋ ਦੇਖਕੈ ਸੁੰਭ ਕਹੀ ਤੁਮ ਜਾਹੁ ॥

---

1. ਲੋਟ ਪੋਟ ਫਿਰਦੇ ਹਨ (ਨਾਸਾਂ ਨੂੰ ਵੇਖ ਕੇ, ਤੋਤੇ, ਧੌਣ ਨੂੰ ਵੇਖ ਕੇ ਕਬੂਤਰ, ਹੋਠਾਂ ਦੀ ਲਾਲੀ ਨੂੰ ਵੇਖ ਕੇ ਕੁੰਦਰੂ ਫਲ, ਬੋਲਾਂ ਨੂੰ ਸੁਣ ਕੇ ਕੋਇਲ, ਚਾਲ ਨੂੰ ਵੇਖ ਕੇ ਮੋਰ (ਇਹ ਸਭ) ਲੋਟ ਪੋਟ ਹੋਏ ਫਿਰਦੇ ਹਨ, ਕਿਸੇ ਦੇ ਮਨ ਵਿਚ ਸ਼ਾਂਤੀ ਨਹੀਂ ਆਉਂਦੀ) 2. ਅਨਾਰ 3. ਤਿੜਕ ਗਿਆ, ਪਾਟ ਗਿਆ 4. ਦੰਦਾਂ ਦੀਆਂ ਪੰਕਤੀਆਂ (ਵੇਖ ਕੇ ਅਨਾਰ ਵੀ ਸ਼ਰਮ ਖਾ ਕੇ ਪਾਟ ਗਏ) 5. ਸ਼ੋਭਾ 6. ਚਾਨਣੀ 7. ਮਹਾਨ ਚਤੁਰ 8. ਮੋਹ ਲਿਆ 9. ਤਿਰਛੀ ਅੱਖ ਨਾਲ 10. ਉਸ ਦੇ ਦਾਉ ਪੇਚ ਵੇਖ ਆਵੇ 11. ਮੈਂ ਜਾਂਦਾ ਹਾਂ 12. ਨਹੀਂ ਤਾਂ 13. ਕੇਸਾਂ ਤੋਂ ਫੜ ਲਿਆਵਾਂਗਾ 14. ਲਹੂ ਦੀਆਂ ਨਦੀਆਂ ਵਗਾਵਾਂਗਾ 15. ਧੂੰਮ੍ਰ ਲੋਚਨ, ਧੂੰਏਂ ਰੰਗੀਆਂ ਅੱਖਾਂ ਵਾਲਾ ਇਕ ਦੈਂਤ, ਇਹ ਸੁੰਭ ਦਾ ਫ਼ੌਜੀ ਸਰਦਾਰ ਸੀ 16. ਮੈਂ ਸਾਹਾਂ ਨਾਲ ਹੀ ਉਡਾ ਦਿਆਂਗਾ 17. ਖਲੋਤੇ ਹੋਏ ਸੂਰਬੀਰ ਨੂੰ ਵੇਖ ਕੇ

ਰੀਝੈ[1] ਆਵੈ ਆਨੀਓ ਖੀਝੈ ਜੁੱਧ ਕਰਾਹ ॥੯੩॥
ਤਹਾਂ ਧੂਮ੍ਰ ਲੋਚਨ ਚਲੇ ਚਤੁਰੰਗਨ[2] ਦਲੁ ਸਾਜ ॥
ਗਿਰ[3] ਘੇਰਿਓ ਘਨ[4] ਘਟਾ ਜਿਉ ਗਰਜ[5] ਗਰਜ ਗਜਰਾਜ ॥੯੪॥
ਧੂਮ੍ਰ ਨੈਨ ਗਿਰ ਰਾਜ ਤਟ ਉਚੇ ਕਰੀ ਪੁਕਾਰ ॥
ਕੈ[6] ਬਰ ਸੁੰਭ ਨ੍ਰਿਪਾਲ ਕੌ ਕੈ ਲਰ[7] ਚੰਡ ਸੰਭਾਰ ॥੯੫॥
ਰਿਪੁ[8] ਕੇ ਬਚਨ ਸੁਨੰਤ ਹੀ ਸਿੰਘ ਭਈ ਅਸਵਾਰ ॥
ਗਿਰ ਤੇ[9] ਉਤਰੀ ਬੇਗ[10] ਦੈ ਕਰ[11] ਆਯੁਧ ਸਭ ਧਾਰ ॥੯੬॥

ਸ੍ਵੈਯਾ ॥

ਕੋਪ ਕੈ ਚੰਡ ਪ੍ਰਚੰਡ ਚੜੀ ਇਤ
ਕ੍ਰੁਧ ਕੋ ਧੂਮ੍ਰ ਚੜੇ ਉਤ ਸੈਲੀ ॥
ਬਾਨ ਕ੍ਰਿਪਾਨਨ ਮਾਰ ਮਚੀ ਤਬ
ਦੇਵ ਲਈ ਬਰਛੀ ਕਰ ਪੈਨੀ[12]॥
ਦਉਰ[13] ਦਈ ਅਰ ਕੇ ਮੁਖਿ ਮੈ ਕਟ[14]
ਉਠ ਦਏ ਜਿਮੁ[15] ਲੋਹ ਕੈ ਛੈਨੀ ॥
ਦਾਂਤ[16] ਗੰਗਾ ਜਮੁਨਾ ਤਨ ਸਿਆਮ ਸੋ
ਲੋਹੂ ਬਹਿਓ ਤਿਹ ਮਾਹਿ ਤ੍ਰਿਬੈਨੀ ॥੯੭॥
ਘਾਉ ਲਗੈ ਰਿਸ ਕੈ ਦ੍ਰਿਗ[17] ਧੂਮ੍ਰ ਸੁ
ਕੈ ਬਲਿ ਆਪਨੋ ਖੱਗੁ[18] ਸੰਭਾਰਿਓ ॥
ਬੀਸ ਪਚੀਸਕ ਵਾਰ ਕਰੇ ਤਿਨਕੇ
ਹਰਿ[19] ਕੋ ਪਗੁ ਨੈਕੁ ਨ ਹਾਰਿਓ ॥
ਧਾਇ ਗਦਾ ਗਹਿ ਫੇਰਿ ਕੈ ਫਰਉਜ ਕੋ

---

1. ਜੇ ਰੀਝ ਕੇ ਪ੍ਰਸੰਨ ਹੋ ਕੇ ਆਵੇ ਤਾਂ ਲੈ ਆਵੀਂ, ਜੇ ਖਿੱਝੇ ਜਾਂ ਕ੍ਰੋਧ ਵਿਚ ਆਵੇ ਤਾਂ ਜੁੱਧ ਕਰੀਂ 2. ਚਾਰ ਪ੍ਰਕਾਰ ਦੀ ਸੈਨਾ ਤਿਆਰ ਕਰ ਕੇ 3. (ਦੁਰਗਾ ਦਾ) ਪਹਾੜ ਜਾ ਘੇਰਿਆ 4. ਘਨਘੋਰ ਘਟਾ ਵਾਂਗ 5. ਹਾਥੀਆਂ ਵਾਂਗ ਗਰਜ ਗਰਜ ਕੇ 6. ਜਾ ਤਾਂ ਵਿਆਹ ਕਰ ਸਾਡੇ ਰਾਜੇ ਸੁੰਭ ਨਾਲ 7. ਜਾਂ ਸੰਭਲ ਕੇ ਮੇਰੇ ਨਾਲ ਜੁੱਧ ਕਰ 8. ਦੁਸ਼ਮਣ, ਵੈਰੀ 9. ਪਹਾੜ ਤੋਂ ਲੱਥੀ 10. ਜਲਦੀ ਜਲਦੀ 11. ਹੱਥਾਂ ਵਿਚ ਸਾਰੇ ਸ਼ਸਤ੍ਰ ਧਾਰ ਕੇ 12. ਤਿਖੀ 13. ਦੌੜ ਕੇ 14. ਹੇਠ ਵੱਢ ਦਿੱਤੇ 15. ਜਿਵੇਂ ਲੋਹੇ ਨੂੰ ਛੈਣੀ ਵੱਢਦੀ ਹੈ 16. ਚੰਡਿਕਾ ਦੇ ਦੰਦ ਗੰਗਾ ਜਮਨਾ ਵਾਂਗ ਚਿੱਟੇ ਸਨ, ਕਾਲੇ ਸਰੀਰ ਵਿਚੋਂ ਲਹੂ ਦੀ ਲਾਲ ਧਾਰਾ ਵਗ ਕੇ ਮਾਨੋਂ ਤਿੰਨ ਨਦੀਆਂ ਇਕੱਠੀਆਂ ਹੋ ਗਈਆਂ 17. ਨੇਤਰ, ਅੱਖਾਂ 18. ਖੜਗ, ਖੰਡਾ 19. ਸ਼ੇਰ ਰਤਾ ਵੀ ਪੈਰਾਂ ਤੋਂ ਨਾ ਹਿਲਿਆ

ਘਾਉ ਸਿਵਾ[1] ਸਿਰ ਦੈਤਕੇ ਮਾਰਿਓ ॥
ਸ੍ਰਿੰਗ[2] ਧਰਾਧਰ[3] ਊਪਰ ਕੋ ਜਨ
ਕੋਪ ਪੁਰੰਦ੍ਰ[4] ਨੈ ਬਜ੍ਰ[5] ਪ੍ਰਹਾਰਿਓ ॥੯੮॥
ਲੋਚਨ ਧੂਮ ਉਠੇ ਕਿਲਕਾਰ[6]
ਲਏ ਸੰਗ ਦੈਤਨ ਕੇ ਕੁਰਮਾ[7] ॥
ਗਹਿ ਪਾਨ ਕ੍ਰਿਪਾਨ ਅਚਾਨਕ ਤਾਨ
ਲਗਾਈ ਹੈ ਕੇਹਿਰ[8] ਕੇ ਉਰਮਾ ॥
ਹਰਿ[9] ਚੰਡ ਲਇਓ ਬਰਿਕੈ[10] ਕਰ[11] ਤੇ
ਅਰ ਮੂੰਡ[12] ਕਟਿਓ ਅਸੁਰੰ ਪੁਰਮਾ ॥
ਮਾਨੋ ਆਂਧੀ ਬਹੇ ਧਰਨੀ ਪਰ ਛੂਟ
ਖਜੂਰ ਤੇ ਟੂਟ ਪਰਿਓ ਖੁਰਮਾ ॥੯੯॥

ਦੋਹਰਾ ॥

ਧੂਮ੍ਰ ਨੈਨ ਜਬ ਮਾਰਿਓ ਦੇਵੀ ਇਹ[13] ਪਰਕਾਰ ॥
ਅਸੁਰ ਸੈਨ ਬਿਨ ਚੈਨ ਹੁਇ ਕੀਨੋ ਹਾਹਾਕਾਰ ॥੧੦੦॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਧੂਮ੍ਰ ਨੈਨ ਬਧਹ ਨਾਮ ਤ੍ਰਿਤੀਆ ਧਿਆਇ[14] ॥੩॥

ਸ੍ਵੈਯਾ ॥

ਸੋਰੁ ਸੁਨਿਓ ਜਬ ਦੈਤਨ ਕੋ
ਤਬ ਚੰਡ ਪ੍ਰਚੰਡ[15] ਤਚੀ ਅਖੀਆਂ ॥
ਹਰਿ[16] ਧਿਆਨੁ ਛੁਟਿਓ ਮੁਨਕੋ ਸੁਨਿਕੈ
ਧੁਨਿ ਟੂਟ ਖਗੇਸ[17] ਗਈ ਪਖੀਆਂ ॥
ਦ੍ਰਿਗ[18] ਜੁਆਲ ਬਢੀ ਬੜਵਾਨਨ ਜਿਉਂ
ਕਵਿ[19] ਕੇ ਉਪਮਾ ਤਿਹ ਕੀ ਲਖੀਆਂ ॥
ਜਸ[20] ਛਾਰ ਭਇਓ[21] ਦਲੁ ਦਾਨਵ ਕੋ

---

1. ਦੁਰਗਾ 2. ਚੋਟੀ 3. ਪਹਾੜ 4. ਇੰਦਰ 5. ਪੱਥਰ ਮਾਰਿਆ ਹੋਵੇ 6. ਚੀਕਦਾ ਹੋਇਆ 7. ਕੋੜਮਾ, ਜੱਥਾ, ਟੋਲਾ 8. ਸ਼ੇਰ ਦੀ ਛਾਤੀ ਵਿਚ 9. ਖੰਡਾ 10. ਜ਼ੋਰ ਨਾਲ 11. ਹੱਥ ਵਿਚ 12. ਸਿਰ ਕੱਟ ਦਿੱਤਾ 13. ਇਸ ਤਰ੍ਹਾਂ 14. ਤੀਜਾ ਅਧਿਆਇ 15. ਕ੍ਰੋਧ ਭਰੀ ਅੱਖੀਆਂ ਨਾਲ ਘੂਰਿਆ 16. ਸ਼ਿਵਜੀ 17. ਗਰੜ ਦੇ ਪੰਖ (ਖੰਭ) ਟੁੱਟ ਗਏ 18. ਅੱਖਾਂ ਦੀ ਅੱਗ ਬੜਵਾ ਅੱਗ ਵਾਂਗ ਵਧੀ 19. ਕਵੀ ਨੇ ਉਸ ਦੀ ਇਹ ਉਪਮਾ (ਮਿਸਾਲ) ਲੱਭੀ 20. ਜਿਵੇਂ 21. ਸੁਵਾਹ ਹੋ ਗਿਆ

ਜਿਮੁ ਘੂਮ ਹਲਾਹਲ[1] ਕੀ ਮਖੀਆਂ ॥੧੦੧॥

ਦੋਹਰਾ ॥

ਅਉਰ ਸਕਲ[2] ਸੈਨਾ ਜਰੀ[3] ਬਚਿਓ ਏਕੈ ਪ੍ਰੇਤ ॥
ਚੰਡ ਬਚਾਇਓ ਜਾਨਿ ਕੈ ਅਉਰਨ ਮਾਰਨ ਹੇਤ ॥੧੦੨॥
ਭਾਜ ਨਿਸਾਚਰ[4] ਮੰਦ[5] ਮਤੀ ਕਹੀ ਸੁੰਭ ਪਹਿ ਜਾਇ ॥
ਧੂਮ੍ਰ ਨੈਨ ਸੈਨਾ ਸਹਿਤ ਡਾਰਿਓ ਚੰਡ ਖਪਾਇ[6] ॥੧੦੩॥
ਸਕਲ ਕਟੇ ਭਟ[7] ਕਟਕ ਕੇ ਪਾਇਕ[8] ਰਥ[9] ਹੈ[10] ਕੁੰਭ[11] ॥
ਯੌ ਸੁਨਿ ਬਚਨ ਅਚਰਜ ਹੈ ਕੋਪ ਕੀਓ ਨ੍ਰਿਪ ਸੁਭੰ ॥੧੦੪॥

ਦੋਹਰਾ ॥

ਚੰਡ ਮੁੰਡ ਦ੍ਵੈ ਦੈਤ ਤਬ ਲੀਨੇ ਸੁੰਭ ਹਕਾਰ[12] ॥
ਚਲਿ ਆਏ ਨ੍ਰਿਪ ਸਭਾ ਮਹਿ ਕਰ[13] ਲੀਨੇ ਅਸ ਢਾਰ ॥੧੦੫॥
ਅਭਬੰਦਨ[14] ਦੋਨੋ ਕੀਓ ਬੈਠਾਏ ਨ੍ਰਿਪ ਤੀਰ[15] ॥
ਪਾਨ[16] ਦਏ ਮੁਖ ਤੇ ਕਹਿਓ ਤੁਮ ਦੋਨੋ ਮਮ[17] ਬੀਰ ॥੧੦੬॥
ਨਿਜ ਕਟ[18] ਕੋ ਫੈਂਟਾ[19] ਦਇਓ ਅਰੁ ਜਮਧਰ[20] ਕਰਵਾਰ ॥
ਲਿਆਵਹੁ ਚੰਡੀ ਬਾਂਧ ਕੇ ਨ ਤਰ[21] ਡਾਰੌਂ ਮਾਰ ॥੧੦੭॥

ਸ੍ਵੈਯਾ ॥

ਕੋਪ ਚੜੇ ਰਨ ਚੰਡ ਅਉਮੁੰਡ ਸੁ
ਲੈ ਚਤੁਰੰਗਨ ਸੈਨ ਭਲੀ ॥
ਤਬ ਸੇਸ[22] ਕੇ ਸੀਸ ਧਰ ਲਰਜੀ
ਮਨ[23] ਮਧਿ ਤਰੰਗਨਿ ਨਾਵ ਹਲੀ ॥
ਖੁਰ[24] ਬਾਜਨ ਧੂਰ ਉਡੀ ਨਭ ਕੋ
ਕਵਿ[25] ਕੇ ਮਨ ਤੇ ਉਪਮਾ ਨ ਟਲੀ ॥

---

1. ਜਹਿਰ, ਵਿਹੁ (ਜਿਵੇਂ ਵਿਹੁ ਤੇ ਆ ਕੇ ਮੱਖੀਆਂ ਘੁਮ ਘੁਮ ਮਰ ਜਾਂਦੀਆਂ ਹਨ) 2. ਸਾਰੀ ਫ਼ੌਜ 3. ਜਲ ਗਈ, ਸੜ ਗਈ 4. ਰਾਤ ਨੂੰ ਚਲਣ ਵਾਲਾ, ਭੂਤ, ਪ੍ਰੇਤ 5. ਭੈੜੀ ਮਤ ਵਾਲਾ, ਮੂਰਖ 6. ਮਾਰ ਦਿੱਤਾ 7. ਸਿਪਾਹੀ ਫ਼ੌਜ ਦੇ 8. ਪੈਦਲ 9. ਰੱਥਾਂ ਦੀ ਫ਼ੌਜ 10. ਘੋੜ ਚੜ੍ਹੇ 11. ਹਾਥੀਆਂ ਦੀ ਫ਼ੌਜ 12. ਬੁਲਾ ਲਏ 13. ਹੱਥ ਵਿਚ ਤਲਵਾਰ ਢਾਲ ਫੜੀ 14. ਮਨ ਕਰ ਕੇ ਨਮਸਕਾਰ 15. ਕੋਲ, ਆਪਣੇ ਪਾਸ 16. ਪਾਨ ਦੇ ਕੇ ਮੂੰਹੋਂ ਆਖਿਆ 17. ਮੇਰੇ 18. ਲੱਕ 19. ਪਟਕਾ 20. ਦੋ ਧਾਰੀ ਕਟਾਰ ਤੇ ਤਲਵਾਰ 21. ਨਹੀਂ ਤਾਂ, ਜਾਂ 22. ਸ਼ੇਸ਼ਨਾਗ ਦੇ ਸਿਰ ਤੇ ਧਰਤੀ ਕੰਬ ਉੱਠੀ 23. ਮਾਨੋਂ ਲਹਿਰਾਂ ਵਿਚ ਬੇੜੀ ਹਿੱਲ ਪਈ ਹੋਵੇ 24. ਘੋੜਿਆਂ ਦੇ ਸੁੰਮਾਂ ਤੋਂ ਧੂੜ ਆਕਾਸ਼ ਵਲ ਇਵੇਂ ਉੱਡੀ 25. ਕਵੀ ਦੇ ਮਨ ਤੋਂ ਉਸ ਦੀ ਇਹ ਉਪਮਾ ਦੂਰ ਨਾ ਹੋਈ

ਭਵ[1] ਭਾਰ ਅਪਾਰ ਨਿਵਾਰਨ ਕੋ
ਧਰਨੀ ਮਨੋ ਬ੍ਰਹਮ ਕੇ ਲੋਕ ਚਲੀ ॥੧੦੮॥

ਦੋਹਰਾ ॥

ਚੰਡ ਮੁੰਡ ਦੈਤਨ ਦੁਹੂੰ ਸਬਲ ਪ੍ਰਬਲ ਦਲ ਲੀਨ ॥
ਨਿਕਟਿ ਜਾਇ ਗਿਰ ਘੇਰਿ ਕੈ ਮਹਾ[2] ਕੁਲਾਹਲ ਕੀਨ ॥੧੦੯॥

ਸ੍ਵੈਯਾ ॥

ਜਬ ਕਾਨ ਸੁਨੀ ਧੁਨਿ ਦੈਤਨ ਕੀ
ਤਬ ਕੋਪੁ ਕੀਓ ਗਿਰਜਾ[3] ਮਨ ਮੈ ॥
ਚੜ ਸਿੰਘ ਸੁ ਸੰਖ ਬਜਾਇ ਚਲੀ
ਸਭਿ ਆਯੁਧ[4] ਧਾਰ ਤਬੈ ਤਨ ਮੈ ॥
ਗਿਰ ਤੇ ਉਤਰੀ ਦਲ ਬੈਰਨ ਕੇ ਪਰ
ਸੌਂ ਉਪਮਾ ਉਪਜੀ ਮਨ ਮੈ ॥
ਨਭ[5] ਤੇ ਬਹਰੀ[6] ਲਖ ਛੂਟ ਪਰੀ
ਜਨੁ[7] ਕੂਕ ਕੁਲੰਗਨ ਕੇ ਗਨ ਮੈ ॥੧੧੦॥
ਚੰਡ ਕੁਵੰਡ[8] ਤੇ ਬਾਨ ਛੁਟੇ ਇਕ ਤੇ
ਦਸ ਸਉ[9] ਤੇ ਸਹੰਸਰ ਬਾਢੇ ॥
ਲੱਛਕ[10] ਹੁਇ ਕਰ ਜਾਇ ਲਗੇ ਤਨ[11]
ਦੈਤਨ ਮਾਂਝ ਰਹੇ ਗਡਿ ਗਾਢੇ ॥
ਕੋ ਕਵਿ ਤਾਹਿ ਸਰਾਹ ਕਰੈ ਅਤਿ[12] ਸੈ
ਉਪਜਾ ਜੁ ਭਈ ਬਿਨ ਕਾਢੇ ॥
ਫਾਗਨ ਪਉਨ ਕੇ ਗਉਨ[13] ਭਏ ਜਨੁ
ਪਾਤ[14] ਬਿਹੀਨ ਰਹੇ ਤਰੁ[15] ਠਾਢੇ[16] ॥੧੧੧॥

ਸ੍ਵੈਯਾ ॥

ਮੁੰਡ ਲਈ ਕਰਵਾਰ ਹੰਕਾਰ[17] ਕੈ

---

1. ਮਾਨੋਂ ਧਰਤੀ ਦਾ ਵੱਡਾ ਭਾਰ ਦੂਰ ਕਰਨ ਲਈ ਧਰਤੀ ਬ੍ਰਹਮ ਲੋਕ ਨੂੰ ਜਾ ਰਹੀ ਹੋਵੇ 2. ਭਾਰੀ ਸ਼ੋਰ 3. ਗਿਰਿ (ਪਹਾੜ) ਦੀ ਪੁੱਤਰੀ, ਦੁਰਗਾ 4. ਸ਼ਸਤਰ 5. ਆਕਾਸ਼ ਤੋਂ 6. ਛੋਟੇ ਬਾਜ਼ ਵਰਗਾ ਇਕ ਸ਼ਿਕਾਰੀ ਪੰਛੀ 7. ਮਾਨੋ ਕੂਕਦੀਆਂ ਕੁਰਲਾਂਦੀਆਂ ਕੂੰਜਾਂ ਦੀਆਂ ਡਾਰਾਂ ਉਤੇ ਲੱਖ ਬਹਰੀਆਂ ਆ ਛੁਟੀਆਂ ਹੋਣ 8. ਕਮਾਣ, ਧਨੁਖ 9. ਸੌ ਤੋਂ ਹਜ਼ਾਰ ਹੋ ਹੋ ਵਧਦੇ ਜਾਂਦੇ 10. (ਫੇਰ) ਲੱਖਾਂ ਹੋ ਕੇ 11. ਦੈਂਤਾਂ ਦੇ ਸਰੀਰਾਂ ਵਿਚ ਡੂੰਘੇ ਜਾ ਗਡੀਂਦੇ 12. ਬਹੁਤ ਜਿਆਦਾ, ਬਹੁਤ ਵੱਡੀ 13. ਵੱਗਣ ਨਾਲ 14. ਪੱਤਿਆਂ ਬਿਨਾਂ 15. ਬ੍ਰਿਛ 16. ਖਲੋਤੇ (ਰਹੇ ਹੋਣ) 17. ਵੰਗਾਰ ਕੇ

ਕੇਹਰਿ ਕੇ ਅੰਗ ਅੰਗ ਪ੍ਰਹਾਰੇ[1] ॥
ਫੇਰ ਦਈ ਤਨ ਦਉਰ[2] ਕੇ ਗਉਰ[3] ਕੋ
ਘਾਇਲ ਕੈ ਨਿਕਸੀ ਅੰਗ ਧਾਰੇ[4] ॥
ਸ੍ਰਉਨ[5] ਭਰੀ ਥਹਰੈ[6] ਕਰ ਦੈਤ ਕੇ
ਕੋ ਉਪਮਾ ਕਵਿ ਅਉਰ ਬਿਚਾਰੇ ॥
ਪਾਨ ਗੁਮਾਨ ਸੋ ਖਾਇ ਅਘਾਇ[7]
ਮਨੋ ਜਮੁ[8] ਆਪਨੀ ਜੀਭ ਨਿਹਾਰੇ ॥੧੧੨॥
ਘਾਉਕੈ ਦੈਤ ਚਲਿਓ ਜਬ ਹੀ
ਤਬ ਦੇਵੀ ਨਿਖੰਗ[9] ਤੇ ਬਾਨ ਸੁ ਕਾਢੇ ॥
ਕਾਨ[10] ਪ੍ਰਮਾਨ ਲਉ ਖੈਂਚ ਕਮਾਨ
ਚਲਾਵਤ ਏਕ ਅਨੇਕ ਹੁਇ ਬਾਢੇ ॥
ਮੁੰਡ ਲੈ ਢਾਲ ਦਈ ਮੁਖ ਓਟ
ਧਸੇ ਤਿਹ ਮੱਧਿ ਰਹੇ ਗਡਿ ਗਾਢੇ ॥
ਮਾਨਹੁ ਕੂਰਮ[11] ਪੀਠ ਪੈ ਨੀਠ[12]
ਭਏ ਹੈ ਸਹਸ ਫਨ ਕੇ ਫਨ ਠਾਢੇ ॥੧੧੩॥
ਸਿੰਘ ਪ੍ਰੇਰ ਕੇ ਆਗੈ ਭਈ ਕਰਿ ਮੈ
ਅਸਿ ਲੈ ਬਰ[13] ਚੰਡ ਸੰਭਾਰਿਓ ॥
ਮਾਰਿਕੈ ਧੂਰਿ ਕੀਏ ਚਕਚੂਰ
ਗਿਰੇ ਅਰਿ[14] ਪੂਰ ਮਹਾਂ ਰਨ ਪਾਰਿਓ ॥
ਫੇਰਿਕੈ ਘੇਰਿ ਲਇਓ ਰਨ ਮਾਹਿ
ਸੁ ਮੁੰਡ ਕੋ ਮੁੰਡੁ ਜੁਦਾ ਕਰਿ ਮਾਰਿਓ ॥
ਐਸੇ ਪਰਿਓ ਧਰ ਉਪਰ ਜਾਇ ਜਿਉ[15]
ਬੇਲਹਿ ਤੇ ਕਦੂਆ ਕਟ ਡਾਰਿਓ ॥੧੧੪॥

---

1. ਮਾਰੀ 2. ਦੌੜ ਕੇ 3. ਗੋਰੀ, ਦੁਰਗਾ 4. (ਲਹੂ ਦੀ) ਧਾਰ 5. ਲਹੂ ਭਰੀ 6. ਕੰਬਦੇ ਹੋਏ ਹੱਥਾਂ ਵਿਚ 7. ਪ੍ਰਸੰਨ ਹੋ ਕੇ 8. ਜਿਵੇਂ 9. ਭੱਥੇ ਵਿਚੋਂ 10. ਕੰਨਾਂ ਤਕ 11. ਕੱਛੂ ਕੁੰਮਾ 12. ਨਿੱਠ ਕੇ ਬਹਿ ਗਏ ਹੋਣ, ਜਮ ਗਏ ਹੋਣ, ਗੱਡੇ ਗਏ ਹੋਣ (ਮਾਨੋ ਕੱਛੂ ਕੁੰਮੇ ਦੀ ਪਿੱਠ ਵਿਚ ਹਜ਼ਾਰਾਂ ਸੱਪਾਂ ਦੇ ਫਨ ਗੱਡੇ ਗਏ ਹੋਣ) 13. ਬਲ ਚੰਡਿਕਾ ਨੇ ਸੰਭਾਲਿਆ 14. ਦੁਸ਼ਮਣਾਂ ਦੇ ਪੂਰ, ਢੇਰਾਂ ਦੇ ਢੇਰ ਵੈਰੀ 15. ਜਿਵੇਂ ਕਿਸੇ ਵੇਲ ਤੋਂ ਕੱਦੂ ਕੱਟ ਕੇ ਪਰ੍ਹਾਂ ਸੁੱਟ ਘਤਿਆ ਹੋਵੇ

ਸ੍ਵੈਯਾ

ਸਿੰਘ ਚੜੀ ਮੁਖ ਸੰਖ ਬਜਾਵਤ
ਜਿਉ ਘਨ ਮੈ ਤੜਿਆ[1] ਦੁਤ[2] ਮੰਡੀ ॥
ਚਕ੍ਰ ਚਲਾਇ ਗਿਰਾਇ ਦਇਓ ਅਰਿ
ਭਾਜਤ ਦੈਤ ਬਡੇ ਬਰਬੰਡੀ[3] ॥
ਭੂਤ ਪਿਸਾਚਨਿ[4] ਮਾਸ ਅਹਾਰ[5] ਕਰੈ
ਕਿਲਕਾਰ[6] ਖਿਲਾਰਕ[7] ਝੰਡੀ ॥
ਮੁੰਡ ਕੋ ਮੁੰਡ[8] ਉਤਾਰ ਦਇਓ ਅਬ
ਚੰਡ ਕੋ ਹਾਥ ਲਗਾਵਤ ਚੰਡੀ ॥੧੧੫॥

ਸ੍ਵੈਯਾ ॥

ਮੁੰਡ ਮਹਾਂ ਰਨ ਮੱਧਿ ਹਨਿਓ
ਫਿਰਕੈ ਬਰਚੰਡ ਤਬੈ ਇਹ ਕੀਨੋ ॥
ਮਾਰ ਬਿਦਾਰ[9] ਦਈ ਸਭ ਸੈਨ
ਸੁ ਚੰਡਕਾ ਚੰਡ ਸੋ ਆਹਵ[10] ਕੀਨੋ ॥
ਲੈ ਬਰਛੀ ਕਰ[11] ਮੈ ਅਰਿਕੋ ਸਿਰ
ਕੈਬਰ[12] ਮਾਰ ਜੁਦਾ ਕਰਿ ਦੀਨੋ ॥
ਲੈਕੇ ਮਹੇਸ[13] ਤ੍ਰਿਸੂਲ ਗਨੇਸ[14] ਕੋ
ਰੁੰਡ ਕੀਓ ਜਨ ਮੁੰਡ ਬਿਹੀਨੋ ॥੧੧੬॥

ਇਤਿ ਸ੍ਰੀ ਬਚਿਤ੍ਰ ਨਾਟਕੇ ਸ੍ਰੀ ਚੰਡੀ ਚਰਿਤ੍ਰੇ ਚੰਡਙ ਮੁੰਡ ਬਧਹਿ ਚਤੁਥ[15] ਧਿਆਇ ॥

ਸੋਰਠਾ ॥

ਘਾਇਲ ਘੂਮਤ ਕੋਟ[16] ਜਾਇ ਪੁਕਾਰੇ ਸੁੰਭ ਪੈ ॥
ਮਾਰੇ ਦੇ ਤ੍ਰੀ ਘੋਟ ਸੁਭਟ[17] ਕਟਕ ਕੇ ਬਿਕਟ[18] ਅਤਿ ॥੧੧੭॥

ਦੋਹਰਾ ॥

ਰਾਜ ਗਾਤ[19] ਕੇ ਬਾਤ ਇਹ ਕਹੀ ਜੁ ਤਾਹੀ ਠਉਰ ॥

---

1. ਬਿਜਲੀ 2. ਤੇਜ ਭਰੀ, ਸ਼ੋਰ ਵਾਲੀ 3. ਬਲਵਾਨ 4. ਪ੍ਰੇਤ 5. ਖਾਂਦੇ ਹਨ 6. ਕਿਲਕਾਰਾਂ ਮਾਰਦੇ 7. ਸਿਰ ਦੇ ਵਾਲਾਂ ਨੂੰ ਖਿਲਾਰ ਕੇ, (ਝੰਡ=ਘਣੇ ਵਾਲ) 8. ਮੁੰਡੀ, ਸਿਰ 9. ਦੂਰ ਕਰ ਦਿੱਤੀ, ਨਾਸ ਕਰ ਦਿੱਤੀ 10. ਜੁੱਧ ਕੀਤਾ 11. ਹੱਥ ਵਿਚ 12. ਜੋਰ ਨਾਲ ਮਾਰ ਕੇ 13. ਸ਼ਿਵ ਜੀ 14. ਜਿਵੇਂ ਸ਼ਿਵ ਨੇ ਤ੍ਰਿਸ਼ੂਲ ਨਾਲ ਗਣੇਸ਼ ਦੇ ਧੜ ਨੂੰ ਸਿਰ ਰਹਿਤ ਕਰ ਦਿੱਤਾ, ਸਿਰ ਧੜ ਨਾਲੋਂ ਅੱਡ ਕਰ ਦਿੱਤਾ 15. ਚੌਥਾ ਅਧਿਆਇ 16. ਕ੍ਰੋੜਾਂ ਹੀ 17. ਚੰਗੇ ਸੂਰਮੇ ਫ਼ੌਜ ਦੇ 18. ਭਿਆਨਕ 19. ਰਾਜੇ ਦੇ ਮੂੰਹੋਂ ਇਹ ਗੱਲ ਨਿਕਲੀ

ਮਰਿਹੋ ਜੀਅਤਿ ਨ ਛਾਡ ਹੌ ਕਹਿਓ ਸਿਤ ਨਹਿ ਅਉਰ ॥੧੧੮॥
ਤੁੰਡ[1] ਸੁੰਭਕੇ ਚੰਡਕਾ ਚਢਿ ਬੋਲੀ ਇਹ[2] ਭਾਇ ॥
ਮਾਨੋ ਅਪਨੀ ਮ੍ਰਿਤ ਕੋ ਲੀਨੋ ਅਸੁਰ ਬੁਲਾਇ ॥੧੧੯॥

ਦੋਹਰਾ ॥

ਸੁੰਭ ਨਿਸੁੰਭ ਸੁ ਦੁਹੂੰ ਮਿਲਿ ਬੈਠ ਮੰਤ੍ਰ ਤਬ ਕੀਨ ॥
ਸੈਨਾ ਸਕਲ ਬੁਲਾਇਕੈ ਸੁਭਟ ਬੀਰ ਚੁਨ ਲੀਨ ॥੧੨੦॥
ਰਕਤ ਬੀਜ ਕੋ ਭੇਜੀਏ ਮੰਤ੍ਰਨ[3] ਕਹੀ ਬਿਚਾਰ ॥
ਪਾਥਰ ਜਿਉ ਗਿਰ ਡਾਰਕੈ ਚੰਡਹਿ ਹਨੈ ਹਕਾਰ ॥੧੨੧॥

ਸੋਰਠਾ ॥

ਭੇਜੋ ਕੋਊ ਦੂਤ ਗ੍ਰਹ ਤੇ ਲਿਆਵੈ ਤਾਹਿ ਕੋ ॥
ਜੀਤਓ ਜਿਨ ਪੁਰਹੂਤ[4] ਭੁਜ ਬਲਿ ਜਾਕੇ ਅਮਿਤ ਹੈਠ ॥੧੨੨॥

ਦੋਹਰਾ ॥

ਸ੍ਰੋਣਤਬਿੰਦ ਪੈ ਦੈਤ ਇਹ ਗਇਓ ਕਰੀ ਅਰਦਾਸ ॥
ਰਾਜ ਬੁਲਾਵਤ ਸਭਾ ਮੈ ਬੇਗ[5] ਚਲੋ ਤਹਿ ਪਾਸ ॥੧੨੩॥
ਰਕਤ ਬੀਜ ਨ੍ਰਿਪ ਸੁੰਭ ਕੋ ਕੀਨ ਆਨ ਪ੍ਰਨਾਮ ॥
ਅਸੁਰ ਸਭਾ ਮਧਿ ਭਾਉ[6] ਕਰਿ ਕਹਿਓ ਕਰਹੁ ਮਮ[7] ਕਾਮ ॥੧੨੪॥

ਸ੍ਵੈਯਾ ॥

ਸ੍ਰਉਣਤ ਬਿੰਦ ਕੋ ਸੁੰਭ ਨਿਸੁੰਭ ਬੁਲਾਇ
ਬੈਠਾਇ ਕੈ ਆਦਰੁ ਕੀਨੋ ॥
ਦੈ ਸਿਰਤਾਜ ਬਡੇ ਗਜਰਾਜ[8] ਸੁ
ਬਾਜ ਦਏ ਰਿਝਵਾਇ[9] ਕੈ ਲੀਨੋ ॥
ਪਾਨ[10] ਲੈ ਦੈਤ ਕਹੀ ਇਹ ਚੰਡਕੋ
ਰੁੰਡ ਕਰੋ ਅਬ ਮੁੰਡ ਬਿਹੀਨੋ ॥
ਐਸੇ ਕਟਿਓ ਤਿਨ ਮੱਧਿ ਸਭ
ਨ੍ਰਿਪ ਰੀਝ ਕੈ ਮੇਘ[11] ਅੰਡਬਰ ਦੀਨੋ ॥੧੨੫॥

---

1. ਮੂੰਹ 2. ਇਸ ਤਰ੍ਹਾਂ (ਇਵੇਂ ਚੰਡਿਕਾ ਸੁੰਭ ਦੇ ਮੂੰਹ ਤੇ ਮਾਨੋਂ ਚੜ੍ਹ ਕੇ ਆਪ ਬੋਲੀ ਹੋਵੇ) 3. ਮੰਤ੍ਰੀਆਂ ਨੇ 4. ਜੋ ਬਹੁਤ ਨਾਵਾਂ ਤੋਂ ਬੁਲਾਇਆ ਜਾਵੇ, ਇੰਦਰ ਰਾਜਾ 5. ਛੇਤੀ 6. ਆਦਰ ਪਿਆਰ ਨਾਲ 7. ਮੇਰਾ 8. ਵੱਡੇ ਵੱਡੇ ਹਾਥੀ ਤੇ ਘੋੜੇ ਦਿੱਤੇ 9. ਪ੍ਰਸੰਨ ਹੋ ਕੇ, ਰੀਝ ਕੇ 10. ਪਾਨਾਂ ਦਾ ਬੀੜਾ ਲੈ ਕੇ 11. ਬੱਦਲਾਂ ਵਰਗਾ ਤੰਬੂ (ਖ਼ੈਮਾਂ) ਦਿੱਤਾ

ਸ੍ਰੋਣਤ ਬਿੰਦ ਕੋ ਸੁੰਭ ਨਿਸੁੰਭ ਕਹਿਓ
ਤੁਮ ਜਾਹੁ ਮਹਾਂਦਲੁ ਲੈਕੈ ॥
ਛਾਰ[1] ਕਰੋ ਗਰੂਏ[2] ਗਿਰ ਰਾਜਹਿ[3]
ਚੰਡ ਪਚਾਰ[4] ਹਨੋ ਬਲ ਕੈਕੈ[5] ॥
ਕਾਨਨ ਮੈ ਨ੍ਰਿਪਕੀ ਸੁਨਿ ਬਾਤ
ਰਿਸਾਤ ਚਲਿਓ ਚੜ੍ਹ ਉਪਰ ਗੈਕੈ[6] ॥
ਮਾਨੋ ਪ੍ਰਤੱਛ ਹੋਇ ਅੰਤਕ[7] ਦੰਤ ਕੋ
ਲੈਕੇ ਚਲਿਓ ਰਨ ਹੇਤ ਜੁ ਛੈਕੈ[8] ॥੧੨੬॥

ਸ੍ਵੈਯਾ ॥

ਬੀਜਰਕਤ੍ਰ ਸੁ ਬੰਬ[9] ਬਜਾਇਕੈ
ਆਗੈ ਕੀਏ ਗਜ ਬਾਜੁ ਰਥਈਆ ॥
ਏਕ ਤੇ ਏਕ ਮਹਾਂ ਬਲਿ ਦਾਨਵ
ਮੇਰ[10] ਕੋ ਪਾਇਨ ਸਾਥ ਮਥਈਆ ॥
ਦੇਖਿ ਤਿਨੈ ਸੁਭ ਅੰਗ ਸੁ ਦੀਰਘ[11]
ਕਉਚ ਸਜੇ ਕਟ[12] ਬਾਂਧਿ ਭਥਈਆ[13] ॥
ਲੀਨੇ ਕਮਾਨਨ ਬਾਨ ਕ੍ਰਿਪਾਨ
ਸਮਾਨ ਕੈ ਸਾਥ ਲਏ ਜੁ ਸਥਈਆ[14] ॥੧੨੭॥

ਦੋਹਰਾ ॥

ਰਕਤ ਬੀਜ ਦਲ ਸਾਜਕੈ ਉਤਰੇ ਤਟ ਗਿਰ ਰਾਜ ॥
ਸ੍ਰਵਣ ਕੁਲਾਹਲ[15] ਸੁਨਿ ਸਿਵਾ[16] ਕਰਿਓ ਜੁੱਧ ਕੋ ਸਾਜ ॥੧੨੮॥

ਸੋਰਠਾ ॥

ਹੁਇ ਸਿੰਘਹਿ[17] ਅਸਵਾਰ ਗਾਜ[18] ਗਾਜਕੈ ਚੰਡਕਾ ॥
ਚਲੀ ਪ੍ਰਬਲ ਅਸਧਾਰ[19] ਰਕਤਿ ਬੀਜਕੇ ਬਧ[20] ਨਮਿਤ ॥੧੨੯॥

---

1. ਸੁਵਾਹ ਕਰ ਦਿਓ 2. ਭਾਰੀ ਪਹਾੜ 3. ਵਿਰਾਜ ਰਹੀ ਸੀ 4. ਬੁਲਾ ਕੇ, ਵੰਗਾਰ ਕੇ 5. ਨਾਲ 6. ਹਾਥੀ 7. ਮੌਤ, ਯਮ 8. ਮਾਰੇ, ਖੈ ਕਰੇ 9. ਨਗਾਰਾ, ਧੌਂਸਾ 10. ਪਹਾੜ ਨੂੰ ਪੈਰਾਂ ਨਾਲ ਮਲ ਦੇਣ 11. ਲੰਮੇ, ਵੱਡੇ 12. ਲੱਕ ਦੁਆਲੇ 13. ਭੱਥੇ, ਤਰਕਸ਼ 14. ਸਾਥੀ 15. ਸ਼ੋਰ, ਰੌਲਾ 16. ਦੁਰਗਾ 17. ਸਿੰਘ ਤੇ, ਸ਼ੇਰ ਤੇ (ਸਵਾਰ ਹੋ ਕੇ) 18. ਬਿਜਲੀ ਵਾਂਗ ਗੱਜਦੀ 19. ਸ਼ਸਤ੍ਰਧਾਰੀ ਹੋ ਕੇ 20. ਮਾਰਨ ਲਈ

ਸ੍ਵੈਯਾ ॥

ਆਵਤ ਦੇਖਕੈ ਚੰਡ ਪ੍ਰਚੰਡ ਕੋ
ਸ੍ਰੌਣਤ ਬਿੰਦ[1] ਮਹਾ ਹਰਖਿਓ[2] ਹੈ ॥
ਆਗੇ ਹ੍ਵੈ ਸਤ੍ਰ ਧਸੇ ਰਨ ਮਧਿ ਸੁ
ਕ੍ਰੁੱਧਕੈ ਜੁੱਧਹਿ ਕੋ ਸਰਖਿਓ[3] ਹੈ ॥
ਲੈ ਉਮਡਿਓ ਦਲੁ ਬਾਦਲੁ ਸੋ ਕਵਿ
ਨੈ ਜਸੁ ਇਆ ਛਬਿ ਕੋ ਪਰਖਿਓ ਹੈ ॥
ਤੀਰ ਚਲੇ ਇਮ ਬੀਰਨ ਕੇ ਬਹੁ
ਮੇਘ ਮਨੋ ਬਲੁ[4] ਕੈ ਬਰਖਿਓ ਹੈ ॥੧੩੦॥

ਸ੍ਵੈਯਾ ॥

ਬੀਰਨ ਕੇ ਕਰ ਤੇ ਛੁਟ ਤੀਰ
ਸਰੀਰਨ ਚੀਰ ਕੇ[5] ਪਾਰ ਪਰਾਨੇ ॥
ਤੋਰ ਸਰਾਸਨ ਫੋਰਕੈ ਕਉਚਨ
ਮੀਨਨ ਕੇ ਰਿਪ ਜਿਉ ਥਹਰਾਨੇ ॥
ਘਾਉ ਲਗ੍ਰੇ ਤਨ ਚੰਡ ਅਨੇਕ ਸੁ
ਸ੍ਰਉਣ ਚਲਿਓ ਬਹਿਕੈ ਸਰਤਾਨੇ[6] ॥
ਮਾਨਹੁ ਫਾਰ[7] ਪਹਾਰ[8] ਹੂੰ ਕੋ
ਸਤੁ[9] ਤੱਛਕ ਕੇ ਨਿਕਸੇ ਕਰਬਾਨੇ[10] ॥੧੩੧॥
ਬੀਰਨ ਕੇ ਕਰ ਤੇ[11] ਛੁਟ ਤੀਰ ਸੁ
ਚੰਡਕਾ ਸਿੰਘਨਿ ਜਿਉ ਭਭਕਾਰੀ ॥
ਲੈ ਕਰਿ ਬਾਨ ਕਮਾਨ ਕ੍ਰਿਪਾਨ ਗਦਾ
ਗਹਿ ਚਕ੍ਰ ਛੁਰੀ ਅਉ ਕਟਾਰੀ ॥
ਕਾਟਕੈ ਦਾਮਨ[12] ਛੇਦ ਕੈ ਭੇਦ[13] ਕੈ
ਸਿੰਧਰ[14] ਕੀ ਕਰੀ ਭਿੰਨ ਅੰਬਾਰੀ ॥
ਮਾਨਹੁ ਆਗ ਲਗਾਇ ਹਨੂ[15]

---

1. ਰਕਤਬੀਜ 2. ਪ੍ਰਸੰਨ ਹੋਇਆ 3. (ਅੱਗੇ) ਸਰਕਿਆ 4. ਜੋਰ ਨਾਲ ਵਸਿਆ 5. ਪਾਰ ਨਿਕਲ ਗਏ 6. ਨਦੀ ਵਾਂਗ 7. ਪਾੜ ਕੇ 8. ਪਹਾੜ ਨੂੰ 9. ਤੱਛਕ (ਸੱਪਾਂ ਦਾ ਰਾਜਾ) ਦੇ ਪੁੱਤਰ (ਸੱਪ) 10. ਭੱਥੇ ਵਿਚੋਂ, ਤਰਕਸ਼ ਵਿਚੋਂ 11. ਹੱਥੋਂ 12. ਰੱਸਾ 13. ਤੰਗ (ਘੋੜੇ ਦੇ ਤੰਗ ਨੂੰ ਵਿੰਨ੍ਹ ਦਿੱਤਾ) 14. ਹਾਥੀ ਦੀ ਅੰਬਾਰੀ ਅੱਡ ਕਰ ਦਿੱਤੀ 15. ਹਨੂੰਮਾਨ

ਗੜ ਲੰਕ[1] ਅਵਾਸ ਕੀ ਡਾਰੀ[2] ਅਟਾਰੀ ॥੧੩੨॥
ਤੋਰ[3] ਕੈ ਮੋਰ ਕੈ ਦੈਤਨ ਕੇ ਮੁਖ
ਘੋਰ[4] ਕੈ ਚੰਡ ਮਹਾ[5] ਅਸਿ ਲੀਨੋ ॥
ਜੋਰ ਕੈ ਕੋਰ[6] ਕੈ ਠੋਰ[7] ਬੀਰ ਸੁ
ਰਾਛਸ ਕੋ ਹਤਿ[8] ਕੈ ਤਿਹ ਦੀਨੋ ॥
ਖੋਰ[9] ਤੋਰ[10] ਕੈ ਬੋਰ[11] ਕੈ ਦਾਨਵ
ਲੈ ਤਿਨਕੇ ਕਰੇ ਹਾਡ[12] ਚਬੀਨੋ ॥
ਸ੍ਰਉਣਕੋ ਪਾਨ ਕਰਿਓ[13] ਜਿਉ ਦਵਾਹਰ[14]
ਸਾਗਰ ਕੋ ਜਲ ਜਿਉ ਰਿਖਿ[15] ਪੀਨੋ ॥੧੩੩॥

ਸ੍ਵੈਯਾ ॥

ਚੰਡ ਪ੍ਰਚੰਡ ਕੁਵੰਡ[16] ਕਰੰ ਗਹਿ
ਜੁੱਧ ਕਰਿਓ ਨ ਗਨੇ ਭਟ ਆਨੇ ॥
ਮਾਰ ਦਈ ਸਭ ਦੈਤ ਚਮੂੰ[17] ਤਿਹ
ਸ੍ਰਉਣਤ ਜੰਬੁਕ ਗ੍ਰਿੱਝ ਅਘਾਨੇ[18] ॥
ਭਾਲ[19] ਭਯਾਨਕ ਦੇਖਿ ਭਵਾਨੀ ਕੋ
ਦਾਨਵ ਇਉ ਰਨ ਛਾਡ ਪਰਾਨੇ[20] ॥
ਪਉਨਕੇ ਗਉਨਕੇ[21] ਤੇਜ ਪ੍ਰਤਾਪ ਤੇ
ਪੀਪਰ[22] ਕੇ ਜਿਉ ਪਾਤ ਉਡਾਨੇ ॥੧੩੪॥

ਸ੍ਵੈਯਾ ॥

ਆਹਵ[23] ਮੈ ਖਿਝਕੈ ਬਰ ਚੰਡ[24] ਕਰੰ
ਧਰ ਕੈ ਹਰਿ[25] ਪੈ ਅਰ ਮਾਰੇ ॥

---

1. ਲੰਕਾਗੜ੍ਹ, ਲੰਕਾ 2. ਸੁੱਟ ਦਿੱਤੀ 3. ਤੋੜ ਮੋੜ ਕੇ 4. ਭਿਆਨਕ 5. ਭਾਰੀ ਖੰਡਾ 6. ਪੰਗਤ, ਕਤਾਰ (ਕਤਾਰਾਂ ਜੋੜ ਕੇ) 7. ਠੋਕਰ ਮਾਰ ਕੇ 8. ਮਾਰ ਦਿੱਤਾ 9. ਲੰਙਾ ਕਰ ਕੇ 10. ਤੋੜ ਭੰਨ ਕੇ 11. ਬੋੜ ਕੇ, ਰੋੜ੍ਹ ਕੇ 12. ਹੱਡ ਚਬਾਏ 13. ਪੀ ਲਿਆ 14. ਦਾਵਾਨਲ (ਜੰਗਲ ਦੀ ਅਗਨੀ) 15. ਰਿਸ਼ੀ : ਅਗੱਸਤ ਰਿਸ਼ੀ, ਜਦ 'ਕਾਲਕੇਜ' ਦੈਂਤ ਵੱਡਾ ਉਪਦ੍ਰਵ ਕਰਨ ਲੱਗੇ, ਉਹ ਰਿਖੀਆਂ ਨੂੰ ਤੰਗ ਕਰਦੇ, ਜੰਗਲ ਸਾੜਦੇ ਉਜਾੜਦੇ ਤੇ ਸਮੁੰਦਰ ਵਿਚ ਜਾ ਲੁਕਦੇ, ਦੇਵਤਿਆਂ ਦੀ ਪੁਕਾਰ ਸੁਣ ਕੇ ਅਗੱਸਤ ਨੇ ਸਾਰੇ ਸਮੁੰਦਰ ਦਾ ਇਕੋ ਘੁਟ ਭਰ ਲਿਆ ਤੇ ਸਾਰੇ ਦੈਂਤ ਨਾਸ਼ ਹੋ ਗਏ 16. ਧਨੁਖ ਹੱਥ ਵਿਚ ਫੜ ਕੇ 17. ਫ਼ੌਜ 18. ਰੱਜ ਗਏ (ਦੈਂਤਾਂ ਦੀ ਫ਼ੌਜ ਦੇ ਲਹੂ ਨੂੰ ਪੀ ਪੀ ਕੇ ਗਿੱਦੜ, ਗ੍ਰਿੱਝ ਰੱਜ ਗਏ) 19. ਮੱਥਾ 20. ਨਸ ਗਏ, ਚਲੇ ਗਏ 21. ਚੱਲਣ ਨਾਲ 22. ਪਿੱਪਲ ਦੇ ਜਿਵੇਂ ਪੱਤੇ ਉੱਡ ਗਏ 23. ਯੁੱਧ, ਜੰਗ 24. ਭਾਰੀ ਖੰਡਾ ਹੱਥ ਵਿਚ ਧਾਰ ਕੇ 25. ਸ਼ੇਰ

ਏਕਨ[1] ਤੀਰਨ ਚੱਕ੍ਰ ਗਦਾ ਹਤਿ
ਏਕਨ ਕੇ ਤਨ ਕੇ ਹਰਿ[2] ਫਾਰੇ ॥
ਹੈ[3] ਦਲ ਗੈ[4] ਦਲ ਪੈਦਲ ਘਾਇਕੈ
ਮਾਰ[5] ਰਥੀ ਬਿਰਥੀ ਕਰ ਡਾਰੇ ॥
ਸਿੰਧੁਰ[6] ਐਸੇ ਪਰੇ ਤਿਹ ਠਉਰ ਜਿਉ
ਭੂਮ ਪੈ ਝੂਮਿ[7] ਗਿਰੇ ਗਿਰ ਭਾਰੇ ॥੧੩੫॥

ਦੋਹਰਾ ॥

ਰਕਤ ਬੀਜ ਕੀ ਚਮੂੰ ਸਭ ਭਾਗੀ ਕਰਿ ਤਿਹ ਤ੍ਰਾਸ ॥
ਕਹਓ ਦੈਤ ਪੁਨਿ ਘੇਰ ਕੈ ਕਰੋਂ[8] ਚੰਡਕੋ ਨਾਸ ॥੧੩੬॥

ਸ੍ਵੈਯਾ ॥

ਕਾਨਨ ਮੈ ਸੁਨਕੇ ਇਹ ਬਾਤ ਸੁ
ਬੀਰ ਫਿਰੇ ਕਰ[9] ਮੈ ਅਸਿ ਲੈਕੇ ॥
ਚੰਡ ਪ੍ਰਚੰਡ ਸੋ ਜੁੱਧ ਕਰਿਓ ਬਲਿ
ਕੈ ਅਤ ਹੀ ਮਨ ਕ੍ਰੂਧ ਹ੍ਵੈ ਕੈ ॥
ਘਾਉ ਲਗੈ ਤਿਨਕੇ ਤਨ ਮੈ
ਇਮ ਸ੍ਰਓਣ ਗਿਰਿਓ ਧਰਨੀ ਧਰ ਚ੍ਵੈਕੇ[10] ॥
ਆਗ ਲਗੇ ਜਿਮ ਕਾਨਨ[11] ਮੈ ਤਨ
ਤਿਉ ਰਹੀ ਬਾਨਨ[12] ਕੀ ਧੁਨਿ ਹ੍ਵੈ ਕੈ ॥੧੩੭॥

ਸ੍ਵੈਯਾ ॥

ਆਇਸ[13] ਪਾਇਕੈ ਦਾਨਵ ਕੋ ਦਲ
ਚੰਡਕੇ ਸਾਮੁਹੇ[14] ਆਇ ਅਰਿਓ[15] ਹੈ ॥
ਢਾਰ[16] ਅਉ ਸਾਂਗ ਕ੍ਰਿਪਾਨਨਿ[17] ਲੈ ਕਰ
ਮੈ ਬਰ[18] ਬੀਰਨ ਜੁੱਧ ਕਰਿਓ ਹੈ ॥

---

1. ਇਕਨਾਂ ਨੂੰ 2. ਸ਼ੇਰ ਨੇ ਪਾੜ ਦਿੱਤੇ (ਇਕਨਾਂ ਦੇ ਸਰੀਰ) 3. ਘੋੜੇ ਦਲ 4. ਹਾਥੀ ਦਲ 5. ਰਥ ਦਲ ਨੂੰ ਬਿਨਾਂ ਰਥੀਆਂ ਦੇ ਕਰ ਦਿੱਤਾ (ਰਥਾਂ ਦੇ ਰਥਵਾਨ ਵੀ ਮਾਰ ਦਿੱਤੇ) 6. ਹਾਥੀ 7. ਪਹਾੜ ਵੱਡੇ, ਝੂੰਮਦੇ ਡਿੱਗ ਪਏ ਹੋਣ 8. ਮੈਂ ਕਰਾਂਗਾ 9. ਹੱਥ ਵਿਚ ਤਲਵਾਰਾਂ ਲੈ ਕੇ 10. ਚੋ ਕੇ, ਵਗਦਾ ਹੋਇਆ, ਚੋਂਦਾ, ਸਿੰਮਦਾ 11. ਜੰਗਲ, ਬਨ, ਵਨ 12. ਬਾਨਾਂ ਦੀ, ਤੀਰਾਂ ਦੀ 13. ਆਗਿਆ 14. ਸਨਮੁਖ, ਸਾਹਮਣੇ 15. ਆ ਅੜਿਆ, ਅੜ ਖੜੋਤਾ 16. ਢਾਲਾਂ ਤੇ ਨੇਜ਼ੇ 17. ਤਲਵਾਰਾਂ (ਹੱਥ ਵਿਚ ਲੈ ਕੇ) 18. ਭਾਰੀ ਸੂਰਬੀਰਾਂ ਨੇ

ਫੇਰ ਫਿਰੇ ਨਹਿ ਆਹਵ[1] ਤੇ ਮਨਮਹਿ
ਤਿਹ ਧੀਰਜ ਗਾਢੇ ਧਰਿਓ ਹੈ ॥
ਰੋਕ ਲਈ ਚਹੂੰ ਓਰ ਤੇ ਚੰਡ ਸੁ
ਭਾਨੁ[2] ਮਨੋ ਪਰਬੇਖ[3] ਪਰਿਓ ਹੈ ॥੧੩੮॥
ਕੋਪਕੈ ਚੰਡ ਪ੍ਰਚੰਡ ਕੁਵੰਡ[4]
ਮਹਾਂ ਬਲ ਕੈ ਬਲਵੰਡ ਸੰਭਾਰਿਓ ॥
ਦਾਮਨ ਜਿਉ ਘਨ ਮੇ ਦਲ ਪੈਠ ਕੈ[5]
ਕੈ ਪੁਰਜੇ ਪੁਰਜੇ ਦਲੁ ਮਾਰਿਓ ॥
ਬਾਨਨਿ ਸਾਥ ਬਿਦਾਰ[6] ਦਏ ਅਰਿਤਾ[7]
ਛਬਿ ਕੋ ਕਵਿ[8] ਭਾਉ ਬਿਚਾਰਿਓ ॥
ਸੂਰਜ ਕੀ ਕਿਰਨੇ ਸਰ[9] ਮਾਸਹਿ[10]
ਰੇਨ ਅਨੇਕ ਤਹਾਂ ਕਰਿ ਡਾਰਿਓ ॥੧੩੯॥

ਸ੍ਵੈਯਾ ॥

ਚੰਡ ਚਮੂੰ ਬਹੁ ਦੈਤਨ ਕੀ ਹਤਿ
ਫੇਰਿ ਪ੍ਰਚੰਡ ਕੁਵੰਡ ਸੰਭਾਰਿਓ ॥
ਬਾਨਨ ਸੋ ਦਲ ਫੋਰ ਦਇਓ ਬਲ
ਕੈ ਬਰ ਸਿੰਘ[11] ਮਹਾਂ ਭਭਕਾਰਿਓ ॥
ਮਾਰ ਦਏ ਸਿਰਦਾਰ ਬਡੇ ਧਰ
ਸ੍ਰਉਣ ਬਹਾਇ ਬਡੋ ਰਨ ਪਾਰਿਓ[12] ॥
ਏਕ ਕੇ ਸੀਸ ਦਯੋ ਧਨ[13] ਯੋ[14] ਜਨੁ
ਕੋਪ ਕੇ ਗਾਜ ਕੇ ਮੰਡਪ[15] ਮਾਰਿਓ ॥੧੪੦॥

ਦੋਹਰਾ ॥

ਚੰਡ ਚਮੂੰ ਸਭ ਦੈਤ ਕੀ ਐਸੇ ਦਈ ਸੰਘਾਰ ॥
ਪਉਨ[16] ਪੂਤ ਜਿਉ ਲੰਕ ਕੋ ਡਾਰਿਓ ਬਾਗ ਉਖਾਰ[17] ॥੧੪੧॥

---

1. ਜੰਗ ਜੁੱਧ ਤੋਂ 2. ਸੂਰਜ 3. ਸੂਰਜ ਚੰਨ ਉਦਾਲੇ ਹਲਕੀ ਸਫੈਦ ਬਦਲੀ ਦਾ ਚੱਕਰ 4. ਧਨੁਖ 5. ਵੜ ਕੇ, ਧਸ ਕੇ 6. ਨਾਸ ਕਰ ਦਿੱਤੇ 7. ਵੈਰੀ, ਦੁਸ਼ਮਨ 8. ਕਵੀ ਨੇ ਇਸ ਤਰ੍ਹਾਂ ਖ਼ਿਆਲ ਕੀਤਾ, ਇਉਂ ਉਪਮਾ ਕਲਪੀ 9. ਤੀਰ 10. ਮਾਸ ਦੇ ਟੁਕੜੇ 11. ਭਾਰੀ (ਜ਼ੋਰਾਵਰ) ਸ਼ੇਰ 12. ਪਾੜ ਦਿੱਤਾ 13. ਧਨੁਖ (ਮਾਰਿਆ) 14. ਇਸ ਤਰ੍ਹਾਂ 15. ਮੁਨਾਰਾ ਡੇਗ ਦਿੱਤਾ 16. ਪਵਣ ਪੁੱਤਰ, ਹਨੂੰਮਾਨ 17. ਉਖਾੜ ਕੇ ਪੁੱਟ ਦਿੱਤਾ ਸੀ

ਸ੍ਵੈਯਾ ॥

ਗਾਜਕੈ ਚੰਡ ਮਹਾਂ ਬਲਿ ਮੇਘ ਸੀ
ਬੂੰਦਨ[1] ਜਿਉ ਅਰਪੈ ਸਰ[2] ਡਾਰੇ ॥
ਦਾਮਨ[3] ਸੋ ਖਗ ਲੈ ਕਰਿ ਮੇ ਬਹੁ
ਬੀਰ ਅਧੰਧਰ ਕੈ[4] ਧਰ[5] ਮਾਰੇ ॥
ਘਾਇਲ ਘੂੰਮ[6] ਪਰੇ ਤਿਹ ਇਉ
ਉਪਮਾ ਮਨ ਮੈ ਕਵਿ ਯੌ ਅਨੁਸਾਰੇ ॥
ਸ੍ਰਉਣ[7] ਪ੍ਰਵਾਹ ਮਨੋ ਸਰਤਾ ਤਿਹ[8]
ਮੱਧਿ ਧਸੀ ਕਰ[9] ਲੋਥ ਕਰਾਰੇ[10] ॥੧੪੨॥
ਐਸੇ ਪਰੇ ਧਰਨੀ ਪਰ ਬੀਰ ਸੁ
ਕੈ ਕੈ ਦੁਖੰਡ[11] ਜੁ ਚੰਡਹਿ ਡਾਰੇ ॥
ਲੋਥਨ ਉਪਰ ਲੋਥ ਗਿਰੀ ਬਹਿ
ਸ੍ਰਉਣ ਚਲਿਓ ਜਨੁ[12] ਕੋਟ ਪਨਾਰੇ ॥
ਲੈ ਕਰਿ ਬਿਯਾਲ ਸੋ ਬਿਯਾਲ[13] ਬਜਾਵਤ
ਸੋ ਉਪਮਾ ਕਵਿ ਯੌ ਮਨ ਧਾਰੇ ॥
ਮਾਨੋ ਮਹਾਂ[14] ਪ੍ਰਲੈ ਬਹੇ ਪਉਨ ਸੋ
ਆਪਸ ਮੈਂ ਭਿਰਹੈਂ[15] ਗਿਰ ਭਾਰੇ ॥੧੪੩॥

ਸ੍ਵੈਯਾ ॥

ਲੈ ਕਰ ਮੈ ਅਸਿ ਦਾਰੁਨ[16] ਕਾਮ
ਕਰੇ ਰਨ ਮੈ ਅਰ[17] ਸੋ ਅਰਣੀ[18] ਹੈ ॥
ਸੂਰ[19] ਹਨੇ ਬਲਿਕੈ ਬਲਵਾਨ ਸੁ

---

1. ਬੂੰਦਾਂ ਵਾਂਗ, ਮੀਂਹ ਦੀਆਂ ਕਣੀਆਂ ਵਾਂਗ 2. ਤੀਰ ਛੱਡੇ 3. ਬਿਜਲੀ ਵਰਗੀ ਤਲਵਾਰ ਹੱਥ ਵਿਚ ਲੈ ਕੇ 4. ਅੱਧ ਧੜ, ਧੜ ਤੋਂ ਅੱਧਾ ਕਰ ਕੇ 5. ਧਰਤੀ ਤੇ ਮਾਰੇ 6. (ਲਹੂ ਵਿਚ) ਇਉਂ ਘੁੰਮਣਘੇਰੀਆਂ ਖਾਂਦੇ 7. ਲਹੂ ਦਾ ਪ੍ਰਵਾਹ ਮਾਨੋਂ ਨਦੀ ਵਰਗਾ ਹੈ 8. ਉਸ ਵਿਚਕਾਰ 9. ਹਾਥੀ ਦੀ ਲੋਥ 10. ਭਾਰੀ, ਜੰਗੀ, (ਮਾਨੋਂ ਲਹੂ ਦੀ ਨਦੀ ਵਿਚ ਜੰਗੀ ਹਾਥੀ ਦੀ ਲੋਥ ਧੱਸੀ ਪਈ ਹੋਵੇ) 11. ਦੋ ਦੋ ਟੋਟੇ ਹੋਏ 12. ਜਾਣੋਂ ਕ੍ਰੋੜਾਂ ਪਰਨਾਲੇ ਵਗ ਟੁਰੇ ਹਨ 13. ਮਾਰਨ ਵਾਲਾ ਹਾਥੀ (ਭੂਤ ਪ੍ਰੇਤ ਹਾਥੀਆਂ ਨੂੰ ਹਾਥੀਆਂ ਨਾਲ ਟਕਰਾਉਂਦੇ ਹਨ) 14. ਵੱਡੀ ਪਰਲੋ, ਕਿਆਮਤ 15. ਭਿੜਦੇ ਹਨ ਆਪਸ ਵਿਚ ਭਾਰੀ ਪਹਾੜ 16. ਭਿਆਨਕ, ਘੋਰ 17. ਦੁਸ਼ਮਨ ਦੀ 18. ਵੈਰਣ, ਵਿਨਾਸ਼ ਕਰਨ ਵਾਲੀ 19. ਸੂਰਮੇ ਮਾਰ ਦਿੱਤੇ

ਸ੍ਰਉਣ ਚਲਿਓ ਬਹਿ ਬਤਰਨੀ[1] ਹੈ ॥
ਬਾਂਹ ਕਟੀ ਅਧਬੀਚ ਤੇ ਸੁੰਡ ਸੀ
ਸੋ ਉਪਮਾ ਕਵਿ ਨੇ ਬਰਨੀ[2] ਹੈ ॥
ਆਪਸਿ ਮੈ ਲਰਕੈ[3] ਸੁ ਮਨੋ ਗਿਰਤੇ
ਗਿਰੀ ਸਰਪ ਕੀ ਦੁਇ[4] ਘਰਨੀ ਹੈ ॥੧੪੪॥

ਦੋਹਰਾ ॥

ਸਕਲ ਪ੍ਰਬਲ ਦਲ ਦੈਤ ਕੋ ਚੰਡੀ ਦਯੋ ਭਜਾਇ ॥
ਪਾਪ ਤਾਪ ਹਰਿ ਜਾਪ ਤੇ ਜੈਸੇ ਜਾਤ ਪਰਾਇ[5] ॥੧੪੫॥

ਸ੍ਵੈਯਾ ॥

ਭਾਨ[6] ਤੇ ਜਿਉ ਤਮ[7] ਪਉਨ ਤੇ ਜਿਉ
ਘਨ[8] ਮੋਰ ਤੇ ਜਿਉ ਫਨ[9] ਤਿਉ ਸੁਕਚਾਨੇ[10] ॥
ਸੂਰ[11] ਤੇ ਕਾਤੁਰੁ[12] ਕੂਰ[13] ਤੇ ਚਾਤੁਰੁ
ਸਿੰਘ ਤੇ ਸਾਤੁਰੁ[14] ਏਣਿ[15] ਡਰਾਨੇ ॥
ਸੂਮ ਤੇ ਜਿਉ ਜਸ ਬਿਉਗ[16] ਤੇ ਜਿਉ
ਰਸ ਪੂਤ ਕਪੂਤ ਤੇ ਜਿਉ ਬੰਸੁ[17] ਹਾਨੇ[18] ॥
ਧਰਮ ਜਿਉ ਕ੍ਰੁੱਧ ਤੇ ਭਰਮ ਸੁਬੁਧ ਤੇ
ਚੰਡ ਕੈ ਜੁਧ ਤੇ ਦੈਤ ਪਰਾਨੇ[19] ॥੧੪੬॥
ਫੇਰ ਫਿਰੇ ਸਭ ਜੁਧ ਕੇ ਕਾਰਨ
ਲੈ ਕਰਵਾਰਨ[20] ਕ੍ਰੁਧ ਹੁਇ ਧਾਏ ॥
ਏਕ ਲੈ ਬਾਨ ਕਮਾਨੋਨ ਤਾਨਕੇ
ਤੂਰਨ[21] ਤੇਜ ਤੁਰੰਗ[22] ਤਰਾਏ ॥
ਧੂਰ ਉਡੀ ਖੁਰ ਪੂਰਨ[23] ਤੇ ਪਥ[24]

---

1. ਵੈਤਰਨੀ, ਯਮ-ਲੋਕ ਦੇ ਉਰਲੇ ਪਾਸੇ ਦੀ ਇਕ ਨਦੀ ਜੋ ਦੋ ਯੋਜਨ ਚੋੜੀ ਹੈ, ਦੁਰਗੰਧ ਤੇ ਤੱਤੇ ਪਾਣੀ ਦੀ ਤੇਜ਼ ਵਗਣ ਵਾਲੀ ਨਦੀ 2. ਵਰਨਣ ਕੀਤੀ ਹੈ, ਦੱਸੀ ਹੈ 3. ਲੜ ਕੇ 4. ਦੁਮੂੰਹੀ ਸੱਪਣੀਂ 5. ਨੱਸ (ਜਾਂਦੇ ਹਨ) 6. ਸੂਰਜ ਤੋਂ 7. ਤਿਮਰ, ਅੰਨ੍ਹੇਰਾ 8. ਬੱਦਲ 9. ਸੱਪ 10. (ਇਸ ਤਰ੍ਹਾਂ ਰਾਕਸ਼) ਸਹਿਮ ਗਏ 11. ਸੂਰਮੇ ਤੋਂ ਜਿਵੇਂ 12. ਕਾਇਰ, ਡਰਪੋਕ 13. ਝੂਠ, ਬੇਰਹਿਮੀ, ਦਯਾ ਰਹਿਤ ਭਾਵ 14. ਤੁਰੰਤ 15. ਹਰਨੀ, ਮ੍ਰਿਗੀ 16. ਵਿਯੋਗ, ਬ੍ਰਿਹਾ, ਵਿਛੋੜਾ 17. ਕੁਲ, ਵੰਸ 18. ਨਾਸ ਹੁੰਦੇ ਹਨ 19. ਨਸ ਗਏ 20. ਤਲਵਾਰਾਂ 21. ਰਣ ਸਿੰਘੇ, ਤੁਰਮ 22. ਘੋੜੇ 23. ਪੂਰੀ ਤਰ੍ਹਾਂ 24. ਰਸਤੇ

ਊਰਧ[1] ਹੋਇ ਰਵਿ[2] ਮੰਡਲ ਛਾਏ ॥
ਮਾਨਹੁ ਫੇਰ ਰਚੇ ਬਿਧਿ[3] ਲੋਕ ਧਰਾ[4]
ਖਟ[5] ਆਠ ਅਕਾਸ ਬਣਾਏ ॥੧੪੭॥
ਚੰਡ ਪ੍ਰਚੰਡ ਕੁਵੰਡ ਲੈ ਬਾਨਨਿ
ਦੈਤਨ ਕੈ ਤਨ ਤੂਲਿ[6] ਜਿਉ ਤੂੰਬੇ ॥
ਮਾਰ ਗਇੰਦ[7] ਦਏ ਕਰਵਾਰ ਲੈ
ਦਾਨਵ ਮਾਨ ਗਇਓ ਉਡ ਪੂੰਬੇ[8] ॥
ਬੀਰਨ ਕੇ ਸਿਰ ਕੀ ਸਿਤ[9] ਪਾਗ[10]
ਚਲੀ ਬਹਿ ਸ੍ਰੋਨਤ ਊਪਰ ਖੂੰਬੇ[11] ॥
ਮਾਨਹੁ ਸਾਰਸੁਤੀ[12] ਕੇ ਪ੍ਰਵਾਹ ਮੈ
ਸੂਰਨ[13] ਕੇ ਜਸ ਕੇ ਉਠੇ ਬੂੰਬੇ[14] ॥੧੪੮॥

ਸ੍ਵੈਯਾ ॥

ਦੈਤਨ ਸਾਥ ਗਦਾ ਗਹਿ ਹਾਥ ਸੁ
ਕ੍ਰੂਧ ਹ੍ਵੈ ਜੁਧੁ ਨਿਸੰਗ[15] ਕਰਿਓ ਹੈ ॥
ਪਾਨ ਕ੍ਰਿਪਾਨ ਲਏ ਬਲਵਾਨ ਸੁ
ਮਾਰ ਤਬੈ ਦਲ ਛਾਰ[16] ਜਰਿਓ ਹੈ ॥
ਪਾਗ ਸਮੇਤ ਗਿਰਿਓ ਸਿਰ ਏਕ ਕੋ
ਭਾਓਵ੍ਰ ਇਹੈ ਕਬਿਤਾ ਕੋ ਧਰਿਓ ਹੈ ॥
ਪੂਰਨ ਪੁੰਨ ਭਏ ਨਭਤੇ[17] ਸੁ
ਮਨੋ ਭੂਅ[18] ਟੂਟ ਨਛੱਤ੍ਰ[19] ਪਰਿਓ ਹੈ ॥੧੪੯॥
ਬਾਰਦ[20] ਬਾਰਨ[21] ਜਿਉ ਨਿਰਵਾਰ[22]
ਮਹਾਂ ਬਲ ਧਾਰ ਤਬੈ ਇਹ ਕੀਆ ॥
ਪਾਨ ਲੈ ਬਾਨ ਕਮਾਨ ਕੋ ਤਾਨ

---

1. ਉਤਲੇ 2. ਸੂਰਜ ਮੰਡਲ 3. ਬ੍ਰਹਮਾ ਨੇ 4. ਮਾਤਲੋਕ, ਸਭ ਲੋਕਾਂ ਨੂੰ 5. ਛੀ (ਮਾਨੋ ਬ੍ਰਹਮਾ ਨੇ ਮੁੜ ਕੇ ਛੀ ਧਰਤੀਆਂ ਤੇ ਅੱਠ ਆਕਾਸ਼ ਬਣਾ ਦਿੱਤੇ) 6. ਰੂੰ ਵਾਂਗ ਤੰਬ ਦਿੱਤੇ 7. ਹਾਥੀ 8. ਰੂੰ ਦੇ ਫੰਬੇ 9. ਚਿੱਟੀ ਮਿੱਝ 10. ਪੱਗ, ਪਗੜੀ 11. ਖੁੰਬਾਂ ਵਾਂਗ 12. ਸੁਰਸਵਤੀ ਨਦੀ ਦੇ ਪ੍ਰਵਾਹ ਵਿਚ 13. ਸੂਰਬੀਰਾਂ ਦੇ 14. ਫੁਹਾਰੇ, ਜਲਧਾਰਾ 15. ਬੇਫ਼ਿਕਰ ਹੋ ਕੇ, ਖੁਲ੍ਹ ਕੇ 16. ਸਾੜ ਕੇ ਸੁਆਹ ਕਰ ਦਿੱਤਾ 17. ਆਕਾਸ਼ ਤੇ 18. ਧਰਤੀ ਉੱਤੇ 19. ਤਾਰਾ 20. ਮੇਘ 21. ਹਾਥੀ 22. ਸੁੱਟ ਦਿੱਤੇ, ਮਾਰ ਦਿੱਤੇ

ਸੰਘਾਰ[1] ਸਨੇਹ[2] ਤੇ ਸ੍ਰੋਨਤ ਪੀਆ ॥
ਏਕ ਗਏ ਕੁਮਲਾਇ ਪਰਾਇਕੈ[3]
ਏਕਨ ਕੋ ਧਰਕਿਓ[4] ਤਨ ਹੀਆ ॥
ਚੰਡ ਕੇ ਬਾਨ ਕਿਧੋ[5] ਕਰ[6] ਭਾਨਹਿ
ਦੇਖਿਕੈ ਦੈਤ ਗਈ ਦੁਤ[7] ਦੀਆ[8] ॥੧੫੦॥
ਲੈ ਕਰ ਮੈ ਅਸਿ ਕੋਪ ਭਈ ਅਤਿ
ਧਾਰ ਮਹਾਂ ਬਲ ਕੋ ਰਨ ਪਾਰਿਓ ॥
ਦਉਰ ਕੈ ਠਉਰ ਹਤੇ ਬਹੁ ਦਾਨਵ
ਏਕ ਗਇੰਦ੍ਰ ਬਡੋ ਰਨ ਮਾਰਿਓ ॥
ਕਉਤਕਿ ਤਾ ਛਬਿ ਕੋ ਰਨ ਪੇਖ ਤਬੈ
ਕਬਿ ਇਉ ਮਨ ਮਧਿ ਬਿਚਾਰਿਓ ॥
ਸਾਗਰ[9] ਬਾਂਧਨ ਕੇ ਸਮਏ ਨਲ
ਮਾਨੋ ਪਹਾਰ ਉਖਾਰ ਕੈ ਡਾਰਿਓ ॥੧੫੧॥

ਦੋਹਰਾ ॥

ਮਾਰ ਜਬੈ ਸੈਨਾ ਲਈ ਤਬੈ ਦੈਤ ਇਹ ਕੀਨ ॥
ਸਸਤ੍ਰ ਧਾਰ ਕਰ ਚੰਡ ਕੇ ਬਧਿਬੇ[10] ਕੋ ਮਨ[11] ਦੀਨ ॥੧੫੨॥

ਸ੍ਵੈਯਾ ॥

ਬਾਹਨਿ[12] ਸਿੰਘ ਭਇਆਨਕ ਰੂਪ ਲਖਿਓ[13]
ਸਭ ਦੈਤ ਮਹਾਂ ਡਰ ਪਾਇਓ ॥
ਸੰਖ ਲੀਏ ਕਰ ਚਕ੍ਰ ਅਉ ਬਕ੍ਰ[14]
ਸਰਾਸਨ ਪੱਤ੍ਰ[15] ਬਚਿਤ੍ਰ ਬਨਾਇਓ ॥
ਧਾਇ ਭੁਜਾ ਬਲ ਆਪਨ ਹ੍ਵੈ ਹਮ ਸੋ

---

1. ਮਾਰ ਕੇ 2. ਚਾਉ ਪਿਆਰ ਨਾਲ 3. ਨੱਸ ਕੇ 4. ਧੜਕਿਆ 5. ਜਾਂ 6. ਕਿਰਨਾਂ ਸੂਰਜ ਦੀਆਂ 7. ਰੋਸ਼ਨੀ, ਚਮਕ 8. ਦੀਵਾ (ਦੁਰਗਾ ਦੇ ਸੂਰਜ ਦੀਆਂ ਕਿਰਨਾਂ ਵੇਖ ਕੇ ਦੈਂਤਾਂ ਦਾ ਦੀਵਾ ਗੁਲ ਹੋ ਗਿਆ) 9. ਨਲ ਨੀਲ ਨੇ ਮਾਨੋਂ ਪਹਾੜ ਪੁੱਟ ਕੇ ਸਮੁੰਦਰ ਬੰਨ੍ਹਣ ਸਮੇਂ ਉਸ ਉੱਤੇ ਸੁੱਟ ਦਿੱਤਾ ਹੋਵੇ। [ਨਲ, ਰਾਮਚੰਦ੍ਰ ਜੀ ਦੀ ਸੈਨਾ ਦਾ ਇਕ ਬਾਂਦਰ, ਜੋ ਵਿਸਵਕਰਮਾ ਦਾ ਪੁੱਤਰ ਕਿਹਾ ਜਾਂਦਾ ਹੈ, ਇਸ ਨੇ ਸਮੁੰਦਰ ਦਾ ਪੁਲ ਬੰਨ੍ਹਣ ਵਿਚ ਸਹਾਇਤਾ ਕੀਤੀ ਸੀ] 10. ਬਧ ਕਰਨ ਲਈ, ਮਾਰਨ ਲਈ 11. ਨਿਸਚਾ ਧਾਰਿਆ 12. ਸ਼ੇਰ ਅਸਵਾਰ (ਦੁਰਗਾ) ਦਾ 13. ਵੇਖ ਕੇ 14. ਟੇਢੀ ਕਮਾਨ, ਵਲਦਾਰ ਧਨੁਖ 15. ਅਸਿਪਤ੍ਰ, ਤਲਵਾਰ ਦਾ ਫਲ, ਪਿਪਲਾ

ਤਿਨ ਯੌ ਅਤਿ ਜੁਧੁ ਮਚਾਇਓ ॥
ਕ੍ਰੁਧ ਕੈ ਸ੍ਰਉਨਤ[1] ਬਿੰਦ ਕਹੈ ਰਨ
ਇਆਹੀ ਤੇ ਚੰਡਕਾ ਨਾਮ ਕਹਾਇਓ ॥੧੫੩॥
ਮਾਰਿ ਲਇਓ ਦਲਿ ਅਉਰ ਭਜਿਓ ਤਬ
ਕੋਪ ਕੈ ਆਪਨ ਹੀ ਸੁ ਭਿਰਿਓ[2] ਹੈ ॥
ਚੰਡਿ ਪ੍ਰਚੰਡਿ ਸੋ ਜੁਧੁ ਕਰਿਓ ਅਸ
ਹਾਥਿ ਛੁਟਿਓ ਮਨ[3] ਨਾਹਿ ਗਿਰਿਓ ਹੈ ॥
ਲੈ ਕੈ ਕੁਵੰਡ ਕਰੰ ਬਲ ਧਾਰ ਕੇ
ਸ੍ਰੋਨ ਸਮੂਹ ਮੈ ਐਸੇ ਤਰਿਓ ਹੈ ॥
ਦੇਵ ਅਦੇਵ[4] ਸਮੁੰਦ੍ਰ ਮਥਿਓ ਮਾਨੋ
ਮੇਰ ਕੈ ਮਧਿ ਧਰਿਓ ਸੁ ਫਿਰਿਓ ਹੈ ॥੧੫੪॥
ਕ੍ਰੁੱਧਕੈ ਜੁੱਧ ਕੋ ਦੈਤ ਬਲੀ ਨਦ
ਸ੍ਰੋਨ ਕੈ ਪੈਰਕੇ[5] ਪਾਰ ਪਧਾਰਿਓ ॥
ਲੈ ਕਰਵਾਰ ਅਉ ਢਾਰ ਸੰਭਾਰ ਕੈ
ਸਿੰਘ ਕੋ ਦਉਰ ਕੈ ਜਾਇ ਹਕਾਰਿਓ[6] ॥
ਆਵਤ ਪੇਖਿਕੈ ਚੰਡ ਕੁਵੰਡ ਤੇ
ਬਾਨ ਲਗਿਓ ਤਨ ਮੂਰਛ[7] ਪਾਰਿਓ ॥
ਰਾਮਕੇ ਭ੍ਰਾਤਨ[8] ਜਿਉ ਹਨੂਮਾਨ ਕੇ
ਸੈਲ[9] ਸਮੇਤ ਧਰਾ[10] ਪਰ ਡਾਰਿਓ ॥੧੫੫॥

ਸ੍ਵੈਯਾ ॥

ਫੇਰ ਉਠਿਓ ਕਰਲੈ ਕਰਵਾਰ ਕੋ
ਚੰਡ ਪ੍ਰਚੰਡ ਸਿਉ ਜੁੱਧੁ ਕਰਿਓ ਹੈ ॥
ਘਾਇਲ ਕੈ ਤਨ ਕੇਹਰ[11] ਤੇ ਬਹੈ
ਸ੍ਰਉਨ ਸਮੂਹ ਧਰਾਨ ਪਰਿਓ ਹੈ ॥

---

1. ਰਕਤਬਿੰਦ ਦੈਂਤ 2. ਭਿੜਿਆ, ਜੰਗ ਕੀਤਾ 3. ਮਨ ਨਹੀਂ ਹਾਰਿਆ 4. ਦੈਂਤ 5. ਤਰ ਕੇ 6. ਲਲਕਾਰਾ ਮਾਰਿਆ 7. ਮੂਰਛਤ ਹੋ ਗਿਆ 8. ਰਾਮ ਦੇ ਭਰਾ (ਭਰਥ) ਨੇ 9. ਪੱਥਰ 10. ਧਰਤੀ ਉੱਤੇ ਸੁੱਟ ਦਿੱਤਾ ਸੀ (ਭਰਤ ਨੇ ਹਨੂੰਮਾਨ ਨੂੰ ਪਹਾੜ ਸਮੇਤ ਜ਼ਮੀਨ ਉੱਤੇ ਡੇਗ ਦਿੱਤਾ ਸੀ, ਜਦ ਉਹ ਲਛਮਣ ਵਾਸਤੇ ਬੂਟੀ ਲੈ ਕੇ ਅਜੁਧਿਆ ਤੋਂ ਲੰਘਿਆ ਸੀ) 11. ਸ਼ੇਰ ਦੇ ਸਰੀਰ ਵਿਚੋਂ ਲਹੂ ਵਗ ਕੇ ਸਾਰੀ ਧਰਤ ਉਤੇ ਡਿੱਗਦਾ ਸੀ

ਸੋ ਉਪਮਾ ਕਬਿ ਨੇ ਬਰਨੀ ਮਨਕੀ[1]
ਹਰਨੀ ਤਿਹ ਨਾਉ ਧਰਿਓ ਹੈ ॥
ਗੇਰੂ[2] ਨੰਗ ਪਰ ਕੈ ਬਰਖਾ ਧਰਨੀ
ਪਹਿ ਮਾਨਹੁ ਰੰਗ ਢਰਿਓ[3] ਹੈ ॥੧੫੬॥
ਸ੍ਰੋਣਤ ਬਿੰਦ ਸੋ ਚੰਡ ਪ੍ਰਚੰਡ ਸੁ
ਜੁਧ ਕਰਿਓ ਰਨ ਮੱਧਿ ਰੁਹੇਲੀ[4] ॥
ਪੈ[5] ਪਲ ਮੈ ਦਲ ਮੀਜ[6] ਦਇਓ
ਤਿਲ ਤੇ ਜਿਮੁ ਤੇਲ ਨਿਕਾਰਤ[7] ਤੇਲੀ ॥
ਸ੍ਰਉਣ ਪਰਿਯੋ ਧਰਤੀ ਪਰ ਚ੍ਵੈ ਰੰਗਰੇਜ
ਕੀ ਰੇਨੀ[8] ਜਿਉ ਫੂਟਕੈ ਫੈਲੀ ॥
ਘਾਉ ਲਸੈ ਤਨ ਦੈਤ ਕੇ ਯੌ
ਜਨ ਦੀਪਕ ਮਧਿ ਫਨੂਸ[9] ਕੀ ਥੈਲੀ ॥੧੫੭॥
ਸ੍ਰਉਣਤ ਬਿੰਦ ਕੋ ਸ੍ਰਉਣ ਪਰਿਓ ਧਰਿ
ਸ੍ਰਉਣਤ ਬਿੰਦ ਅਨੇਕ ਭਏ ਹੈ ॥
ਚੰਡਿ ਪ੍ਰਚੰਡ ਕੁਵੰਡਿ ਸੰਭਾਰਿਕੈ
ਬਾਨਨਿ ਸਾਥਿ ਸੰਘਾਰ ਦਏ ਹੈ ॥
ਸ੍ਰਉਨ ਸਮੂਹ ਸਮਾਇ ਗਏ ਬਹੁ
ਰੋਸ ਭਏ ਹਤਿ ਫੇਰਿ ਲਏ ਹੈ ॥
ਬਾਰਦ ਧਾਰ ਪਰੈ ਧਰਨੀ ਮਾਨੋ
ਬਿੰਬਰ ਹ੍ਵੈ ਮਿਟਕੈ ਜੁ ਗਏ ਹੈ ॥੧੫੮॥

ਸ੍ਵੈਯਾ ॥

ਜੇਤਕ ਸ੍ਰਉਨ ਕੀ ਬੂੰਦ ਗਿਰੈ ਰਨ
ਤੇਤਕ ਸ੍ਰਉਨਤ ਬਿੰਦ ਹ੍ਵੈ ਆਈ ॥
ਮਾਰਹੀ ਮਾਰ ਪੁਕਾਰ ਹਕਾਰ ਕੈ
ਚੰਡਿ ਪ੍ਰਚੰਡਿਕੇ ਸਾਮੁਹਿ ਧਾਈ ॥

---

1. ਮਨ ਨੂੰ ਹਰਣ ਵਾਲੀ, ਮਨਮੋਹਣੀ ਉਪਮਾ 2. ਗੇਰੂ ਪਹਾੜ ਉਤੇ ਪੈ ਕੇ 3. ਢਲ ਆਇਆ ਹੈ 4. ਰੋਹ ਵਾਲੀ, ਗ਼ੁਸੈਲੀ 5. ਪੈਰ ਨਾਲ ਛਿਣ ਪਲ ਵਿਚ 6. ਮਲ ਦਿੱਤਾ, ਮਿੱਝ ਕੱਢ ਦਿੱਤੀ 7. ਕੱਢਦਾ ਹੈ 8. ਮਟਕੀ ਜਿਵੇਂ ਟੁੱਟ ਕੇ ਖਿਲਰ ਜਾਂਦੀ ਹੈ 9. ਆਕਾਸ਼ ਵਿਚ ਉਡੱਣ ਵਾਲਾ ਕਾਗ਼ਜੀ ਬੁਰਜ

ਪੇਖਿਕੈ ਕੌਤਕਿ ਤਾ ਛਿਨ ਮੈ
ਕਵਿ ਨੇ ਮਨਮੈ ਉਪਮਾ ਠਹਿਰਾਈ ॥
ਮਾਨਹੁ ਸੀਸ ਮਹੱਲ ਕੇ ਬੀਚ ਸੁ
ਮੂਰਤਿ ਏਕ ਅਨੇਕ ਕੀ ਝਾਈ[1] ॥੧੫੯॥
ਸ੍ਰਉਨਤ ਬਿੰਦ ਅਨੇਕ ਉਠੇ ਰਨ
ਕ੍ਰੁੱਧ ਕੈ ਜੁੱਧ ਕੋ ਫੇਰ ਜੁਟੈ ਹੈ ॥
ਚੰਡਿ ਪ੍ਰਚੰਡਿ ਕਮਾਨ ਤੇ ਬਾਨ ਸੁ
ਭਾਨਕੀ[2] ਅੰਸ ਸਮਾਨ ਛੁਟੇ ਹੈ ॥
ਮਾਰ ਬਿਦਾਰ ਦਏ ਸੁ ਭਏ ਫਿਰ ਲੈ
ਮੁੰਗਰਾ[3] ਜਿਮੁ[4] ਧਾਨੁ ਕੁਟੇ ਹੈ ॥
ਚੰਡ ਦਏ ਸਿਰ ਖੰਡ ਜੁਦੇ ਕਰਿ
ਬਿੱਲਨ[5] ਤੇ ਜਨ ਬਿੱਲ[6] ਤੁਟੇ ਹੈ ॥੧੬੦॥
ਸ੍ਰਉਨਤ ਬਿੰਦ ਅਨੇਕ ਭਏ ਅਸਿ
ਲੈ ਕਰਿ ਚੰਡਿ ਸੁ ਐਸੇ ਉਠੇ ਹੈ ॥
ਬੂੰਦਨ ਤੇ ਉਠਿਕੈ ਬਹੁ ਦਾਨਵ
ਬਾਨਨ[7] ਬਾਰਦ ਜਾਨ ਵੁਠੇ ਹੈ ॥
ਫੇਰਿ ਕੁਵੰਡਿ ਪ੍ਰਚੰਡਿ ਸੰਭਾਰ ਕੈ
ਬਾਨ ਪ੍ਰਹਾਰ ਸਿੰਘਾਰ ਸੁਟੇ ਹੈ ॥
ਐਸੇ ਉਠੇ ਫਿਰ ਸ੍ਰਉਨ ਤੇ ਦੈਤੁ ਸੁ
ਮਾਨਹੁ ਸੀਤ[8] ਤੇ ਰੋਮ ਉਠੇ ਹੈ ॥੧੬੧॥

ਸ੍ਵੈਯਾ ॥

ਸ੍ਰਉਨਤ ਬਿੰਦ ਭਏ ਇਕਠੇ
ਬਰਚੰਡ ਪ੍ਰਚੰਡ ਕੋ ਘੇਰਿ ਲਹਿਓ ਹੈ ॥
ਚੰਡ ਅਉ ਸਿੰਘ ਦੁਹੂ ਮਿਲਿ ਕੈ ਸਬ
ਦੈਤਨ ਕੋ ਦਲ ਮਾਰ ਦਇਓ ਹੈ ॥
ਫੇਰਿ ਉਠੇ ਧੁਨ ਕੋ ਕਰਿਕੈ

---

1. ਅਕਸ, ਪ੍ਰਤਿਬਿਬ 2. ਸੂਰਜ ਦੀਆਂ ਕਿਰਨਾਂ ਵਾਂਗ 3. ਮੂਹਲਾ, ਮੂਸਲ 4. ਜਿਵੇਂ ਚੋਲ ਛੜੀਦੇ ਹਨ 5. ਬਿੱਲਾਂ ਦੇ ਬ੍ਰਿਛ 6. ਬਿੱਲ (ਫਲ) 7. ਤੀਰਾਂ ਦੇ ਮਾਨੋਂ ਮੀਂਹ ਵਰ੍ਹ ਪਏ 8. ਮਾਨੋਂ ਮਾਤਾ ਨਿਕਲਣ ਨਾਲ ਚੇਚਕ ਦੇ ਦਾਣੇ ਉਭਰ ਆਏ ਹਨ

ਸੁਨਿਕੈ ਮੁਨਿਕੋ ਛੁਟਿ ਧਿਆਨੁ ਗਇਓ ਹੈ ॥
ਭੂਲ ਗਏ ਸੁਰ ਕੇ ਅਵਸਾਨ[1]
ਗੁਮਾਨ ਨ ਸ੍ਰਉਨਤ ਬਿੰਦ ਗਇਓ ਹੈ ॥੧੬੨॥

ਦੋਹਰਾ ॥

ਰਕਤ ਬੀਜ ਸੋ ਚੰਡਕਾ ਇਉ ਕੀਨੋ ਬਰ ਜੁਧੁ ॥
ਅਗਨੰਤ ਭਏ ਦਾਨਵ ਤਬੈ ਕਛੁ ਨ ਬਸਾਇਓ[2] ਕ੍ਰੁਧੁ ॥੧੬੩॥

ਸ੍ਵੈਯਾ ॥

ਪੇਖ[3] ਦਸੋ ਦਿਸ ਤੇ ਬਹੁ ਦਾਨਵ
ਚੰਡ ਪ੍ਰਚੰਡ ਤਚੀ[4] ਅਖੀਆਂ ॥
ਤਬ ਲੈਕੇ ਕ੍ਰਿਪਾਨ ਜੁ ਕਾਟ ਦਏ ਅਰ
ਫੂਲ ਗੁਲਾਬ ਕੀ ਜਿਉ ਪਖੀਆਂ ॥
ਸ੍ਰਉਨ ਕੀ ਛੀਟ ਪਰੀ ਤਨ ਚੰਡਕੇ
ਸੋ ਉਪਮਾ ਕਵਿ ਨੇ ਲਖੀਆਂ ॥
ਜਨੁ ਕੰਚਨ ਮੰਦਰ ਮੈ ਜਰੀਆ[5] ਜਰਿ
ਲਾਲ ਮਨੀ ਜੁ ਬਨਾ ਰਖੀਆਂ ॥੧੬੪॥
ਕ੍ਰੁੱਧ ਕੈ ਜੁੱਧ ਕਰਿਓ ਬਹੁ ਚੰਡਨ
ਏਤੋ ਕਰਿਯੋ ਮਧਿ[6] ਸੋ ਅਬਿਨਾਸੀ[7] ॥
ਦੈਤਨ ਕੇ ਬਧ ਕਾਰਨ ਕੋ ਨਿਜੁ
ਭਾਲ[8] ਤੇ ਜੁਆਲ[9] ਕੀ ਲਾਟ ਨਿਕਾਸੀ ॥
ਕਾਲੀ ਪ੍ਰਤੱਛ[10] ਭਈ ਤਿਹ ਤੇ ਰਨ
ਫੈਲ ਰਹੀ ਭਯ[11] ਭੀਰ ਪ੍ਰਭਾਸੀ[12] ॥
ਮਾਨਹੁ ਸਿੰਗ ਸੁਮੇਰ ਕੋ ਫੋਰਿਕੈ[13]
ਧਾਰ ਪਰੀ ਧਰਪੈ ਜਮੁਨਾ ਸੀ[14] ॥੧੬੫॥

---

1. ਹੋਸ਼ ਹਵਾਸ 2. ਵੱਸ ਨ ਚਲਿਆ, ਦੇਵੀ ਕ੍ਰੋਧਵਾਨ ਹੋਣ ਕਾਰਣ ਕੁਝ ਨਾ ਸੌਰਿਆ 3. ਦਸਾ ਦਿਸ਼ਾਂ ਵਲ ਵੇਖ ਕੇ 4. ਤਿਖੀਆਂ ਕੀਤੀਆਂ 5. ਜੜੀਏ ਨੇ ਜੜ ਕੇ ਲਾਲ ਮਣੀਆਂ ਬਣਾ ਰਖੀਆਂ ਹੋਣ 6. ਮਧੂ ਰਾਕਸ਼ ਨਾਲ 7. ਨਾਸ਼ ਨਾ ਹੋਣ ਵਾਲੇ ਭਗਵਾਨ, ਵਿਸ਼ਨੂੰ 8. (ਆਪਣੇ) ਮੱਥੇ 'ਚੋਂ 9. ਅੱਗ ਦੀ ਲਾਟ ਕੱਢੀ 10. ਪ੍ਰਤੱਖ ਪ੍ਰਗਟ ਹੋ ਗਈ 11. ਡਰ ਭੀੜਾ 12. ਕਥਨ, ਉਪਮਾ 13. ਪਾੜ ਕੇ 14. ਵਰਗੀ, ਜੇਹੀ

ਸ੍ਵੈਯਾ ॥
ਮੇਰੁ ਹਲਿਓ ਦਹਲਿਓ[1] ਸੁਰ ਲੋਕੁ
ਦਸੋ ਦਿਸ ਭੂਧਰ[2] ਭਾਜਤ[3] ਭਾਰੀ ॥
ਚਾਲਿ[4] ਪਰਿਓ ਤਿਹ ਚਵ੍ਹਦਹਿ ਲੋਕ ਮੈ
ਬ੍ਰਹਮ ਭਇਓ ਮਨ ਮੈ ਭ੍ਰਮ[5] ਭਾਰੀ ॥
ਧਿਆਨ ਰਹਿਓ ਨ ਜਟੀ[6] ਸੁ ਫਟੀ ਧਰ[7]
ਯੋ ਬਲਿਕੈ ਰਨ ਮੋ ਕਿਲਕਾਰੀ ॥
ਦੈਤਨ ਕੇ ਬਧਿ[8] ਕਾਰਨ ਕੋ ਕਰ[9]
ਕਾਲ ਸੀ ਕਾਲੀ ਕ੍ਰਿਪਾਨ ਸੰਭਾਰੀ ॥੧੯੬॥
ਦੋਹਰਾ ॥
ਚੰਡੀ ਕਾਲੀ[10] ਦੁਹੂੰ ਮਿਲਿ ਕੀਨੋ ਇਹੈ ਬਿਚਾਰ ॥
ਹਉ[11] ਹਨਿਹੋ ਤੂੰ ਸ੍ਰਉਨ ਪੀ ਅਰਿ[12] ਦਲਿ ਡਾਰਹਿ ਮਾਰਿ ॥੧੯੭॥
ਸ੍ਵੈਯਾ ॥
ਕਾਲੀ ਅਉ ਕੇਹਰਿ ਸੰਗਿ ਲੈ ਚੰਡਿ ਸੁ
ਘੇਰੇ ਸਬੈ ਬਨ[13] ਜੈਸੇ ਦਵਾਪੈ ॥
ਚੰਡ ਕੇ ਬਾਨਨ ਤੇਜ ਪ੍ਰਭਾਵ ਤੇ
ਦੈਤ ਜਰੈ[14] ਜੈਸੇ[15] ਈਟ ਅਵਾਪੈ ॥
ਕਾਲਕਾ ਸ੍ਰਉਨ ਪੀਓ ਤਿਨ ਕੋ
ਕਵਿ ਨੈ ਮਨ ਮੈ ਲੀਯੋ ਭਾਉ[16] ਭਵਾਪੈ ॥
ਮਾਨਹੁ ਸਿੰਧ ਕੋ ਨੀਰ ਸਬੈ ਮਿਲਿ
ਧਾਇਕੈ ਜਾਇ ਪਰੈ ਹੈ ਤਵਾਪੈ[17] ॥੧੯੮॥
ਚੰਡਿ ਹਨੇ ਅਰੁ ਕਾਲਕਾ ਕੋਪ ਕੈ
ਸ੍ਰਉਨਤ ਬਿੰਦਨ[18] ਸੋ ਇਹ ਕੀਨੋ ॥

---

1. ਡਰ ਗਿਆ, ਕੰਬ ਉਠਿਆ 2. ਪਹਾੜ 3. ਟੁੱਟਣ ਲਗੇ 4. ਹੱਲ ਚਲ (ਪੈ ਗਈ) 5. ਵੱਡਾ ਡਰ (ਪੈਦਾ ਹੋ ਗਿਆ) 6. ਜਟਾਂ ਵਾਲੇ ਸ਼ਿਵ ਦਾ ਧਿਆਨ ਵੀ ਟੁੱਟ ਗਿਆ, ਸਮਾਧੀ ਖੁਲ੍ਹ ਗਈ 7. ਧਰਤੀ ਵੀ ਪਾਟ ਗਈ 8. ਮਾਰਨ ਲਈ 9. ਹੱਥ ਵਿਚ 10. ਚੰਡੀ ਤੇ ਕਾਲੀ ਦੇਵੀ ਦੋਹਾਂ ਨੇ ਮਿਲ ਕੇ 11. ਮੈਂ (ਚੰਡੀ) ਮਾਰਦੀ ਹਾਂ, ਤੂੰ (ਕਾਲੀ) ਲਹੂ ਪੀ 12. ਵੈਰੀਆਂ ਦੇ ਦਲ ਨੂੰ ਮਾਰ ਦੇਈਏ 13. ਜਿਵੇਂ ਬਨ ਨੂੰ ਜੰਗਲ ਦੀ ਅੱਗ ਘੇਰ ਲੈਂਦੀ ਹੈ 14. ਸੜਨ ਲਗੇ 15. ਜਿਵੇਂ ਇੱਟਾਂ ਆਵੇ ਵਿਚ (ਸੜਦੀਆਂ, ਪੱਕਦੀਆਂ ਹਨ) 16. ਇਉਂ ਖ਼ਿਆਲ ਪੈਦਾ ਕੀਤਾ 17. ਤਵੇ ਉੱਤੇ 18. ਸਭ, ਸਮੂਹ

ਖਗ ਸੰਭਾਰ ਹਕਾਰ ਤਬੈ
ਕਿਲਕਾਰੁ ਬਿਦਾਰ ਸਬੈ ਦਲੁ ਦੀਨੋ ॥
ਆਮਿਖ[1] ਸ੍ਰੋਨ ਅਚਿਓ[2] ਬਹੁ ਕਾਲਕਾ
ਤਾ ਛਬਿ ਮੈ ਕਵਿ ਇਓ ਮਨ ਚੀਨੋ[3] ॥
ਮਾਨੋ ਛੁਧਾਤੁਰੁ[4] ਹੁਇਕੈ ਮੱਛ ਸੁ
ਸਾਲਨ[5] ਲਾਸਹਿ[6] ਹੋ ਬਹੁ ਪੀਨੋ ॥੧੬੯॥

ਸ੍ਵੈਯਾ ॥

ਜੁੱਧ ਰਕਤ੍ਰਬੀਜ ਕਰਿਯੋ ਧਰਨੀ
ਪਰ ਯੋ ਸੁਰ ਦੇਖਤ ਸਾਰੇ ॥
ਜੇਤਕ ਸ੍ਰੋਨ ਕੀ ਬੂੰਦ ਗਿਰੈ ਉਠਿ
ਤੇਤਕ ਰੂਪ ਅਨੇਕਹਿ ਧਾਰੇ ॥
ਜੋਗਨਿ[7] ਆਨ ਫਿਰੀ ਚਹੂੰ[8] ਓਰ ਤੇ
ਸੀਸ ਜਟਾ ਕਰ[9] ਖੱਪਰ ਭਾਰੇ ॥
ਸ੍ਰੋਨਤ ਬੂੰਦ ਪਰੈ ਅਚਵੈ ਸਭ
ਖੱਗ ਲੈ ਚੰਡ ਪ੍ਰਚੰਡ ਸੰਘਾਰੈ ॥੧੭੦॥
ਕਾਲੀ ਅਉ ਚੰਡ ਕੁਵੰਡ ਸੰਭਾਰ ਕੈ
ਦੈਤ ਸੋ ਜੁੱਧ ਨਿਸੰਗ ਸਜਿਓ ਹੈ ॥
ਮਾਰ ਮਹਾਂ ਰਨ ਮੱਧ ਭਈ
ਪਹਰੇਕ[10] ਲਉ ਸਾਰ[11] ਸੋ ਸਾਰ ਬਜਿਓ ਹੈ ॥
ਸ੍ਰਉਨਤ ਬਿੰਦ ਗਿਰਿਓ ਧਰਨੀ ਪਰ
ਇਉ ਅਸਿ[12] ਸੋ ਅਰ[13] ਸੀਸ ਭਜਿਓ ਹੈ ॥
ਮਾਨੋ ਅਤੀਤ[14] ਕਰਿਓ ਚਿਤ ਕੋ
ਧਨਵੰਤ ਸਭੈ ਨਿਜ ਮਾਲ ਤਜਿਓ ਹੈ ॥੧੭੧॥

ਸੋਰਠਾ ॥

ਚੰਡੀ ਦਇਓ ਬਿਦਾਰ[15] ਸ੍ਰਉਨ ਪਾਨ[16] ਕਾਲੀ ਕਰਿਓ ॥

---

1. ਮਾਸ, ਗੋਸ਼ਤ ਤੇ ਲਹੂ 2. ਪੀਤਾ 3. ਜਾਣਿਆ 4. ਖੁਧਿਆ ਤੋਂ ਆਤੁਰ ਹੋ ਕੇ, ਅਤਿ ਭੁਖੀ ਹੋਣ ਕਾਰਨ 5. ਮਾਸ 6. ਤਰੀ 7. ਭੂਤਣੀਆਂ 8. ਚਵ੍ਹਾਂ ਪਾਸੇ 9. ਹੱਥਾਂ (ਵਿਚ) 10. ਇਕ ਪਹਿਰ ਤਕ 11. ਲੋਹੇ ਨਾਲ ਲੋਹਾ ਵਜਦਾ ਰਿਹਾ, ਖੰਡਾ ਖੜਕਦਾ ਰਿਹਾ 12. ਤਲਵਾਰ ਨਾਲ 13. ਵੈਰੀ (ਸ੍ਰਉਨਤਬਿੰਦ) ਦਾ ਸਿਰ ਪਾਟ ਗਿਆ 14. ਤਿਆਗੀ 15. ਮਾਰ ਦਿੱਤਾ 16. ਲਹੂ ਪੀਤਾ

ਛਿਨਮੇ ਡਾਰਿਓ ਮਾਰ ਸ੍ਰਉਨਤ ਬਿੰਦ ਦਾਨਵ ਮਹਾਂ ॥੧੭੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਰਕਤ ਬੀਜ[1] ਬਧਹਿ ਨਾਮ ਪੰਚਮੋ ਧਯਾਇ ॥੫॥

ਸ੍ਵੈਯਾ ॥

ਤੁੱਛ ਬਚੇ ਭਜ ਕੈ ਰਨ ਤਿਆਗ ਕੈ
ਸੁੰਭ ਨਿਸੁੰਭ ਪੈ ਜਾਇ ਪੁਕਾਰੇ ॥
ਸ੍ਰਉਨਤ ਬੀਜ ਹਨਿਯੋ ਦੁਹ ਨੇ ਮਿਲਿ
ਅਉਰ ਮਹਾਂ ਭਟ ਮਾਰ ਬਿਦਾਰੇ ॥
ਇਉ ਸੁਨਿਕੈ ਉਨਕੇ ਮੁਖ ਤੇ ਤਬ
ਬੋਲਿ ਉਠਿਯੋ ਕਰਿ ਖੱਗ ਸੰਭਾਰੇ ॥
ਇਉ[2] ਹਨਿਹੋਂ ਬਰਚੰਡਿ ਪ੍ਰਚੰਡਿ ਅਜਾ[3]
ਬਨ ਮੈ ਜਿਮ[4] ਸਿੰਘ[5] ਪਛਾਰੇ ॥੧੭੩॥

ਦੋਹਰਾ ॥

ਸਕਲ ਕਟਕ[6] ਕੇ ਭਟਨ ਕੋ ਦਇਓ ਜੁੱਧ ਕੋ ਸਾਜ[7] ॥
ਸਸਤ੍ਰ ਪਹਰ ਕੈ ਇਉਂ ਕਹਿਓ ਹਨਿਹੋਂ ਚੰਡਹਿ ਆਜੁ ॥੧੭੪॥

ਸ੍ਵੈਯਾ ॥

ਕੋਪ ਕੈ ਸੁੰਭ ਨਿਸੁੰਭ ਚਢੇ ਧੁਨਿ[8]
ਦੁੰਦਭ ਕੀ ਦਸਹੂੰ[9] ਦਿਸ ਧਾਈ ॥
ਪਾਇਕ[10] ਅਗ੍ਰ[11] ਭਏ[12] ਮਧਿ ਬਾਜ[13]
ਰਥੀ ਰਥ ਸਾਜ ਕੈ ਪਾਂਤਿ[14] ਬਨਾਈ ॥
ਮਾਤੇ[15] ਮਤੰਗ ਕੇ ਪੁੰਜਨ[16] ਊਪਰਿ
ਸੁੰਦਰ ਤੁੰਗ[17] ਧੁਜਾ[18] ਫਹਰਾਈ[19] ॥
ਸਕ੍ਰ[20] ਸੋ ਜੁਧ ਕੇ ਹੇਤ ਮਨੋ ਧਰਿ[21]
ਛਾਡਿ ਸਪੱਛ[22] ਉਡੇ ਗਿਰ[23] ਰਾਈ ॥੧੭੫॥

---

1. ਰਕਤਬੀਜ ਦੈਂਤ ਦਾ ਮਾਰਨਾ 2. ਇਸ ਤਰ੍ਹਾਂ ਮਾਰਾਂਗੇ 3. ਬੱਕਰੀ 4. ਜਿਵੇਂ 5. ਸ਼ੇਰ ਪਛਾੜ (ਮਾਰ) ਦੇਂਦਾ ਹੈ 6. ਸੂਰਬੀਰਾਂ ਦੀ ਸਾਰੀ ਫ਼ੌਜ ਨੂੰ 7. ਤਿਆਰ (ਕੀਤਾ) 8. ਨਗਾਰੇ ਦੀ ਆਵਾਜ਼ 9. ਦਸਾਂ ਦਿਸ਼ਾਂ ਵਿਚ ਗੂੰਜ ਉਠੀ 10. ਪੈਦਲ ਫ਼ੌਜ 11. ਅੱਗੇ ਹੋਈ 12. ਵਿਚਕਾਰ, ਦਰਮਿਆਨ 13. ਘੋੜ-ਰਥੀ 14. ਪੰਕਤੀ, ਕਤਾਰ 15. ਮਦਮਸਤ ਹਾਥੀ 16. ਝੁੰਡ, ਟੋਲੇ 17. ਉੱਚਾ 18. ਝੰਡਾ 19. ਲਹਿਰਾਈ, ਝੁਲਾਈ 20. ਇੰਦ੍ਰ ਨਾਲ 21. ਧਰਤੀ ਛੱਡ ਕੇ 22. ਖੰਭਾਂ ਸਮੇਤ 23. ਵੱਡੇ ਪਹਾੜ, ਹਿਮਾਲੀਆ

ਦੋਹਰਾ ॥

ਸੁੰਭ ਨਿਸੁੰਭ ਬਨਾਇ ਦਲੁ ਘੇਰ ਲਇਓ ਗਿਰ ਰਾਜ[1] ॥
ਕਵਚ ਅੰਗ ਕਸਿ ਕੋਪ ਕਰਿ ਉਠੇ ਸਿੰਘ ਜਿਉ ਗਾਜ[2] ॥੧੭੬॥

ਸ੍ਵੈਯਾ ॥

ਸੁੰਭ ਨਿਸੁੰਭ ਸੁ ਬੀਰ ਬਲੀ ਮਨ
ਕੋਪ ਭਰੇ ਰਨ ਭੂਮਹਿ ਆਏ ॥
ਦੇਖਨ ਮੈ ਸੁਭ ਅੰਗ ਉਤੰਗ[3]
ਤੁਰਾ ਕਰਿ ਤੇਜ ਧਰਾ ਪਰ ਧਾਏ ॥
ਧੂਰ ਉਡੀ ਤਬ ਤਾ ਛਿਨ ਮੇ ਤਿਹ
ਕੇ ਕਨਤਾ[4] ਪਗ ਸੋ ਲਪਟਾਏ ॥
ਠਉਰ ਅਡੀਠ ਕੇ ਜੈ ਕਰਬੇ[5] ਕਹਿ
ਤੇਜ ਮਨੋ ਮਨ ਸੀਖਨ ਆਏ ॥੧੭੭॥

ਦੋਹਰਾ ॥

ਚੰਡ ਕਾਲਕਾ ਸ੍ਰਵਨ ਮੈ ਤਨਕ[6] ਭਨਕ ਸੁਨਿ ਲੀਨ ॥
ਉਤਰ ਸ੍ਰਿੰਗ ਗਿਰਰਾਜ ਤੇ ਮਹਾ ਕੁਲਾਹਲਿ[7] ਕੀਨ ॥੧੭੮॥

ਸ੍ਵੈਯਾ ॥

ਆਵਤ ਦੇਖਕੈ ਚੰਡਿ ਪ੍ਰਚੰਡਿ ਕੋ
ਕੋਪ ਕਰਿਯੋ ਮਨਮੈ ਅਤਿ ਦਾਨੋ[8] ॥
ਨਾਸ ਕਰੋ ਇਹ ਕੋ ਛਿਨ ਮੈਂ ਕਰਿ
ਬਾਨ ਸੰਭਾਰ ਬਡੋ ਧਨੁ[9] ਤਾਨੋ ॥
ਕਾਲੀ ਕੇ ਬੱਕ੍ਰ[10] ਬਿਲੋਕਨ ਤੇ ਸੁ
ਉਠਿਓ ਮਨ ਮੈ ਭ੍ਰਮ ਜਿਉ ਜਮ ਜਾਨੋ ॥
ਬਾਨ ਸਮੂਹ ਚਲਾਇ ਦਏ ਕਿਲਕਾਰ
ਉਠਿਯੋ ਜੁ[11] ਪ੍ਰਲੈ ਘਨ ਮਾਨੋ ॥੧੭੯॥
ਬੈਰਨ[12] ਕੇ ਘਨ ਸੇ ਦਲ ਪੈਠਿ[13]

---

1. ਪਹਾੜਾਂ ਦਾ ਰਾਜਾ, ਸੁਮੇਰ, ਇੰਦ੍ਰ 2. ਗੱਜ ਕੇ (ਸ਼ੇਰ ਵਾਂਗ) 3. ਉੱਚੇ ਘੋੜੇ 4. ਕਿਣਕੇ 5. ਜੈ ਕਰਨ ਲਈ, ਜਿੱਤਣ ਲਈ 6. ਥੋੜੀ ਜੇਹੀ ਆਵਾਜ਼, ਭਿਣਕ 7. ਵੱਡਾ ਸ਼ੋਰ, ਰੌਲਾ 8. ਦੈਂਤਾਂ ਨੇ 9. ਧਨੁਖ ਵੱਡੇ ਖਿੱਚੇ 10. ਕਮਾਨ ਵੇਖ ਕੇ 11. ਜਿਵੇਂ ਪਰਲੋ ਦੇ ਬੱਦਲ ਹੋਣ 12. ਵੈਰੀਆਂ ਦੇ ਬੱਦਲਾਂ ਵਰਗੇ ਦਲ 13. ਵਿਚ ਧਸ ਕੇ

ਲਇਓ ਕਰਿ ਮੈ ਧਨੁ[1] ਸਾਇਕੁ[2] ਐਸੇ ॥
ਸਿਆਮ[3] ਪਹਾਰ ਸੇ ਦੈਤ ਹਨੇ ਤਮ[4]
ਜੈਸੇ ਹਰੇ[5] ਰਵਿ[6] ਕੀ ਕਿਰਨੈਸੇ ॥
ਭਾਜ ਗਈ ਧੁਜਨੀ[7] ਡਰਿਕੈ ਕਬਿ
ਕੋਊ ਕਹੈ ਤਿਹ ਕੀ ਛਬਿ ਕੈਸੇ ॥
ਭੀਮ[8] ਕੋ ਸ੍ਰਉਨ ਭਰਿਓ ਮੁਖ ਦੇਖਿਕੈ
ਛਾਡਿ ਚਲੇ ਰਨ ਕਉਰਉ[9] ਜੈਸੇ ॥੧੮੦॥

ਕਬਿਤੁ ॥

ਆਗਿਆ ਪਾਇ ਸੁੰਭ ਕੀ ਸੁ ਮਹਾਂ ਬੀਰ ਧੀਰ
ਜੋਧੇ ਆਏ ਚੰਡ ਊਪਰ ਸੁ ਕ੍ਰੋਧ ਕੈ ਬਨੀ ਠਨੀ ॥
ਚੰਡਕਾ ਲੈ ਬਾਨ ਅਉ ਕਮਾਨ ਕਾਲੀ ਕ੍ਰਿਪਾਨ
ਛਿਨ ਮਧਿ ਕੈ ਕੈ ਬਲ ਸੁੰਭ ਕੀ ਹਨੀ ਅਨੀ[10] ॥
ਡਰ ਤਜਿ ਖੇਤ ਮਹਾਂ ਪ੍ਰੇਤ ਕੀਨੇ ਬਾਨਨ ਸੌਂ
ਬਿਚਲ[11] ਬਿਥਰ[12] ਐਸੇ ਭਾਜਗੀ ਅਨੀ[13] ਕਨੀ ॥
ਜੈਸੇ ਬਾਰੂ ਥਲ ਮੈ ਸਮੂਹ ਬਹੇ ਪਉਨ ਹੂੰ ਕੇ
ਧੂਰ ਉਡਿ ਚਲੇ ਹੁਇਕੈ ਕੋਟਿਕ[14] ਕਨੀ ਕਨੀ ॥੧੮੧॥

ਸ੍ਵੈਯਾ ॥

ਖੱਗ ਲੈ ਕਾਲੀ ਅਉ ਚੰਡੀ ਕੁਵੰਡਿ
ਬਿਲੋਕ[15] ਕੈ ਦਾਨਵ ਇਉ ਦਬਟੇ[16] ਹੈ ॥
ਕੇਤਨ[17] ਚਾਬ ਗਈ ਮੁਖਿ ਕਾਲਕਾ
ਕੇਤਨ ਕੇ ਸਿਰ ਚੰਡਿ ਕਟੇ ਹੈ ॥
ਸ੍ਰਉਨਤ[18] ਸਿੰਧ ਭਇਓ ਧਰ[19] ਮੈ ਰਨ
ਛਾਡ ਗਏ ਇਹ ਦੈਤ ਫਟੇ[20] ਹੈ ॥
ਸੁੰਭ ਪੈ ਜਾਏ ਕਹੀ ਤਿਨ ਇਉ

---

1. ਧਨੁਖ (ਤੀਰ ਕਮਾਨ) 2. ਤੀਰ (ਤੀਰ ਕਮਾਨ) 3. ਕਾਲੇ ਦੈਂਤ, ਪਹਾੜ ਵਰਗੇ ਦੈਤ ਮਾਰੇ 4. ਅੰਨ੍ਹੇਰਾ 5. ਦੂਰ ਹੋ ਜਾਵੇ 6. ਸੂਰਜ ਦੀਆਂ ਕਿਰਨਾਂ ਨਾਲ 7. (ਝੰਡੇ ਵਾਲੀ) ਫ਼ੌਜ 8. ਭੀਮ ਸੈਨ 8. ਕੈਰਵ 10. ਫ਼ੌਜ, ਸੈਨ 11. ਡਰਪੋਕ 12. ਖਿਲਾਰ ਦਿੱਤੇ, ਖਿੰਡਾ ਦਿੱਤੇ 13. ਨਿੱਕੀਆਂ ਨਿੱਕੀਆਂ ਕਣੀਆਂ ਵਾਂਗ 14. ਕ੍ਰੋੜਾਂ ਕਣੀਆਂ 15. ਵੇਖ ਕੇ 16. ਦਬਕ ਗਏ 17. ਕਈਆਂ ਨੂੰ ਚੱਬ ਗਈ ਮੂੰਹ ਨਾਲ 18. ਲਹੂ ਦਾ ਸਮੁੰਦਰ 19. ਧਰਤੀ ਉੱਤੇ 20. ਤਿੱਤਰ ਬਿੱਤਰ ਹੋ ਗਏ, ਨੱਸ ਗਏ

ਬਹੁ ਬੀਰ ਮਹਾਂ ਤਿਹ ਠਉਰ ਲਟੇ[1] ਹੈ ॥੧੮੨॥

ਦੋਹਰਾ ॥

ਦੇਖਿ ਭਇਆਨਕ ਜੁੱਧ ਕੋ ਕੀਨੋ[2] ਬਿਸਨ ਬਿਚਾਰ ॥
ਸਕਤਿ[3] ਸਹਾਇਹ ਕੇ ਨਮਿਤ ਭੇਜੀ ਰਨਹਿ[4] ਮਝਾਰ ॥੧੮੩॥

ਸ੍ਵੈਯਾ ॥

ਆਇਸ ਪਾਇ ਸਭੈ ਸਕਤੀ ਚਲਿਕੈ
ਤਹਾਂ ਚੰਡ ਪ੍ਰਚੰਡ ਪੈ ਆਈ ॥
ਦੇਵੀ ਕਹਿਓ ਤਿਨਕੋ ਕਰ ਆਦਰੁ
ਆਈ[5] ਭਲੇ ਜਨੁ ਬੋਲਿ ਪਠਾਈ ॥
ਤਾ ਛਬਿਕੀ ਉਪਮਾ ਅਤਿਹੀ ਕਵਿ
ਨੇ ਆਪਨੈ ਮਨ ਮੈ ਲਖਿ ਪਾਈ ॥
ਮਾਨਹੁ ਸਾਵਨ ਮਾਸ ਨਦੀ ਚਲਿ ਕੇ
ਜਲ ਰਾਸਿ[6] ਮੇ ਆਨ ਸਮਾਈ ॥੧੮੪॥

ਸ੍ਵੈਯਾ ॥

ਦੇਖਿ ਮਹਾਂ ਦਲੁ ਦੇਵਨ ਕੋ ਬਰ
ਬੀਰ ਸੁ ਸਾਮੁਹੇ ਜੁੱਧ ਕੋ ਧਾਏ ॥
ਬਾਨਨਿ ਸਾਥਿ ਹਨੇ ਬਲੁ ਕੈ ਰਨ
ਮੈ ਬਹੁ ਆਵਤ ਬੀਰ ਗਿਰਾਏ ॥
ਦਾੜਨ[7] ਸਾਥਿ ਚਬਾਇ ਗਈ ਕਲਿ
ਅਉਰ ਗਹੇ[8] ਚਹੂੰ ਓਰ ਬਗਾਏ[9] ॥
ਰਾਵਨ ਸੋ ਰਿਸਕੈ ਰਨ ਮੈ ਪਤਿ
ਭਾਲਕ[10] ਜਿਉ ਗਿਰਰਾਜ[11] ਚਲਾਏ ॥੧੮੫॥
ਫੇਰ ਲੈ ਪਾਨ ਕ੍ਰਿਪਾਨ ਸੰਭਾਰ ਕੈ
ਦੈਤਨ ਸੋ ਬਹੁ ਜੁਧ ਕਰਿਓ ਹੈ ॥
ਮਾਰ ਬਿਦਾਰ ਸੰਘਾਰ ਦਏ ਬਹੁ

---

1. ਮਾਰੇ ਗਏ ਹਨ 2. ਵਿਸ਼ਨੂੰ ਨੇ ਵਿਚਾਰ ਕੀਤਾ 3. ਸ਼ਕਤੀ ਸਹਾਇਤਾ ਲਈ ਭੇਜੀ 4. ਰਣ ਵਿਚ 5. ਚੰਗਾ ਹੋਇਆ ਆ ਗਈ ਹੋ, ਮਾਨੋਂ ਬੁਲਾਈ ਹੋਵੇ 6. ਸਮੁੰਦਰ 7. ਦਾੜ੍ਹਾਂ ਨਾਲ 8. ਫੜ ਲਏ 9. ਵਗਾਹ ਮਾਰੇ, ਡੇਗ ਦਿੱਤੇ 10. ਰਿੱਛਾਂ ਦਾ ਮਾਲਕ, ਜਾਮਵੰਤ, ਜਿਸ ਨੇ ਰਾਮਚੰਦਰ ਜੀ ਦੀ ਲੰਕਾ ਜੁੱਧ ਵਿਚ ਸਹਾਇਤਾ ਕੀਤੀ 11. ਪਹਾੜ ਡੇਗ ਦਿੱਤੇ

ਭੂਮ ਪਰੇ ਭਟ ਸ੍ਰਉਨ[1] ਝਰਿਓ ਹੈ ॥
ਗੂਦ[2] ਬਹਿਯੋ ਅਰ ਸੀਸਨ ਤੇ ਕਵਿ ਨੇ
ਤਿਹ ਕੋ ਇਹ ਭਾਉ[3] ਧਰਿਓ ਹੈ ॥
ਮਾਨੋ ਪਹਾਰ[4] ਕੇ ਸ੍ਰਿੰਗਹੁ ਤੇ ਧਰਨੀ[5]
ਪਰ ਆਨ ਤੁਸਾਰ[6] ਪਰਿਓ ਹੈ ॥੧੮੬॥

ਦੋਹਰਾ ॥

ਭਾਜ ਗਈ ਧੁਜਨੀ[7] ਸਭੈ ਰਹਿਓ ਨ[8] ਕਛੁ ਉਪਾਉ ॥
ਸੁੰਭ ਨਿਸੁੰਭਹਿ ਸੋ ਕਹਿਓ ਦਲੁ ਲੈ ਤੁਮਹੂੰ ਜਾਉ ॥੧੮੭॥

ਸ੍ਵੈਯਾ ॥

ਮਾਨ ਕੈ ਸੁੰਭੁ ਕੋ ਬੋਲ ਨਿਸੁੰਭੁ ਚਲਿਓ
ਦਲ ਸਾਜ ਮਹਾਂ ਬਲ ਐਸੇ ॥
ਭਾਰਥ[9] ਜਿਉ ਰਨ ਮੈ ਰਿਸ ਪਾਰਥ
ਕ੍ਰੁੱਧ ਕੈ ਜੁੱਧ ਕਰਿਓ ਕਰਨੈਸੇ ॥
ਚੰਡਿ ਕੇ ਬਾਨ ਲਗੇ ਬਹੁ ਦੈਤ ਕਉ
ਫੋਰਿਕੈ ਪਾਰ ਭਏ ਤਨ ਕੈਸੇ ॥
ਸਾਵਣ ਮਾਸ ਕ੍ਰਿਸਾਨ ਕੇ ਖੇਤ ਉਗੇ
ਮਨੋ ਧਾਨ[10] ਕੇ ਅੰਕੁਰ ਜੈਸੇ ॥੧੮੮॥

ਸ੍ਵੈਯਾ ॥

ਬਾਨਨ ਸਾਥ ਗਿਰਾਇ ਦਏ ਬਹੁਰੋ[11]
ਅਸਿ[12] ਲੈਕਰਿ ਇਉ ਰਨ ਕੀਨੋ ॥
ਮਾਰਿ ਬਿਦਾਰਿ ਦਈ ਧੁਜਨੀ ਸਭ
ਦਾਨਵ ਕੇ ਬਲੁ ਹੁਇ ਗਇਓ[13] ਛੀਨੋ ॥
ਸ੍ਰਉਨ ਸਮੂਹ ਪਰਿਓ ਤਿਹ ਠਉਰ
ਤਹਾਂ ਕਵਿ ਨੇ ਜਸੁ ਇਉ ਮਨ ਚੀਨੋ ॥

---

1. ਲਹੂ ਡੁੱਲ੍ਹਾ ਹੈ 2. ਮਿੱਝ ਵਗਦੀ ਹੈ ਵੈਰੀਆਂ ਦੇ ਸਿਰਾਂ 'ਚੋਂ 3. ਇਉਂ ਖ਼ਿਆਲ ਧਾਰਿਆ ਹੈ, ਇਉਂ ਉਪਮਾ ਦਿੱਤੀ ਹੈ 4. ਪਹਾੜ ਦੀ ਚੋਟੀ ਤੋਂ 5. ਧਰਤੀ ਉਪਰ ਆ ਕੇ 6. ਬਰਫ਼ ਡਿੱਗ ਪਈ ਹੈ 7. ਫ਼ੌਜ, ਸੈਨਾ 8. ਬੇਵਸ ਹੋ ਕੇ 9. ਜਿਵੇਂ ਮਹਾਭਾਰਤ ਦੇ ਮੈਦਾਨ ਵਿਚ ਗੁੱਸੇ ਹੋ ਕੇ ਅਰਜਨ ਨੇ ਕਰਨ ਨਾਲ ਮਹਾਂ ਜੁੱਧ ਕੀਤਾ ਸੀ 10. ਧਾਣ ਦੇ ਜਿਵੇਂ ਅੰਗੂਰ ਉੱਠ ਪਏ 11. ਫੇਰ 12. ਖੰਡਾ ਫੜ ਕੇ 13. (ਦੈਂਤ) ਬਲਹੀਣ ਹੋ ਗਿਆ

ਸਾਤ ਹੂੰ ਸਾਗਰ ਕੋ ਰਚਿ ਕੈ ਬਿਧਿ[1]
ਆਠਵੋ ਸਿੰਧ ਕਰਿਓ ਹੈ ਨਵੀਨੋ[2] ॥੧੮੯॥
ਲੈ ਕਰ ਮੈ ਅਸਿ ਚੰਡ ਪਚੰਡ ਸੁ
ਕ੍ਰੁੱਧ ਭਈ ਰਨ ਮੱਧਿ ਲਰੀ[3] ਹੈ ॥
ਫੇਰ ਦਈ[4] ਚਤੁਰੰਗ[5] ਚਮੂੰ
ਬਲੁਕੈ[6] ਬਹੁ ਕਾਲਕਾ ਮਾਰ ਧਰੀ ਹੈ ॥
ਰੂਪ ਦਿਖਾਇ ਭਇਆਨਕ ਇਉਂ ਅਸੁਰੰ[7]
ਪਤਿ ਭ੍ਰਾਤ ਕੀ ਕ੍ਰਾਂਤ ਹਰੀ[8] ਹੈ ॥
ਸ੍ਰਉਨ ਸੋ ਲਾਲ ਭਈ ਧਰਨੀ ਸੁ
ਮਨੋ[9] ਅੰਗ ਸੂਹੀ ਕੀ ਸਾਰੀ ਕਰੀ ਹੈ ॥੧੯੦॥
ਦੈਤ ਸੰਭਾਰ ਸਭੈ ਅਪਨੋ ਬਲਿ
ਚੰਡਿ ਸੋ ਜੁੱਧੁ ਕੋ ਫੇਰਿ[10] ਅਰੇ ਹੈ ॥
ਆਯੁਧ[11] ਧਾਰ ਲਰੇ ਰਨ ਇਉ ਜਨੁ
ਦੀਪਕ ਮੱਧਿ ਪਤੰਗ ਪਰੇ ਹੈ ॥
ਚੰਡ ਪ੍ਰਚੰਡ ਕੁਵੰਡ ਸੰਭਾਰ
ਸਬੈ ਰਨ ਮਧਿ ਦੁ[12] ਟੂਕ ਕਰੇ ਹੈ ॥
ਮਾਨੋ ਮਹਾਂ ਬਨ ਮੈਂ ਬਰ[13] ਬ੍ਰਿਛਨ
ਕਾਟਿ ਕੈ ਬਾਢੀ[14] ਜੁਦੇ ਕੈ ਧਰੇ ਹੈ ॥੧੯੧॥

ਸ੍ਵੈਯਾ ॥

ਮਾਰ ਲਇਓ ਦਲੁ ਅਉਰ ਭਜਿਓ ਮਨ
ਮੈ ਤਬ ਭੂਪ ਨਿਸੁੰਭ ਕਰਿਓ ਹੈ ॥
ਚੰਡ ਕੇ ਸਾਮੁਹੇ ਆਨਿ ਪਰਿਓ ਅਤਿ
ਜੁੱਧ ਕਰਿਓ ਪਗੁ[15] ਨਾਹਿ ਟਰਿਓ ਹੈ ॥

---

1. ਬ੍ਰਹਮਾ 2. ਨਵਾਂ 3. ਲੜੀ, ਜੰਗ ਜੁੱਧ ਕੀਤਾ ਹੈ 4. ਮੂੰਹ ਮੋੜ ਦਿੱਤਾ, ਹਰਾ ਦਿੱਤਾ 5. ਚਹੁੰ ਪ੍ਰਕਾਰ ਦੀ ਸੈਨਾ (ਪੈਦਲ, ਘੋੜ-ਚੜ੍ਹੇ, ਰਥ, ਹਾਥੀ ਫ਼ੌਜ) 6. ਬਲ ਵਾਲੀ 7. ਰਾਕਸ਼ਾਂ ਦੇ ਰਾਜੇ ਦੇ ਭਰਾ ਦੀ ਸ਼ੋਭਾ ਤੇ ਰੀਤ 8. ਨਾਸ ਹੋ ਗਈ 9. ਮਾਨੋ (ਧਰਤੀ ਨੇ) ਸਰੀਰ ਤੇ ਲਾਲ ਸਾੜ੍ਹੀ ਪਾਈ ਹੋਈ ਹੈ 10. ਫੇਰ ਆ ਖਲੋਤੇ ਹਨ, ਅੜ ਖਲੋਤੇ ਹਨ 11. ਸ਼ਸਤ੍ਰ ਪਾ ਕੇ 12. ਦੋ ਟੁਕੜੇ ਕਰਦੇ ਹਨ, ਦੋ ਟੁੱਕ ਕਰ ਦਿੰਦੇ ਹਨ 13. ਵੱਡੇ ਭਾਰੀ ਬ੍ਰਿਛ 14. ਤਰਖਾਣ ਅੱਡ ਅੱਡ ਰਖਦੇ ਜਾਂਦੇ ਹਨ 15. ਪੈਰ ਪਿੱਛੇ ਨਹੀਂ ਪਾਂਦਾ

ਚੰਡ ਕੇ ਬਾਨ ਲਗਿਓ ਮੁਖ ਦੈਤ ਕੇ
ਸ੍ਰਉਨ ਸਮੂਹ ਧਰਾਨ[1] ਪਰਿਓ ਹੈ ॥
ਮਾਨਹੁ ਰਾਹੁ[2] ਗ੍ਰਸਿਓ ਨਭ[3] ਭਾਨ[4] ਸੁ
ਸ੍ਰਉਨਤ ਕੋ ਅਤਿ ਬਉਨ[5] ਕਰਿਯੋ ਹੈ ॥੧੯੨॥
ਸਾਂਗ ਸੰਭਾਰ ਕਰੰ[6] ਬਲ ਧਾਰ ਕੈ
ਚੰਡ ਦਈ ਰਿਪ[7] ਭਾਲ[8] ਮੈ ਐਸੇ ॥
ਜੋਰ ਕੋ ਫੋਰ ਗਈ ਸਿਰ ਤ੍ਰਾਨ[9] ਕੋ
ਪਾਰ ਭਈ ਪਟ[10] ਫਾਰ ਅਨੈਸੇ[11] ॥
ਸ੍ਰਉਨ ਕੀ ਧਾਰ ਚਲੀ ਪਥ ਊਰਧ[12] ਸੋ
ਉਪਮਾ ਸੁ ਭਈ ਕਹੁ ਕੈਸੇ ॥
ਮਾਨੋ ਮਹੇਸ[13] ਕੋ ਤੀਸਰੇ ਨੈਨ ਕੀ
ਜੋਤ ਉਦੋਤ[14] ਭਈ ਖੁਲ ਤੈਸੇ ॥੧੯੩॥
ਦੈਤ ਨਿਕਾਸ[15] ਕੈ ਸਾਂਗ ਵਹੈ[16] ਬਲਿ
ਕੈ ਤਬ ਚੰਡ ਪ੍ਰਚੰਡ ਕੇ ਦੀਨੀ[17] ॥
ਜਾਇ ਲਗੇ ਤਿਹ ਕੇ ਮੁਖ ਮੈ ਬਹਿ
ਸ੍ਰਉਨ ਪਰਿਓ ਅਤਿ ਹੀ ਛਬਿ ਕੀਨੀ ॥
ਇਉ ਉਪਮਾ ਉਪਜੀ ਮਨ ਮੈ ਕਵਿ
ਨੇ ਇਹ ਭਾਂਤ ਸੋਈ ਕਹਿ ਦੀਨੀ ॥
ਮਾਨਹੁ ਸਿੰਗਲਦੀਪ[18] ਕੀ ਨਾਰ
ਗਰੇ[19] ਮੈ ਤੰਬੋਰ[20] ਕੀ ਪੀਕ ਨਵੀਨੀ ॥੧੯੪॥

ਸ੍ਵੈਯਾ ॥

ਜੁੱਧ ਨਿਸੁੰਭ ਕਰਿਓ ਅਤਿ ਹੀ ਜਸ

---

1. ਧਰਤੀ ਤੇ 2. ਰਾਹੂ ਪੁਰਾਣਾਂ ਅਨੁਸਾਰ ਇਕ ਦਾਨਵ ਜਿਸ ਨੇ ਭੇਸ ਵਟਾ ਕੇ ਅੰਮ੍ਰਿਤ ਮੰਥਣ ਵੇਲੇ ਦੇਵਤਿਆਂ ਦੀ ਸਫ਼ ਵਿਚ ਬਹਿ ਕੇ ਅੰਮ੍ਰਿਤ ਪੀ ਲਿਆ 3. ਆਕਾਸ਼ 4. ਸੂਰਜ 5. ਕੈ, ਉਲਟੀਆਂ ਕਰਨਾ (ਮਾਨੋਂ ਰਾਹੂ ਨੇ ਆਕਾਸ਼ ਦੇ ਸੂਰਜ ਨੂੰ ਗ੍ਰੱਸ ਲਿਆ ਹੈ ਤੇ ਉਹ ਮੂੰਹੋਂ ਲਹੂ ਦੀਆਂ ਕੈਆਂ ਕਰਦਾ ਹੈ) 6. ਹੱਥ ਵਿਚ 7. ਖੋਭ ਦਿੱਤੀ 8. ਮੱਥੇ ਵਿਚ 9. ਕਵੱਚ, ਸੰਜੋਅ (ਨੂੰ ਚੀਰ ਕੇ ਪਾਰ ਨਿਕਲ ਗਈ) 10. ਪਰਦੇ ਪਾੜ ਕੇ 11. ਬਿਨਾਂ ਜਤਨ, ਸਹਜੇ ਹੀ 12. ਉਤਾਂਹ ਨੂੰ 13. ਸ਼ਿਵਜੀ ਦੇ ਤੀਜੇ ਨੇਤ੍ਰ (ਸ਼ਿਵਨੇਤ੍ਰ) 14. ਪ੍ਰਕਾਸ਼ਮਾਨ ਹੋਈ 15. ਕੱਢ ਕੇ 16. ਓਹੀ ਬਰਛੀ 17. ਮਾਰੀ 18. ਲੰਕਾ ਦੀ ਪਦਮਨੀ 19. ਗਲੇ ਵਿਚ 20. ਪਾਨ ਦੀ ਥੁੱਕ

ਇਆ ਛਬਿ[1] ਕੋ ਕਬਿ ਕੋ ਬਰਨੈ ॥
ਨਹਿ ਭੀਖਮ[2] ਦ੍ਰੋਣਿ[3] ਕ੍ਰਿਪਾ[4] ਅਰ ਦ੍ਰੋਣਜ[5]
ਭੀਮ ਨ ਅਰਜਨ ਅਉ ਕਰਨੈ[6] ॥
ਬਹੁ ਦਾਨਵ ਕੇ ਤਨ ਸ੍ਰਉਨ ਕੀ ਧਾਰ
ਛੁਟੀ ਸੁ ਲਗੇ ਸਰ[7] ਕੇ ਫਰ ਨੈ ॥
ਜਨੁ ਰਾਤ ਕੇ ਦੂਰਿ ਬਿਭਾਸ[8] ਦਸੋ ਦਿਸ
ਫੈਲ ਚਲੀ ਰਵਿਕੀ[9] ਕਿਰਨੈ ॥੧੯੫॥
ਚੰਡ ਲੈ ਚਕ੍ਰ ਧਸੀ ਰਨ ਮੈ ਰਿਸ
ਕ੍ਰੁਧ ਕੀਯੋ ਬਹੁ ਦਾਨਵ ਮਾਰੇ ॥
ਫੇਰਿ ਗਦਾ ਗਹਿ[10] ਕੈ ਲਹਿ[11] ਕੈ ਚਹਿ[12]
ਕੈ ਰਿਪ[13] ਸੈਨ ਹਤੀ ਲਲਕਾਰੇ ॥
ਲੈ ਕਰ ਖੱਗ ਅਦੱਗ[14] ਮਹਾ ਸਿਰ
ਦੈਤਨ ਕੇ ਬਹੁ ਭੂ[15] ਪਰ ਝਾਰੇ ॥
ਰਾਮ ਕੇ ਜੁਧ ਸਮੈ ਹਨੂਮਾਨ ਜੁ
ਆਨ[16] ਮਨੋ ਗਰੂਏ[17] ਗਿਰ ਡਾਰੇ ॥੧੯੬॥
ਦਾਨਵ ਏਕ ਬਡੋ ਬਲਵਾਨ
ਕ੍ਰਿਪਾਨ ਲੈ ਪਾਨ[18] ਹਕਾਰ[19] ਕੈ ਧਾਇਓ ॥
ਕਾਢਕੈ ਖੱਗੁ ਸੁ ਚੰਡਕਾ ਮਿਆਨ ਤੇ
ਤਾ ਤਨ ਬੀਚ ਭਲੇ ਬਰ[20] ਲਾਇਓ ॥
ਟੂਟ ਪਰਿਓ ਸਿਰ ਵਾ[21] ਧਰ ਤੇ ਜਸ
ਇਆ[22] ਛਬਿਕੋ ਕਵਿ ਕੇ ਮਨ ਆਇਓ ॥

---

1. ਅਜੇਹੀ ਸੁੰਦਰਤਾ ਦਾ ਜਸ ਕਿਹੜਾ ਕਵੀ ਵਰਣਨ ਕਰੇ 2. ਭੀਸ਼ਮ ਪਿਤਾਮਾ 3. ਦ੍ਰੋਣਾਚਾਰਜ 4. ਕ੍ਰਿਪਾਚਾਰਜ 5. ਦ੍ਰੋਣਾ ਦਾ ਪੁੱਤਰ, ਅਸ਼ਥਾਮਾ, ਦ੍ਰੋਣਾਚਾਰਯ 6. ਕਰਣ, ਕੁੰਤੀ ਦੇ ਉਦਰ ਤੋਂ ਸੂਰਜ ਦਾ ਪੁੱਤਰ, ਜਿਸ ਦਾ ਨਾਮ 'ਵਸੁਸ਼ੇਣ' ਸੀ 7. ਤੀਰ ਦੀ ਨੋਕ, ਤੀਰ ਦੀ ਮੁਖੀ 8. ਚਮਕ, ਪ੍ਰਕਾਸ਼ 9. ਸੂਰਜ ਦੀਆਂ ਕਿਰਨਾਂ 10. ਫੜ ਕੇ 11. ਵੇਖ ਕੇ 12. ਚਾਹ ਕੇ 13. ਦੁਸ਼ਮਣ ਦੀ ਫ਼ੌਜ 14. ਚਮਕਦਾ, ਪ੍ਰਕਾਸ਼ ਵਾਲਾ 15. ਧਰਤੀ ਉੱਤੇ ਝਾੜ ਸੁੱਟੇ 16. ਆਨ ਡਾਰੇ=ਲਿਆ ਸੁੱਟੇ 17. ਵੱਡੇ ਵੱਡੇ ਭਾਰੀ ਪਹਾੜ 18. ਹੱਥ ਵਿਚ 19. ਲਲਕਾਰਦਾ ਹੋਇਆ ਵਧਿਆ, ਲਲਕਾਰਦੇ ਹੋਏ ਨੇ ਧਾਵਾ ਕੀਤਾ 20. ਬੜੇ ਜ਼ੋਰ ਨਾਲ 21. ਉਹਦਾ ਸਿਰ ਧਰਤੀ ਤੇ ਡਿੱਗ ਪਿਆ 22. ਇਸ ਸ਼ੋਭਾ ਦਾ ਜਸ

ਊਚ ਧਰਾਧਰ[1] ਊਪਰ ਤੇ ਗਿਰਿਓ
ਕਾਕ[2] ਕਰਾਲ ਭੁਜੰਗਮ ਖਾਇਓ ॥੧੯੭॥

ਸ੍ਵੈਯਾ ॥

ਬੀਰ ਨਿਸੁੰਭ ਕੋ ਦੈਤ ਬਲੀ ਇਕ
ਪ੍ਰੇਰ ਤੁਰੰਗ[3] ਗਇਓ ਰਨ ਸਾਮੁਹਿ[4] ॥
ਦੇਖਤ ਧੀਰਜ ਨਾਹਿ ਰਹੇ ਅਬਿ[5] ਕੋ
ਸਮਰੱਥ ਹੈ ਬਿਕ੍ਰਮ[6] ਜਾ ਮਹਿ ॥
ਚੰਡ ਲੈ ਪਾਨ ਕ੍ਰਿਪਾਨ ਹਨੇ ਅਰਿ
ਫੇਰਿ ਦਈ ਸਿਰ[7] ਦਾਨਵ ਤਾ ਮਹਿ ॥
ਮੁੰਡਹਿ[8] ਤੁੰਡਹਿ[9] ਰੁੰਡਹਿ[10] ਚੀਰ
ਪਲਾਨ[11] ਕਿਕਾਨ[12] ਧਸੀ ਬਸੁਧਾ[13] ਮਹਿ ॥੧੯੮॥
ਇਉ ਜਬ ਦੈਤ ਹਤਿਓ ਬਰਚੰਡ ਸੁ
ਅਉਰ ਚਲਿਓ ਰਨ ਮੱਧਿ ਪਚਾਰੇ[14] ॥
ਕੇਹਿਰ ਕੇ ਸਮੁਹਾਇ[15] ਰਿਸਾਇਕੈ
ਧਾਇਕੈ ਘਾਇ ਦੁ ਤੀਨਕ[16] ਝਾਰੇ ॥
ਚੰਡ ਲਈ ਕਰਵਾਰ ਸੰਭਾਰ
ਹਕਾਰਕੈ ਸੀਬ[17] ਦਈ ਬਲੁ ਧਾਰੇ ॥
ਜਾਇ ਪਰਿਓ ਸਿਰ ਦੂਰ[18] ਪਰਾਇ
ਜਿਉ ਤੂਟਤ ਅੰਬ ਬਯਾਰ[19] ਕੇ ਮਾਰੇ ॥੧੯੯॥
ਜਾਨ ਨਿਦਾਨ[20] ਕੋ ਜੁੱਧ ਬਨਿਓ ਰਨ
ਦੈਤ ਸਮੂਹ ਸਬੈ ਉਠਿ ਧਾਏ ॥
ਸਾਰ[21] ਸੋ ਸਾਰ ਕੀ ਮਾਰ ਮਚੀ
ਤਬ ਕਾਇਰ ਛਾਡਕੈ ਖੇਤ ਪਰਾਏ[22] ॥

---

1. (ਉੱਚੇ) ਪਹਾੜ ਉਤੋਂ 2. ਕਾਂ (ਭਿਆਨਕ ਸੱਪ ਦਾ ਖਾਧਾ, ਚਿੱਥਿਆ ਹੋਇਆ) 3. ਘੋੜਾ (ਨਸਾ ਕੇ) 4. ਅੱਗੇ, ਅਗਾਂਹ ਵਧਿਆ 5. ਹੁਣ ਕਿਸ ਨੂੰ ਸਮਰੱਥਾ ਹੈ? 6. ਪੈਰ ਰਖਣ ਦੀ, ਡਗ ਭਰਨ ਦੀ 7. ਦੈਂਤ ਦੇ ਸਿਰ ਵਿਚ 8. ਸਿਰ ਵਿਚੋਂ 9. ਮੂੰਹ ਵਿਚੋਂ 10. ਧੜ ਵਿਚੋਂ 11. ਪਲਾਨਾ, ਕਾਠੀ 12. ਘੋੜਾ 13. ਪ੍ਰਿਥਵੀ 14. ਲਲਕਾਰਦਾ ਹੋਇਆ 15. ਸਾਹਮਣੇ 16. ਦੋ ਤਿੰਨ ਜਖ਼ਮ ਲਾਏ 17. ਸਿਰ ਤੇ ਮਾਰੀ 18. ਦੂਰ ਪਰਾਂ, ਦੂਰ ਸਾਹਮਣੇ 19. ਪਵਨ ਦੇ ਝੁਲਣ ਨਾਲ, ਅੰਨ੍ਹੇਰੀ ਨਾਲ 20. ਅੰਤ ਨੂੰ, ਓੜਕ 21. ਲੋਹੇ ਨਾਲ ਲੋਹਾ ਖ਼ੂਬ ਖੜਕਿਆ 22. ਨੱਸ ਗਏ

ਚੰਡ ਕੇ ਖੱਗ ਗਦਾ ਲਗ ਦਾਨਵ
ਰੰਚਕ[1] ਰੰਚਕ ਹੁਇ ਤਨ ਆਏ ॥
ਮੂੰਗਰ[2] ਲਾਇ[3] ਹਲਾਇ ਮਨੋ
ਤਰੁ ਕਰੁਕਾਛੀ[4] ਨੈ ਪੇਡ[5] ਤੇ ਤੂਤ ਗਿਰਾਏ ॥੨੦੦॥

ਸ੍ਵੈਯਾ ॥

ਪੇਖ ਚਮੂੰ ਬਹੁ ਦੈਤਨ ਕੀ ਪੁਨਿ
ਚੰਡਕਾ ਆਪਨੇ ਸਸਤ੍ਰ ਸੰਭਾਰੇ ॥
ਬੀਰਨ ਕੇ ਤਨ ਚੀਰ ਪਟੀਰ[6] ਸੇ
ਦੈਤ ਹਕਾਰ ਪਛਾਰ ਸੰਘਾਰੇ ॥
ਘਾਉ ਲਗੇ ਤਿਨ ਕੇ ਰਨ ਭੂਮ ਮੈ
ਟੂਟ ਪਰੇ ਧਰ ਤੇ ਸਿਰ ਨਿਆਰੇ[7] ॥
ਜੁੱਧ ਸਮੈ ਸੁਤ[8] ਭਾਨ ਮਨੋ ਸਸ[9]
ਕੇ ਸਭ ਟੂਕ ਜੁਦੇ ਕਰ ਡਾਰੇ ॥੨੦੧॥

ਸ੍ਵੈਯਾ ॥

ਚੰਡ ਪ੍ਰਚੰਡ ਤਬੈ ਬਲ ਧਾਰ
ਸੰਭਾਰ ਲਈ ਕਰਵਾਰ ਕਰੀ[10] ਕਰ[11] ॥
ਕੋਪ ਦਈ ਅਨਿ ਸੁੰਭ ਕੇ ਸੀਸ ਬਹੀ
ਇਹ ਭਾਂਤ ਰਹੀ ਤਰਵਾਤਰ[12] ॥
ਕਉਨ ਸਰਾਹ[13] ਕਰੈ ਕਹਿ ਤਾ ਛਿਨ
ਸੋ ਬਿਬ[14] ਹੋਇ ਪਰੇ ਧਰਨੀ ਪਰ ॥
ਮਾਨਹੁ ਸਾਰ[15] ਕੀ ਤਾਰ ਲੈ ਹਾਥ
ਚਲਾਈ ਹੈ ਸਾਬਨ ਕੋ ਸਬੁਨੀਗਰ[16] ॥੨੦੨॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰ ਉਕਤ ਬਿਲਾਸ ਨਿਸੁੰਭ ਬਧਹਿ ਖਸਟਮੋ[17] ਧਿਆਇ ॥੬॥

---

1. ਟੋਟੇ ਟੋਟੇ 2. ਮੂੰਗਰ, ਮੂਹਲਾ, ਮੂਸਲ 3. ਮਾਰ ਮਾਰ ਕੇ ਹਲਾ ਦਿੱਤੇ 4. ਤਰਖਾਣ ਨੇ 5. ਰੁੱਖ ਤੋਂ ਤੂਤ ਝਾੜੇ ਹੋਣ 6. ਚੰਦਨ ਵਾਂਗ 7. ਅੱਡਰੇ ਅੱਡਰੇ 8. ਸੂਰਜ ਦਾ ਪੁੱਤਰ, ਸਨਿਚਰ, ਛਨਿਛਰ 9. ਚੰਨ ਦੇ ਟੁਕੜੇ ਜਿਵੇਂ ਅੱਡ ਅੱਡ ਕਰ ਦਿੱਤੇ 10. ਕੜੀ, ਪੱਕੀ 11. ਹੱਥ ਵਿਚ 12. ਪੈਰ ਦੇ ਥੱਲੇ, ਤਲੇ ਹੇਠ (ਪੈਰ ਦੇ ਤਲੇ ਤਕ ਹੇਠ ਧੱਸ ਗਈ) 13. ਸਰਾਹਨਾ, ਸ਼ਲਾਘਾ 14. ਦੋ ਟੋਟੇ ਹੋ ਕੇ 15. ਲੋਹੇ ਦੀ ਤਾਰ 16. ਸਬੂਣੀਆ, (ਮਾਨੋਂ ਸਾਬੂਣ ਬਣਾਉਣ ਵਾਲੇ ਨੇ ਹੱਥ ਵਿਚ ਲੋਹੇ ਦੀ ਤਾਰ ਲੈ ਕੇ ਸਾਬਣ ਦੇ ਭਿੱਕੇ ਵਿਚ ਫੇਰ ਦਿੱਤੀ ਹੋਵੇ) 17. ਛੇਵਾਂ, ਛੀਵਾਂ

ਦੋਹਰਾ ॥

ਜਬ ਨਿਸੁੰਭ ਰਨ ਮਾਰਿਓ ਦੇਵੀ ਇਹ ਪਰਕਾਰ ॥
ਭਾਜ ਦੈਤ ਇਕ ਸੁੰਭ ਪੈ ਗਇਓ ਤਰੰਗਮ[1] ਡਾਰਿ ॥੨੦੩॥
ਆਨ ਸੁੰਭ ਪੈ ਤਿਨ ਕਹੀ ਸਕਲ ਜੁੱਧ ਕੀ ਬਾਤ ॥
ਤਬ ਭਾਜੇ ਦਾਨਵ ਸਭੈ ਮਾਰ ਲਇਓ ਤੁਅ[2] ਭ੍ਰਾਤ ॥੨੦੪॥

ਸ੍ਵੈਯਾ ॥

ਸੁੰਭ ਨਿਸੁੰਭ ਹਨਿਓ ਸੁਨਿ ਕੈ
ਬਰ ਬੀਰਨ ਕੇ ਚਿਤ ਛੋਭ[3] ਸਮਾਇਓ ॥
ਸਾਜ ਚੜਿਓ ਗਜ ਬਾਜ ਸਮਾਜ ਕੈ
ਦਾਨਵ ਪੁੰਜ[4] ਲੀਏ ਰਨ ਆਇਓ ॥
ਭੂਮ ਭਇਆਨਕ ਲੋਥ ਪਰੀ ਲਖਿ[5]
ਸ੍ਰਉਨ ਸਮੂਹ ਮਹਾਂ ਬਿਸਮਾਇਓ[6] ॥
ਮਾਨਹੁ ਸਾਰਸੁਤੀ ਉਮਡੀ ਜਲ
ਸਾਗਰ ਕੇ ਮਿਲਿਬੇ ਕਹੁ ਧਾਇਓ ॥੨੦੫॥

ਸ੍ਵੈਯਾ ॥

ਚੰਡਿ[7] ਪ੍ਰਚੰਡਿ ਸੁ ਕੇਹਰਿ ਕਾਲਕਾ
ਅਉਸਕਤੀ ਮਿਲਿ ਜੁੱਧ ਕਰਿਓ ਹੈ ॥
ਦਾਨਵ ਸੈਨ ਹਤੀ ਇਹਨੂੰ ਸਭ
ਇਉ ਕਹਿਕੈ ਮਨ ਕੋਪ ਭਰਿਓ ਹੈ ॥
ਬੰਧਕ[8] ਬੰਧ[9] ਪਰਿਓ ਅਵਲੋਕ[10] ਕੈ
ਸੋਕ[11] ਕੈ ਪਾਇ ਨ[12] ਆਗੈ ਧਰਿਓ ਹੈ ॥
ਧਾਇ[13] ਸਕਿਓ ਨ ਭਇਯੋ[14] ਭਇ ਭੀਤਹਿ
ਚੀਤਹਿ ਮਾਨਹੁ[15] ਲੰਗ ਪਰਿਓ ਹੈ ॥੨੦੬॥

---

1. ਘੋੜਾ ਦੌੜਾ ਕੇ 2. ਤੇਰਾ ਭਰਾ 3. ਘਬਰਾਹਟ, ਕ੍ਰੋਧ 4. ਟੋਲੇ 5. ਵੇਖ ਕੇ 6. ਹੈਰਾਨ ਹੋਇਆ 7. ਬਲਵਾਨ ਦੁਰਗਾ ਸ਼ੇਰ ਸਮੇਤ, ਕਾਲੀ ਦੇਵੀ ਅਤੇ ਦੇਂਵਤਿਆਂ ਦੀਆਂ ਇਸਤ੍ਰੀਆਂ (ਸ਼ਕਤੀ) ਨੇ ਮਿਲ ਕੇ ਯੁੱਧ ਕੀਤਾ ਹੈ 8. ਬਧਕ, ਸ਼ਿਕਾਰੀ, ਹਿੰਸਕ 9. ਬੰਨ੍ਹਿਆ ਪਿਆ, ਬੱਧਾ ਹੋਇਆ, ਮਰਿਆ ਪਿਆ 10. ਵੇਖ ਕੇ 11. ਸ਼ੋਕ ਨਾਲ, ਚਿੰਤਾ ਕਾਰਣ 12. ਪੈਰ ਅੱਗੇ ਨਹੀਂ ਧਰਦਾ 13. ਦੌੜ ਨਾ ਸਕਿਆ 14. ਦਿਲ ਵਿਚ ਡਰ ਪੈਦਾ ਹੋਇਆ 15. ਮਾਨੋ ਲੰਙਾ ਹੋ ਗਿਆ ਹੈ

ਸ੍ਵੈਯਾ ॥
ਫੇਰਿ ਕਹਿਓ ਦਲ ਕੋ ਜਬ ਸੁੰਭ
ਸੁ[1] ਮਾਨਿ ਚਲੇ ਤਬ ਦੈਤ ਘਨੇ ॥
ਗਜ ਰਾਜ ਸੁ ਬਾਜਨ[2] ਕੇ ਅਸਵਾਰ
ਰਥੀ ਰਥੁ ਪਾਇਕ[3] ਕਉਨ ਗਨੇ ॥
ਤਹਾਂ ਘੇਰ ਲਈ ਚਹੂੰ ਓਰ ਤੇ
ਚੰਡ ਮਹਾਂ ਤਿਹਕੇ ਤਨ ਦੀਹ[4] ਬਨੇ ॥
ਮਨੋ[5] ਭਾਨ ਕੋ ਛਾਇ ਲਇਓ ਉਮੰਡੇ
ਘਨਘੋਰ[6] ਘਮੰਡ ਘਟਾ[7] ਨਿਸ ਨੇ ॥੨੦੭॥

ਦੋਹਰਾ ॥
ਚਹੂੰ ਓਰ ਘੇਰੋ ਪਰਿਓ ਤਬੈ ਚੰਡ ਇਹ ਕੀਨ ॥
ਕਾਲੀ ਸੋ ਹਸਿ ਤਿਨ ਕਹੀ ਨੈਨ[8] ਸੈਨ[9] ਕਰਿ ਦੀਨ ॥੨੦੮॥

ਕਬਿਤੁ ॥
ਕੇਤੇ ਮਾਰ ਡਾਰੇ ਅਉਰ ਕੇਤਕ ਚਬਾਇ ਡਾਰੇ
ਕੇਤਕ ਬਗਾਇ[10] ਡਾਰੇ ਕਾਲੀ ਕੋਪ ਤਬ ਹੀ ॥
ਬਾਜ[11] ਗਜ ਭਾਰੇ ਤੇਤੋ[12] ਨਖਨ[13] ਸੌਂ ਫਾਰ ਡਾਰੇ[14]
ਐਸੋ ਰਨ ਭੈਕਰ[15] ਨ ਭਇਓ ਆਗੇ ਕਬ ਹੀ ॥
ਭਾਗੇ ਬਹੁ ਬੀਰ ਕਾਹੂ ਸੁਧ ਨ ਰਹੀ ਸਰੀਰ
ਹਾਲ ਚਾਲ[16] ਪਰੀ ਮਰੇ ਆਪਸ ਮੈਂ ਦਬਹੀ ॥
ਪੇਖ ਸੁਰਰਾਇ[17] ਮਨ ਹਰਖ[18] ਬਢਾਇ ਸੁਰ[19]
ਪੂੰਜਨ ਬੁਲਾਇ ਕਰੈ ਜੈ ਜੈ ਕਰ ਸਬਹੀ ॥੨੦੯॥

ਕਬਿਤੁ ॥
ਕ੍ਰੋਧਮਾਨ ਭਇਓ ਕਹਿਓ ਰਾਜਾ ਸਭ ਦੈਤਨ ਕੇ

---

1. ਉਹ ਮੰਨ ਕੇ 2. ਘੋੜ ਸਵਾਰ, ਘੋੜ-ਚੜ੍ਹੇ 3. ਪੈਦਲ 4. ਉੱਚੇ ਲੰਮੇ 5. ਮਾਨੋ ਸੂਰਜ ਨੂੰ ਢੱਕ ਲਿਆ ਹੋਵੇ 6. ਉਮਡਦੇ ਗੱਜਦੇ ਬੱਦਲਾਂ 7. ਰਾਤ ਦੀ ਘਟਾ ਨੇ 8. ਅੱਖਾਂ ਨਾਲ ਸੈਨਤ ਕੀਤੀ 9. ਕਿ ਇਨ੍ਹਾਂ ਨੂੰ ਮਾਰ ਦੇਈਏ 10. ਵਗਾਹ ਮਾਰੇ, ਪਰਾਂ ਸੁੱਟੇ 11. ਘੋੜੇ ਤੇ ਹਾਥੀ 12. ਉਨ੍ਹਾਂ ਨੂੰ, ਉਹ ਸਾਰੇ 13. ਨਹੁੰਆਂ ਨਾਲ 14. ਪਾੜ ਸੁੱਟੇ 15. ਭਯੰਕਰ, ਡਰਾਉਣਾ 16. ਹਲ ਚਲ ਮੱਚ ਗਈ 17. ਦੇਵਤਿਆਂ ਦਾ ਰਾਜਾ, ਇੰਦ੍ਰ 18. ਖ਼ੁਸ਼ੀ (ਮਨ ਵਿਚ ਵਧੇਰੇ, ਪ੍ਰਸੰਨ ਹੋ ਕੇ) 19. ਦੇਵਤਿਆਂ ਦੇ ਟੋਲੇ ਨੂੰ

ਐਸੋ ਜੁੱਧੁ ਕੀਨੋ ਕਾਲੀ ਡਾਰਿਓ ਬੀਰ ਮਾਰ ਕੈ ॥
ਬਲ ਕੋ ਸੰਭਾਰ ਕਰ ਲੀਨੀ ਕਰਵਾਰ ਢਾਰ
ਪੈਠੋ ਰਨ ਮਧਿ ਮਾਰਿ ਮਾਰਿ ਇਉ ਉਚਾਰ ਕੈ ॥
ਸਾਥ ਭਏ ਸੁੰਭ ਕੇ ਸੁ ਮਹਾਂਬੀਰ ਧੀਰ ਜੋਧੇ
ਲੀਨੇ ਹਥਿਆਰ ਆਪ ਆਪਨੇ ਸੰਭਾਰ ਕੈ ॥
ਐਸੇ ਚਲੇ ਦਾਨੋ ਰਵਿ[1] ਮੰਡਲ ਛਪਾਨੋ ਮਾਨੋ
ਸਲਭ[2] ਉਡਾਨੋ ਪੁੰਜ ਪੰਖਨ ਸੁਧਾਰ ਕੈ ॥੨੧੦॥

ਸ੍ਵੈਯਾ ॥

ਦਾਨਵ ਸੈਨ ਲਖੈ ਬਲਵਾਨ ਸੁ
ਬਾਹਨਿ[3] ਚੰਡਿ ਪ੍ਰਚੰਡਿ ਭ੍ਰਮਾਨੋ[4] ॥
ਚਕ੍ਰ ਅਲਾਤ[5] ਕੀ ਬਾਤ ਬਘੂਰਨ[6]
ਛਤ੍ਰ ਨਹੀ ਸਮ ਅਉ ਖਰਸਾਨੋ[7] ॥
ਤਾਰਨ[8] ਮਾਹਿ ਸੁ ਐਸੋ ਫਿਰਓ ਜਲ[9]
ਭਉਰ ਨਹੀ ਸਰ[10] ਤਾਹਿ ਬਖਾਨੋ ॥
ਅਉਰ ਨਹੀ ਉਪਮਾ ਉਪਜੈ ਸੁ
ਦੁਹੂੰ[11] ਰੁਖੁ ਕੇਹਰਿ ਕੈ ਮੁਖਿ ਮਾਨੋ ॥੨੧੧॥
ਜੁੱਧੁ ਮਹਾਂ ਅਸੁਰੰਗਨਿ[12] ਸਾਥਿ
ਭਇਓ ਤਬ ਚੰਡ ਪ੍ਰਚੰਡਹਿ ਭਾਰੀ ॥
ਸੈਨ ਅਪਾਰ ਹਕਾਰ ਸੁਧਾਰ[13]
ਬਿਦਾਰ ਸੰਘਾਰ ਦਈ ਰਨ[14] ਕਾਰੀ ॥
ਖੇਤ[15] ਭਇਓ ਤਹਾ ਚਾਰ[16] ਸਉ ਕੋਸ
ਲਉ ਸੋ ਉਪਮਾ ਕਵਿ ਦੇਖਿ ਬਿਚਾਰੀ ॥
ਪੂਰਨ ਏਕ ਘਰੀ[17] ਨ ਪਰੀ ਜਿ

---

1. ਸੂਰਜ ਮੰਡਲ ਨੂੰ ਛੁਪਾਉਣ 2. ਭਮੱਕੜ, ਟਿੱਡ, ਆਹਣ 3. ਸਵਾਰੀ, (ਸ਼ੇਰ) 4. ਭੁਆਇਆ 5. ਆਲਾਤ ਚਕ੍ਰ, ਅੱਗ ਦਾ ਗੋਲ ਚਕ੍ਰ 6. ਬਘੂਰਾ, ਵਾਉਵਰੋਲਾ 7. ਵੱਡਾ ਸਾਨ ਜਿਸ ਉੱਪਰ ਸ਼ਸਤ੍ਰ ਤੇਜ਼ਧਾਰ ਕੀਤੇ ਜਾਂਦੇ ਹਨ 8. ਜੰਗ ਵਿਚ 9. ਘੁੰਮਣਘੇਰੀ 10. ਸਮਾਨ, ਬਰਾਬਰ 11. ਦੋਵੇਂ ਪਾਸੇ, ਮਾਨੋਂ ਸ਼ੇਰ ਦੇ ਦੋਵੇਂ ਪਾਸੇ ਮੂੰਹ ਹਨ 12. ਰਾਕਸ਼ਾਂ ਦੀ ਸੈਨਾ 13. ਚੰਗੀ ਤਰ੍ਹਾਂ ਹਟਾ ਹਟਾ ਮਾਰ ਦਿੱਤੇ 14. ਜੰਗ ਵਿਚ ਕਾਲੀ ਦੇਵੀ ਨੇ 15. ਜੁੱਧ ਹੋਇਆ ਉਥੇ 16. ਚਾਰ ਸੌ ਕੋਹਾਂ ਤਕ 17. ਘੜੀ ਨ ਗੁਜ਼ਰੀ

ਗਿਰੇ ਧਰ[1] ਪੈ ਬਰ[2] ਜਿਉ ਪਤਿ[3] ਝਾਰੀ ॥੨੧੨॥
ਮਾਰ ਚਮੂੰ ਚਤਰੰਗ ਲਈ ਤਬ
ਲੀਨੋ ਹੈ ਸੁੰਭ ਚਮੁੰਡ ਕੋ ਆਗਾ[4] ॥
ਚਾਲ[5] ਪਰਿਓ ਅਵਨੀ[6] ਸਿਗਰੀ[7] ਹਰਿ[8]
ਜੂ ਹਰਿ[9] ਆਸਨਿ ਤੇ ਉਠ ਭਾਗਾ ॥
ਸੂਖ[10] ਗਇਓ ਤ੍ਰਸਕੈ[11] ਹਰਿ[12] ਹਾਰਿ ਸੁ
ਸੰਕਤਿ[13] ਅੰਕ ਮਹਾਂ[14] ਭਇਓ ਜਾਗਾ ॥
ਲਾਗ ਰਹਿਓ ਲਪਟਾਇ ਗਰੇ[15] ਮਧਿ
ਮਾਨਹੁ ਮੁੰਡ[16] ਕੀ ਮਾਲ ਕੋ ਤਾਗਾ ॥੨੧੩॥

ਸ੍ਵੈਯਾ ॥

ਚੰਡਿਕੈ ਸਾਮੁਹਿ ਆਇ ਕੈ ਸੁੰਭ
ਕਹਿਓ ਮੁਖਿ ਸੋਇ ਹਮੈ ਸਭ ਜਾਨੀ ॥
ਕਾਲੀ ਸਮੇਤ ਸਭੈ ਸਕਤੀ[17] ਮਿਲਿ
ਦੀਨੋ ਖਪਾਇ[18] ਸਭੈ ਦਲੁ[19] ਬਾਨੀ ॥
ਚੰਡ ਕਹਿਓ ਮੁਖ ਤੇ ਉਨ ਕੋ ਤੇਊ[20]
ਤਾ ਛਿਨ[21] ਗਉਰ[22] ਕੇ ਮੱਧਿ ਸਮਾਨੀ ॥
ਜਿਉ ਸਰਤਾ ਕੇ ਪ੍ਰਵਾਹ ਕੇ ਬੀਚ
ਮਿਲੈ ਬਰਖਾ ਬਹੁ ਬੂੰਦਨ ਪਾਨੀ ॥੨੧੪॥
ਕੈ ਬਲਿ ਚੰਡਿ ਮਹਾ ਰਨ ਮੱਧਿ ਸੁ
ਲੈ ਜਮਦਾੜ[23] ਕੀ ਤਾ ਪਰਿ ਲਾਈ ॥
ਬੈਠ ਗਈ ਅਰਿ[24] ਕੇ ਉਰ ਮੈ ਤਿਹ[25]

---

1. ਧਰਤੀ ਉੱਤੇ 2. ਬਲਵਾਨ (ਰਾਕਸ਼) 3. ਪਤਝੜ ਵਾਂਗ 4. ਅੱਗਾ, ਅਗਲਾ ਭਾਗ 5. ਚਲ ਪਈ 6. ਧਰਤੀ 7. ਸਗਰੀ, ਸਾਰੀ 8-9. ਸ਼ਿਵ ਜੀ ਜਿਵੇਂ ਸ਼ੇਰ ਦੇ ਆਸਣ ਤੋਂ ਉਠ ਕੇ ਨਸਿਆ ਹੋਵੇ 10. ਸੁਕ ਗਿਆ 11. ਡਰ ਕੇ 12. ਸੱਪਾਂ ਦਾ ਹਾਰ, ਗਲ ਵਿਚ ਪਈ ਸੱਪਾਂ ਦੀ ਮਾਲਾ 13. ਡਰਿਆ ਹੋਇਆ 14. ਮਹਾਂਦੇਵ, ਸ਼ਿਵ (ਜਾਗ ਪਿਆ) 15. ਗਲ ਵਿਚ 16. ਸਿਰਾਂ ਦੀ ਮਾਲਾ 17. ਦੇਵਤਿਆਂ ਦੀਆਂ ਇਸਤ੍ਰੀਆਂ 18. ਮਾਰ ਖਪਾ ਦਿੱਤੇ 19. ਬਾਣਾਂ ਵਾਲੇ ਦਲ 20. ਉਹ ਸਾਰੀਆਂ 21. ਉਸੇ ਪਲ, ਉਸੇ ਵੇਲੇ 22. ਗੋਰੀ (ਪਾਰਬਤੀ) ਦੇ ਅੰਤ੍ਰ ਭੂਤ ਹੋ ਗਈਆਂ, ਗੋਰੀ ਵਿਚ ਸਮਾ ਗਈਆਂ 23. ਕਟਾਰੀ 24. ਦੁਸ਼ਮਣ ਦੀ ਛਾਤੀ ਵਿਚ 25. ਉਸ ਵਿਚੋਂ ਵਗੇ ਲਹੂ ਨਾਲ

ਸ੍ਰਉਨਤ ਜੁਗਨਿ[1] ਪੂਰ[2] ਅਘਾਈ ॥
ਦੀਰਘ[3] ਜੁੱਧ ਬਿਲੋਕ[4] ਕੈ ਬੁਧ
ਕਵੀਸ੍ਵਰ ਕੇ ਮਨ ਮੈ ਇਹ ਆਈ ॥
ਲੋਥ ਪੈ ਲੋਥ ਗਈ ਪਰ ਇਉ ਸੁ
ਮਨੋ[5] ਸੁਰ ਲੋਗ ਕੀ ਸੀਢੀ ਬਨਾਈ ॥੨੧੫॥
ਸੁੰਭ ਚਮੂੰ ਸੰਗ ਚੰਡਕਾ ਕ੍ਰੋਧ ਕੈ
ਜੁੱਧ ਅਨੇਕਨਿ ਵਾਰ ਮਚਿਓ ਹੈ ॥
ਜੰਬੁਕ[6] ਜੁੱਗਨ[7] ਗ੍ਰਿੱਝ ਮਜੂਰ[8]
ਰਕਤ੍ਰ[9] ਕੀ ਕੀਚ ਮੈਂ ਈਸ[10] ਨਚਿਓ ਹੈ ॥
ਲੁੱਥ ਪੈ ਲੁੱਥ[11] ਸੁ ਭੀਤੈ[12] ਭਈ ਸਿਤ[13]
ਗੂਦ ਅਉ ਮੇਦ[14] ਲੈ ਤਾਹਿ ਗਚਿਓ[15] ਹੈ ॥
ਭਉਨ[16] ਰੰਗੀਨ ਬਸਾਇ ਮਨੋ
ਕਰਿਮਾਵਿਸ[17] ਚਿਤ੍ਰ[18] ਬਚਿਤ੍ਰ ਰਚਿਓ ਹੈ ॥੨੧੬॥

ਸ੍ਵੈਯਾ ॥

ਦੁੰਦ[19] ਸੁ ਜੁੱਧੁ ਭਇਓ ਰਨ ਮੈ ਉਤ[20]
ਸੁੰਭ ਇਤੈ[21] ਬਰ ਚੰਡ ਸੰਭਾਰੀ ॥
ਘਾਇ ਅਨੇਕ ਭਏ ਦੁਹੂੰ ਕੇ ਤਨ
ਪਉਰਖ[22] ਗਇਓ ਸਭ ਦੈਤ ਕੋ ਹਾਰੀ ॥
ਹੀਨ ਭਈ ਬਲ ਤੇ ਭੁਜ[23] ਕਾਂਪਤ
ਸੋ ਉਪਮਾ ਕਵਿ ਐਸੇ ਬਿਚਾਰੀ ॥
ਮਾਨਹੁ ਗਾਰੜੂ[24] ਕੇ ਬਲ ਤੇ ਲਟੀ[25]
ਪੰਚ[26] ਮੁਖੀ ਜੁਗ[27] ਸਾਂਪਨ[28] ਕਾਰੀ ॥੨੧੭॥

---

1. ਜੋਗਣੀਆਂ 2. ਚੰਗੀ ਤਰ੍ਹਾਂ ਰੱਜ ਗਈਆਂ 3. ਘੋਰ ਜੁੱਧ 4. ਵੇਖ ਕੇ 5. ਮਾਨੋਂ ਸੁਰਗ ਦੀ ਸੀੜ੍ਹੀ (ਪੌੜੀ) ਬਣਾ ਦਿੱਤੀ 6. ਗਿੱਦੜ 7. ਜੋਗਣੀਆਂ 8. ਮਜ਼ਦੂਰ 9. ਲਹੂ ਦੀ ਘਾਣੀ 10. ਸ਼ਿਵ ਜੀ 11. ਲੋਥ ਤੇ ਲੋਥ (ਚੜ੍ਹੀ ਪਈ ਹੈ) 12. ਕੰਧ ਬਣ ਗਈ 13. ਚਿੱਟੀ ਮਿੱਝ 14. ਚਰਬੀ 15. ਘਾਣੀ ਬਣਾਈ ਹੈ 16. ਭਵਨ, ਮਹਿਲ 17. ਵਿਸ਼ਵਕਰਮਾ 18. ਅਜਬ ਚਿਤ੍ਰ ਬਣਾਏ ਹਨ 19. ਦੁਵੰਦ ਜੇਹਾ, ਬੜਾ ਭਾਰੀ 20. ਉਧਰ, ਉਸ ਪਾਸੇ 21. ਏਧਰ, ਇਸ ਪਾਸੇ 22. ਮਰਦਊਪਨ, ਮਰਦਾਨਗੀ 23. ਬਾਹਾਂ ਕੰਬਦੀਆਂ ਹਨ 24. ਗਰੁੜ ਮੰਤ੍ਰ ਦੇ ਜ਼ੋਰ ਨਾਲ 25. ਲਮਕਦੀਆਂ ਹਨ 26. ਪੰਜ-ਮੂੰਹੀਂ 27. ਜੋੜੀ, ਦੋ 28. ਕਾਲੀਆਂ ਸੱਪਣੀਆਂ ਦੀ

ਕੋਪ ਭਈ ਬਰਚੰਡ ਮਹਾਂ ਬਹੁ
ਜੁੱਧੁ ਅਰਿਓ ਰਨ ਮੈ ਬਲ ਧਾਰੀ ॥
ਲੈਕੇ ਕ੍ਰਿਪਾਨ ਮਹਾਂ ਬਲਵਾਨ
ਪਚਾਰ[1] ਕੈ ਸੁੰਭ ਕੇ ਊਪਰਿ ਝਾਰੀ ॥
ਸਾਰ ਸੋ ਸਾਰ ਕੀ ਧਾਰ ਬਜੀ
ਝਨਕਾਰ ਉਠੀ ਤਿਹ ਤੇ ਚਿਨਗਾਰੀ[2] ॥
ਮਾਨਹੁ ਭਾਦਵ[3] ਮਾਸ ਕੀ ਰੈਨ
ਲਸੈ[4] ਪਟਬੀਜਨ[5] ਕੀ ਚਮਕਾਰੀ[6] ॥੨੧੮॥
ਘਾਇਨ[7] ਤੇ ਬਹੁ ਸ੍ਰਉਨ ਪਰਿਓ ਬਲ[8]
ਛੀਨ ਭਇਓ ਨ੍ਰਿਪ[9] ਸੁੰਭ ਕੋ ਕੈਸੇ ॥
ਜੋਤ ਘਟੀ ਮੁਖ ਕੀ ਤਨ ਕੀ ਮਨੋ[10]
ਪੂਰਨ ਤੇ ਪਰਿਵਾ ਸਸਿ ਜੈਸੇ ॥
ਚੰਡਿ ਲਇਓ ਕਰਿ ਸੁੰਭ ਉਠਾਇ
ਕਹਿਓ ਕਵਿ ਨੇ ਮੁਖਿ ਤੇ ਜਸੁ ਐਸੇ ॥
ਰੱਛਕ[11] ਗੋਧਿਨ[12] ਕੇ ਹਿਕ ਕਾਨ੍ਹ
ਉਠਾਇ ਲਇਓ ਗਿਰ[13] ਗੋਧਨੁ ਜੈਸੇ ॥੨੧੯॥

ਦੋਹਰਾ ॥

ਕਰ[14] ਤੇ ਗਿਹ ਧਰਨੀ[15] ਪਰਿਯੋ ਧਰ ਤੇ ਗਇਓ ਅਕਾਸ ॥
ਸੁੰਭ ਸੰਘਾਰਨ ਕੇ ਨਮਿਤ ਗਈ ਚੰਡ ਤਿਹ ਪਾਸ ॥੨੨੦॥

ਸ੍ਵੈਯਾ ॥

ਬੀਚ ਤਹਾਂ ਨਭ ਮੰਡਲ ਚੰਡਕਾ
ਜੁੱਧ ਕਰਿਓ ਜਿਮ ਆਗੇ[16] ਨ ਹੋਊ ॥
ਸੂਰਜ ਚੰਦ ਨਿਛੱਤ੍ਰ[17] ਸਚੀਪਤਿ[18]

---

1. ਵੰਗਾਰ ਕੇ 2. ਚਿੰਗਾੜੀਆਂ 3. ਭਾਦੋਂ ਦੀ ਮੱਸਿਆ ਦੀ ਰਾਤ 4. ਚਮਕਦੇ ਹਨ 5. ਟਟਹਿਣੇ, ਜੁਗਨੂੰ 6. ਚਮਕ 7. ਜ਼ਖ਼ਮਾਂ ਤੋਂ 8. ਬਲਹੀਨ, ਨਿਰਬਲ 9. ਦੈਂਤਾਂ ਦਾ ਰਾਜਾ, ਸੁੰਭ 10. ਮਾਨੋਂ ਪੂਰਨਮਾਸ਼ੀ ਤੋਂ ਏਕਮ ਦੇ ਚੰਦਰਮਾ ਦੀ ਜਿਵੇਂ ਜੋਤਿ ਘਟ ਜਾਂਦੀ ਹੈ 11. ਰਖਿਆ ਕਰਨ ਵਾਲਾ 12. ਗਊ ਰੂਪ ਧਨ, ਗਊਆਂ ਦਾ ਵੱਗ 13. ਗਿਰ ਗੋਵਰਧਨ, ਗੋਊਆਂ ਦੇ ਵਧਾਉਣ ਵਾਲਾ ਇਕ ਪਹਾੜ 14. ਹੱਥ ਵਿਚੋਂ, ਹੱਥੋਂ 15. ਪਹਾੜ, (ਰਾਕਸ਼) ਧਰਤੀ ਤੇ ਪਿਆ 16. ਜਿਹੜਾ ਅੱਗੇ ਕਦੀ ਨਹੀਂ ਸੀ ਹੋਇਆ 17. ਤਾਰੇ 18. ਸਚੀ ਦਾ ਪਤਿ, ਇੰਦ੍ਰ

ਅਉਰ ਸਭੈ ਸੁਰ ਪੇਖਤ[1] ਸੋਊ ॥
ਖੇਚ ਕੈ ਮੂੰਡ ਦਈ ਕਰਵਾਰ ਕੀ
ਏਕ ਕੋ ਮਾਰ ਕੀਏ[2] ਤਬ ਦੋਊ ॥
ਸੁੰਭ ਦੂਟੂਕ ਹ੍ਵੈ ਭੂਮਿ ਪਰਿਓ ਤਨ
ਜਿਉ ਕਲਵਤ੍ਰ[3] ਸੋ ਚੀਰਤ ਕੋਊ ॥੨੨੧॥

ਦੋਹਰਾ ॥

ਸੁੰਭ ਮਾਰ ਕੈ ਚੰਡਕਾ ਉਠੀ ਸੁ ਸੰਖ ਬਜਾਇ ॥
ਤਬ ਧੁਨਿ ਘੰਟਾ ਕੀ ਕਰੀ ਮਹਾਂ[4] ਮੋਦ ਮਨ ਪਾਇ ॥੨੨੨॥
ਦੈਤਰਾਜ ਛਿਨ ਮੈ ਹਨਿਓ ਦੇਵੀ ਇਹ ਪਰਿਕਾਰ ॥
ਅਸਟ[5] ਕਰਨ ਮਹਿ ਸਸਤ੍ਰ ਗਹਿ ਸੈਨਾ ਦਈ ਸੰਘਾਰ ॥੨੨੩॥

ਸ੍ਵੈਯਾ ॥

ਚੰਡ ਕੇ ਕੋਪ ਨ ਓਪ[6] ਰਹੀ ਰਨ ਮੈ
ਅਸਿ ਧਾਰ ਭਈ ਸਮੁਹਾਈ[7] ॥
ਮਾਰਿ ਬਿਦਾਰਿ ਸੰਘਾਰਿ ਦਏ ਤਬ
ਭੂਮ[8] ਬਿਨਾ ਕਰੇ ਕਉਨ ਲਰਾਈ[9] ॥
ਕਾਂਪ ਉਠੇ ਅਰਿ ਤ੍ਰਾਸ ਹੀਏ ਧਰ
ਛਾਡਿ ਦਈ ਸਭ ਪਉਰਖਤਾਈ[10] ॥
ਦੈਤ ਚਲੇ ਤਜਿ ਖੇਤ ਇਉ
ਜੈਸੇ[11] ਬਡੇ ਗੁਨ ਲੋਭ ਤੇ ਜਾਤ ਪਰਾਈ ॥੨੨੪॥

ਇਤਿ ਸ੍ਰੀ ਮਾਰਕੰਡੇ ਪੁਰਾਨੇ ਚੰਡੀ ਚਰਿਤ੍ਰੇ ਸੁੰਭ ਬਧਹਿ ਨਾਮ ਸਪਤਮੋ[12] ਧਿਆਇ ਸੰਪੂਰਨ ॥੭॥

ਸ੍ਵੈਯਾ ॥

ਭਾਜਿ ਗਇਓ ਮਘਵਾ[13] ਜਿਨ ਕੇ ਡਰ
ਬ੍ਰਹਮ[14] ਤੇ ਆਦਿ ਸਭੈ ਭੈ ਭੀਤੇ ॥
ਤੇਈ[15] ਵੈ ਦੈਤ ਪਰਾਇ[16] ਗਏ ਰਨ

---

1. ਵੇਖਦੇ ਹਨ (ਉਸ ਜੁੱਧ ਨੂੰ) 2. ਤਾਂ ਦੋ ਟੋਟੇ ਕਰ ਦਿੱਤੇ 3. ਆਰੇ ਨਾਲ (ਜਿਵੇਂ ਕਿਸੇ ਚੀਰ ਕੇ ਦੋ ਟੋਟੇ ਕਰ ਦਿੱਤੇ ਹੋਣ) 4. ਮਹਾਂ ਆਨੰਦ 5. ਅੱਠਾਂ ਹੱਥਾਂ ਵਿਚ 6. ਉਪਮਾ 7. ਸਾਹਮਣੇ 8. ਰਾਜਾ 9. ਲੜਾਈ 10. ਪੁਰਖਾਪਨ, ਮਰਦਊ-ਪੁਨਾ, ਬਹਾਦਰੀ 11. ਜਿਵੇਂ ਵੱਡੇ ਵੱਡੇ ਗੁਣ ਲੋਭ ਕਰ ਕੇ ਨੱਸ ਜਾਂਦੇ ਹਨ 12. ਸੱਤਵਾਂ 13. ਪੂਜਣ ਯੋਗ, ਇੰਦ੍ਰ 14. ਬ੍ਰਹਮਾ ਤੋਂ ਲੈ ਕੇ ਸਾਰੇ ਦੇਵਤੇ 15. ਉਸੇ ਤਰ੍ਹਾਂ, ਉਹ 16. ਨੱਸ ਗਏ

ਹਾਰ ਨਿਹਾਰ ਭਏ ਬਲੁ[1] ਰੀਤੇ ॥
ਜੰਬੁਕਗ੍ਰਿਝ ਨਿਰਾਸ ਭਏ
ਬਨਬਾਸ ਗਏ ਜੁਗ[2] ਜਾਮ ਨ ਬੀਤੇ ॥
ਸੰਤ ਸਹਾਇ ਸਦਾ ਜਗ ਮਾਇ ਸੁ
ਸੁੰਭ ਨਿਸੁੰਭ ਬਡੇ[3] ਅਰਿ ਜੀਤੇ ॥੨੨੫॥
ਦੇਵ ਸਬੈ ਮਿਲਿਕੈ ਇਕ ਠਉਰ ਸੁ
ਅੱਛਤ[4] ਕੁੰਕਮ[5] ਚੰਦਨ ਲੀਨੋ ॥
ਤੱਛਨ[6] ਲੱਛਨ[7] ਦੈਕੈ ਪ੍ਰਦੱਛਨ[8]
ਟੀਕਾ ਸੁ ਚੰਡ ਕੇ ਭਾਲ[9] ਮੈ ਦੀਨੋ ॥
ਤਾ ਛਬਿਕੋ ਉਪਜਿਓ ਤਹ ਭਾਵ ਇਹੈ
ਕਵਿ ਨੇ ਮਨ ਮੈ ਲਖਿ[10] ਲੀਨੋ ॥
ਮਾਨਹੁ ਚੰਦ ਕੇ ਮੰਡਲ ਮੈ ਸੁਭ[11]
ਮੰਗਲ ਆਨ ਪ੍ਰਵੇਸਹਿ[12] ਕੀਨੋ ॥੨੨੬॥

ਕਬਿਤੁ ॥

ਮਿਲਕੈ ਸੁ ਦੇਵਨ ਬਡਾਈ ਕਰੀ ਕਾਲਕਾ ਕੀ
ਏਹੋ ਜਗ ਮਾਤ ਤੈਂਤੋ[13] ਕਟਿਓ ਬਡੋ ਪਾਪ ਹੈ ॥
ਦੈਤਨ ਕੋ ਮਾਰ ਰਾਜ ਦੀਨੋ ਤੈ ਸੁਰੇਸ[14] ਹੂੰ ਕੋ
ਬਡੋ ਜਸੁ ਲੀਨੋ ਜਗ ਤੇਰੋ ਈ ਪ੍ਰਤਾਪੁ ਹੈ ॥
ਦੇਤ ਹੈ ਅਸੀਸ ਦਿਜ[15] ਰਾਜ ਰਿਖ[16] ਬਾਰਿ ਬਾਰਿ
ਤਹਾ ਹੀ ਪੜਿਓ ਹੈ ਬ੍ਰਹਮ[17] ਕਉਚ ਹੂੰ ਕੋ ਜਾਪ ਹੈ ॥
ਐਸੇ ਜਸੁ ਪੂਰ ਰਹਿਓ ਚੰਡਕਾ ਕੋ ਤੀਨ ਲੋਕ
ਜੈਸੇ ਧਾਰ ਸਾਗਰ ਮੈ ਗੰਗਾ ਜੀ ਕੋ ਆਪੁ ਹੈ ॥੨੨੭॥

ਸ੍ਵੈਯਾ ॥

ਦੇਹਿ ਅਸੀਸ ਸਬੈ ਸੁਰ[18] ਨਾਰਿ

---

1. ਬਲਹੀਨ, ਬਲ ਤੋਂ ਖਾਲੀ 2. ਦੋ ਪਹਿਰ 3. ਵੱਡੇ ਵੈਰੀ 4. ਸਾਬਤ ਚਾਵਲ, ਪੂਜਾ ਦੇ ਚਾਵਲ 5. ਕੇਸਰ 6. ਉਸੇ ਵੇਲੇ 7. ਲੱਖਾਂ ਹੀ 8. ਪ੍ਰਦੱਖਣਾ (ਕਰਕੇ), ਪ੍ਰਕਰਮਾ (ਕਰ ਕੇ) 9. ਮੱਥੇ ਤੇ 10. ਅਨੁਭਵ ਕੀਤਾ, ਸਮਝਿਆ 11. ਆਨੰਦ, ਖ਼ੁਸ਼ੀ ਦਾ ਟਿੱਕਾ, ਲਾਲ ਟਿੱਕਾ 12. ਪ੍ਰਵੇਸ਼ ਕੀਤਾ 13. ਤੇਰੇ ਤੋਂ 14. ਸੁਰ-ਈਸ, ਇੰਦ੍ਰ 15. ਬ੍ਰਹਮਣ, ਬ੍ਰਹਮਾ 16. ਰਿਸ਼ੀ 17. ਬ੍ਰਹਮ ਮੰਤ੍ਰ, ਰਾਮ ਕਵਚ, ਸਤਸਈਆਂ ਜਾਪ 18. ਦੇਵਤਿਆਂ ਦੀਆਂ ਇਸਤ੍ਰੀਆਂ

ਸੁਧਾਰਿ[1] ਕੈ ਆਰਤੀ ਦੀਪ ਜਗਾਇਓ ॥
ਫੂਲ ਸੁਗੰਧ ਸੁ ਅੱਛਤ[2] ਦੱਛਨ[3]
ਜੱਛਨ ਜੀਤ ਕੋ ਗੀਤ ਸੁ ਗਾਇਓ ॥
ਧੂਪ ਜਗਾਇ ਕੈ ਸੰਖ ਬਜਾਇ ਕੈ
ਸੀਸ ਨਿਵਾਇ ਕੈ ਬੈਨ[4] ਸੁਨਾਇਓ ॥
ਹੇ ਜਗਮਾਇ[5] ਸਦਾ ਸੁਖਦਾਇ[6] ਤੈ
ਸੁੰਭ ਕੋ ਘਾਇ[7] ਬਡੋ ਜਸੁ ਪਾਇਓ ॥੨੨੮॥
ਸਕ੍ਰਹਿ[8] ਸਾਜਿ[9] ਸਮਾਜਿ ਦੈ ਚੰਡ ਸੁ
ਮੋਦ[10] ਮਹਾ ਮਨ ਮਾਹਿ ਭਈ ਹੈ ॥
ਸੂਰ[11] ਸਸੀ ਨਭ ਥਾਪ ਕੈ ਤੇਜੁ ਦੈ
ਆਪ ਤਹਾ ਤੇ ਸੁ ਲੋਪ[12] ਭਈ ਹੈ ॥
ਬੀਚ ਅਕਾਸ ਪ੍ਰਕਾਸ ਬਢਿਓ ਤਿਹ
ਕੀ ਉਪਮਾ ਮਨ ਤੇ ਨ ਗਈ ਹੈ ॥
ਧੂਰ[13] ਕੇ ਪੂਰ ਮਲੀਨ ਹੁਤੋ ਰਵਿ
ਮਾਨਹੁ[14] ਚੰਡਕਾ ਓਪ ਦਈ ਹੈ ॥੨੨੯॥

ਕਬਿਤੁ ॥

ਪ੍ਰਥਮ ਮਧ[15] ਕੈਟ ਮਦ ਮਥਨ[16] ਮਹਖਾਸੁਰੈ
ਮਾਨ[17] ਮਰਦਨ ਕਰਨ ਤਰਨ[18] ਬਰੁਬੰਡਕਾ ॥
ਧੂਮ੍ਰ[19] ਦ੍ਰਿਗ ਧਰਨਧਰ ਧੂਮ[20] ਧਾਨੀ ਕਰਨ[21]
ਚੰਡ ਅਰੁ ਮੁੰਡਕੇ ਮੁੰਡ ਖੰਡ ਖੰਡਕਾ ॥
ਰਕਤ[22] ਬੀਜ ਹਰਨ ਰਕਤ[23] ਭੱਛਨ ਕਰਨ[24]

---

1. ਸਾਜ ਕੇ, (ਆਰਤੀ) ਬਣਾ ਕੇ 2. ਚਾਵਲ 3. ਯਕਸ਼, ਦੇਵਤਿਆਂ ਦੇ ਰਾਗੀ 4. ਬਚਨ 5. ਜਗਤ ਮਾਤਾ 6. ਸੁਖ ਦੇਣ ਵਾਲੀ 7. ਮਾਰ ਕੇ 8. ਇੰਦ੍ਰ ਨੂੰ 9. ਰਾਜ ਭਾਗ ਦੇ ਕੇ 10. ਮਨ ਵਿਚ ਅਤਿ ਪ੍ਰਸੰਨ ਹੋਈ 11. ਸੂਰਜ ਚੰਦ ਆਕਾਸ਼ ਵਿਚ ਸਥਾਪਤ ਕਰ ਕੇ 12. ਛੁਪ ਗਈ, ਅਲੋਪ ਹੋ ਗਈ 13. ਧੂੜਾਂ ਦੇ ਪੂਰਾਂ ਨਾਲ ਸੂਰਜ ਮੈਲਾ ਹੋਇਆ ਪਿਆ ਸੀ 14. ਮਾਨੋਂ ਦੁਰਗਾ ਨੇ ਉਸ ਨੂੰ ਚਮਕ ਤੇ ਪਾਣ ਦੇ ਦਿੱਤੀ, ਉਸ ਦੀ ਮੈਲ ਸਾਫ਼ ਕਰ ਦਿੱਤੀ 15. ਮਧ ਕੈਟਭ ਦੈਂਤ 16. ਹੰਕਾਰ ਤੋੜਿਆ 17. ਅਭਿਮਾਨ ਭੰਨਿਆ 18. ਬ੍ਰਹਮੰਡ ਦੀ ਨਦੀ ਪਾਰ ਕਰਨ ਵਾਲੀ, ਉੱਧਾਰ ਕਰਨ ਵਾਲੀ 19. ਧੂੰਮਰ ਨੇਤਤ੍ਰ ਪਹਾੜ (ਦੈਂਤ) 20. ਧੂੜ ਉਡਾ ਦਿੱਤੀ 21. ਚੰਡ ਮੁੰਡ ਦੇ ਸਿਰ ਟੋਟੇ ਟੋਟੇ ਕਰਨ ਵਾਲੀ 22. ਰਕਤ ਬੀਜ (ਰਾਕਸ਼) ਨੂੰ ਮਾਰਨਵਾਲੀ 23. ਲਹੂ ਪੀਣ ਵਾਲੀ 24. ਦਲਣ ਵਾਲੀ

ਦਰਨ ਅਨ ਸੁੰਭ ਰਨ[1] ਰਾਰ ਰਿਸ[2] ਮੰਡਕਾ ॥
ਸੁੰਭ ਬਲੁਧਾਰ ਸੰਘਾਰ ਕਰਵਾਰ ਕਰਿ
ਸਕਲ[3] ਖਲੁ ਅਸੁਰ ਦਲੁ ਜੈਤ ਜੈ ਚੰਡਕਾ ॥੨੩੦॥

ਸ੍ਵੈਯਾ ॥

ਦੇਹ ਸਿਵਾ[4] ਬਰ[5] ਮੋਹਿ ਇਹੈ
ਸੁਭ[6] ਕਰਮਨ ਤੇ ਕਬਹੂ ਨ ਟਰੋਂ ॥
ਨ ਡਰੋਂ[7] ਅਰਿ ਸੋ ਜਬ ਜਾਇ ਲਰੋਂ[8]
ਨਿਸਚੈ[9] ਕਰ ਅਪਨੀ ਜੀਤ ਕਰੋਂ ॥
ਅਰੁ ਸਿਖ[10] ਹੋਂ ਆਪਨੇ ਹੀ ਮਨ ਕੌ
ਇਹ ਲਾਲਚ ਹਉ ਗੁਨ ਤਉ ਉਚਰੋਂ[11] ॥
ਜਬ ਆਵਕੀ[12] ਅਉਧ[13] ਨਿਦਾਨ[14] ਬਨੈ
ਅਤ ਹੀ ਰਨ ਮੈ ਤਬ ਜੂਝ ਮਰੋਂ ॥੨੩੧॥
ਚੰਡਿ ਚਰਿਤ੍ਰ ਕਵਿੱਤਨ[15] ਮੈ
ਬਰਨਿਓ ਸਭ ਹੀ ਰਸ ਰੁਦ੍ਰਮਈ[16] ਹੈ ॥
ਏਕ ਤੇ ਏਕ ਰਸਾਲ[17] ਭਇਓ ਨਖ[18]
ਤੇ ਸਿਖ ਲਉ ਉਪਮਾ ਸੁ ਨਈ[19] ਹੈ ॥
ਕਉਤਕ ਹੇਤ ਕਰੀ ਕਵਿ ਨੇ ਸਤਿ[20]
ਸਯ ਕੀ ਕਥਾਇਹ ਪੂਰੀ ਭਈ ਹੈ ॥
ਜਾਹਿ ਨਮਿੱਤ ਪੜੈ ਸੁਨਿ ਹੈ ਨਰ
ਸੋ ਨਿਸਚੈ ਕਰਿ ਤਾਹਿ[21] ਦਈ ਹੈ ॥੨੩੨॥

ਦੋਹਰਾ ॥

ਗ੍ਰੰਥ ਸਤਿ ਸਇਆ ਕੋ ਕਰਿਓ ਜਾ ਸਮ[22] ਅਵਰ ਨ ਕੋਇ ॥
ਜਿਹ ਨਮਿੱਤ ਕਵਿ ਨੇ ਕਹਿਓ ਸੁ ਦੇਹ ਚੰਡਕਾ ਸੋਇ ॥੨੩੩॥

---

1. ਰਾੜਨ ਵਾਲੀ 2. ਕ੍ਰੋਧ ਵਧਾਉਣ ਵਾਲੀ 3. ਸਾਰੇ ਮੂਰਖਾਂ ਤੇ ਦੈਂਤਾਂ ਦੇ ਦਲਾਂ ਨੂੰ ਜਿੱਤਣ ਵਾਲੀ ਚੰਡਿਕਾ ਦੀ ਜੈ ਹੋਵੇ 4. ਮਹਾਂ ਸ਼ਕਤਿ, ਅਕਾਲ ਪੁਰਖ ਦੀ ਮਹਾ ਮਾਇਆ 5. ਸ਼ਕਤੀ 6. ਸ਼ੁਭ (ਚੰਗੇ) ਕੰਮਾਂ ਤੋਂ ਕਦੀ ਵੀ ਮੈਂ ਨਾ ਹਟਾਂ 7. ਦੁਸ਼ਮਣ ਤੋਂ 8. (ਜਦ ਜਾ) ਲੜਾਂ 9. ਯਕੀਨਨ, ਪੱਕੀ ਤਰ੍ਹਾਂ 10. ਹੋਵਾਂ 11. ਉਚਰਾਂ 12. ਆਯੂ, ਉਮਰ 13. ਸੀਮਾ, ਹੱਦ 14. ਆਖਿਰਕਾਰ, ਅਤ ਨੂੰ 15. ਕਵਿਤਾ ਵਿਚ 16. (ਸਾਰਾ) ਰੁਦ੍ਰ ਰਸ ਨਾਲ ਭਰਿਆ ਪਿਆ ਹੈ 17. ਰਸ ਵਾਲਾ, ਰਸ ਭਰਪੂਰ 18. ਨਹੁੰਆਂ ਤੋਂ ਸਿਰ ਤਕ, ਪੈਰਾਂ ਤੋਂ ਚੋਟੀ ਤਕ, ਸਾਰੇ ਦਾ ਸਾਰਾ 19. ਨਵੀਨ ਹੈ 20. ਸਤਸਈ ਸਤ ਸੋ ਸ਼ਲੋਕਾਂ ਦਾ ਪਾਠ 21. ਉਹੋ ਕੁਝ ਦੇਵੇਗਾ 22. ਜਿਸ ਦੇ ਬਰਾਬਰ

## [1]ਚੰਡੀ ਦੀ ਵਾਰ

## *ੴ ਵਾਹਿਗੁਰੂ ਜੀ ਕੀ ਫਤਹ ॥*

ਸ੍ਰੀ ਭਗਉਤੀ[2] ਜੀ ਸਹਾਇ ॥ ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸਾਹੀ ੧੦॥

ਪ੍ਰਿਥਮ[3] ਭਗੌਤੀ[4] ਸਿਮਰਿਕੈ ਗੁਰ ਨਾਨਕ ਲਈਂ ਧਿਆਇ[5] ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ[6] ਸਹਾਇ ॥
ਅਰਜਨ ਹਰਿਗੋਬਿੰਦ ਨੋ ਸਿਮਰੌ[7] ਸ੍ਰੀ ਹਰਰਾਇ ॥
ਸ੍ਰੀ ਹਰਿ ਕਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥
ਤੇਗ ਬਹਾਦਰ ਸਿਮਰਿਐ ਘਰ ਨਉਨਿਧਿ[8] ਆਵੈ ਧਾਇ[9] ॥
ਸਭ ਥਾਈਂ ਹੋਇ ਸਹਾਇ ॥੧॥

ਪਉੜੀ ॥

ਖੰਡਾ[10] ਪ੍ਰਿਥਮੈ ਸਾਜਿਕੈ ਜਿਨ ਸਭ ਸੈਸਾਰੁ[11] ਉਪਾਇਆ ॥
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲ ਰਚਾਇ ਬਣਾਇਆ ॥
ਸਿੰਧ[12] ਪਰਬਤ ਮੇਦਨੀ[13] ਬਿਨੁ ਥੰਮ੍ਹਾ ਗਗਨਿ ਰਹਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ[15] ਰਚਾਇਆ ॥
ਤੈਹੀ[16] ਦੁਰਗਾ ਸਾਜਿਕੈ ਦੈਤਾ ਦਾ ਨਾਸੁ ਕਰਾਇਆ ॥
ਤੈਥੋਂ ਹੀ ਬਲੁ[17] ਰਾਮ ਲੈ ਨਾਲ ਬਾਣਾ ਦਹਸਿਰੁ[18] ਘਾਇਆ ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ[19] ਪਕੜਿ ਗਿਰਾਇਆ ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ[20] ਤਾਇਆ ॥

---

1. ਇਸ ਨੂੰ 'ਵਾਰ ਸ੍ਰੀ ਭਗਉਤੀ ਜੀ ਕੀ' ਵੀ ਆਖਦੇ ਹਨ ਇਸ ਦੀ ਕਥਾ ਚੰਡੀ ਚਰਿਤ੍ਰ ਅਨੁਸਾਰ ਹੀ ਹੈ। ਸੋਮਾਂ ਮਾਰਕੰਡੇ ਪੁਰਾਣ ਵਿਚ ਦਿੱਤਾ ਦੁਰਗਾ ਉਸਤਤੀ ਦਾ ਪ੍ਰਸੰਗ ਹੈ 2. ਅਸੀਮ ਤੇ ਅਨੰਤ ਰੂਪ ਸ਼ਕਤੀ, ਈਸ਼ਵਰ, ਤਲਵਾਰ 3. ਪਹਿਲਾਂ 4. ਅਕਾਲ ਪੁਰਖ, ਪ੍ਰਭੂ-ਸ਼ਕਤਿ 5. ਧਿਆਉਂਦਾ ਹਾਂ 6. ਹੋਵਣ 7. ਮੈਂ ਸਿਮਰਦਾ ਹਾਂ, ਆਰਾਧਨਾ ਕਰਦਾ ਹਾਂ 8. ਨੌਂ ਨਿਧੀਆਂ, ਨੌਂ ਖ਼ਜਾਨੇ 9. ਧਾ ਕਰ ਕੇ 10. ਮਹਾਂ-ਸ਼ਕਤਿ, ਕੁਦਰਤ 11. ਸੰਸਾਰ, ਦੁਨੀਆ 12. ਸਮੁੰਦਰ, ਸਾਗਰ 13. ਪ੍ਰਿਥਵੀ, ਧਰਤੀ 14. ਦਾਨਵ, ਦੈਂਤ, ਰਾਕਸ਼ 15. ਵਾਦ-ਵਿਵਾਦ, ਝਗੜਾ 16. ਤੂੰ ਹੀ 17. ਸ਼ਕਤੀ, ਤਾਕਤ 18. ਦਸ ਸਿਰਾਂ ਵਾਲਾ, ਰਾਵਣ 19. ਵਾਲਾਂ ਤੋਂ 20. ਸਰੀਰ ਨੂੰ ਤਪਾਇਆ, ਘੋਰ ਤਪੱਸਿਆ ਕੀਤੀ

ਕਿਨੀ[1] ਤੇਰਾ ਅੰਤੁ ਨ ਪਾਇਆ ॥੨॥
ਸਾਧੂ[2] ਸਤਜੁਗੁ ਬੀਤਿਆ ਅਧ-ਸੀਲੀ[3] ਤ੍ਰੇਤਾ ਆਇਆ ॥
ਨੱਚੀ ਕਲ[4] ਸਰੋ[5] ਸਰੀ ਕਲ ਨਾਰਦ ਡਉਰੂ ਵਾਇਆ[6] ॥
ਅਭਿਮਾਨੁ ਉਤਾਰਨ ਦੇਵਤਿਆਂ ਮਹਿਖਾਸੁਰ ਸੁੰਭ ਉਪਾਇਆ ॥
ਜੀਤ ਲਏ ਤਿਨ ਦੇਵਤੇ ਤਿਹ ਲੋਕੀ ਰਾਜ ਕਮਾਇਆ ॥
ਵੱਡਾ ਬੀਰੁ ਅਖਾਇਕੈ ਸਿਰ ਉਪਰ ਛਤ੍ਰ ਫਿਰਾਇਆ ॥
ਦਿੱਤਾ ਇੰਦ੍ਰ ਨਿਕਾਲਕੈ ਤਿਨ ਗਿਰ[7] ਕੈਲਾਸੁ ਤਕਾਇਆ ॥
ਡਰਿਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸ ਵਧਾਇਆ ॥
ਪਾਸ ਦੁਰਗਾ ਦੇ ਇੰਦਰ ਆਇਆ ॥੩॥

ਪਉੜੀ ॥

ਇਕ ਦਿਹਾੜੇ ਨਾਵਣ ਆਈ ਦੁਰਗਸਾਹ[8] ॥
ਇੰਦ੍ਰ ਬਿਰਥਾ ਸੁਣਾਈ ਆਪਣੇ ਹਾਲ ਦੀ ॥
ਛੀਨ ਲਈ ਠਕੁਰਾਈ[9] ਸਾਤੇ[10] ਦਾਨਵੀ[11] ॥
ਲੋਕੀ ਤਿਹੀ[12] ਫਿਰਾਈ ਦੋਹੀ[13] ਆਪਣੀ ॥
ਬੈਠੇ ਵਾਇ[14] ਵਧਾਈ ਤੇ ਅਮਰਾਵਤੀ[15] ॥
ਦਿੱਤੇ ਦੇਵ ਭਜਾਈ ਸਭਨਾਂ ਰਾਕਸਾਂ ॥
ਕਿਨੇ ਨ ਜਿੱਤਾ[16] ਜਾਈ ਮਹੱਖੇ ਦੈਤ ਨੂੰ ॥
ਤੇਰੀ ਸਾਮ[17] ਤਕਾਈ ਦੇਵੀ ਦੁਰਗਸਾਹ ॥੪॥

ਪਉੜੀ ॥

ਦੁਰਗਾ ਬੈਣ[18] ਸੁਣੰਦੀ ਹੱਸੀ ਹੜ[19] ਹੜਾਇ ॥
ਓਹੀ ਸੀਹੁ[20] ਮੰਗਾਇਆ ਰਾਕਸ ਭੱਖਣਾ[21] ॥
ਚਿੰਤਾ ਕਰਹੁ ਨ ਕਾਈ ਦੇਵਾਂ ਨੂੰ ਆਖਿਆ ॥
ਰੋਹ[22] ਹੋਈ ਮਹਾ ਮਾਈ[23] ਰਾਕਸਿ ਮਾਰਣੇ ॥੫॥

---

1. ਕਿਸੇ ਨੇ ਵੀ 2. ਸ਼ਾਂਤ ਸੁਭਾਓ 3. ਅਰਧ-ਸ਼ੀਲ, ਜਿਸ ਵਿਚ ਅੱਧਾ ਸ੍ਰਿਸ਼ਟਾਚਾਰ ਹੈ 4. ਕਲ੍ਹਾ, ਲੜਾਈ, ਕਲੇਸ਼ 5. ਸਿਰ ਚੜ੍ਹ ਕੇ 6. ਵਜਾਇਆ 7. ਪਹਾੜ, ਪਰਬਤ 8. ਦੁਰਗਾ ਪ੍ਰਬਲ, ਜ਼ੋਰਾਵਰ, ਸ਼ਕਤੀਸ਼ਾਲੀ ਦੁਰਗਾ 9. ਰਾਜ, ਪਾਤਸ਼ਾਹੀ 10. ਸਾਥੋਂ, ਸਾਡੇ ਕੋਲੋਂ 11. ਰਾਕਸ਼ਾਂ ਨੇ, ਦੈਂਤਾਂ ਨੇ 12. ਤਿੰਨਾਂ ਲੋਕਾਂ ਵਿਚ 13. ਦੁਹਾਈ 14. ਵਧਾਈ ਦੇ ਵਾਜੇ ਵਜਾਉਂਦੇ 15. ਦੇਵ-ਪੁਰੀ, ਸੁਰਗਲੋਕ 16. ਜਿੱਤਿਆ 17. ਸ਼ਰਣ, ਪਨਾਹ 18. ਬੋਲ, ਬਚਨ, ਵੈਣ 19. ਖਿੜ ਖਿੜ 20. ਸ਼ੀਂਹ, ਸ਼ੇਰ 21. (ਰਾਕਸ਼ਾਂ ਨੂੰ) ਖਾਣ ਵਾਲਾ 22. ਗ਼ੁੱਸਾ, ਕ੍ਰੋਧ 23. ਮਹਾਂ-ਸ਼ਕਤੀ, ਦੁਰਗਾ

ਦੋਹਰਾ ॥

ਰਾਕਸਿ ਆਏ ਰੋਹਲੇ[1] ਖੇਤ[2] ਭਿੜਨ ਕੇ ਚਾਇ ॥
ਲਸ਼ਕਨ[3] ਤੇਗਾਂ ਬਰਛੀਆਂ ਸੂਰਜੁ ਨਦਰਿ ਨ ਪਾਇ ॥੬॥

ਪਉੜੀ ॥

ਦੁਹਾ ਕੰਧਾਰਾ[4] ਮੁਹਿ[5] ਜੁੜੇ ਢੋਲ ਸੰਖ ਨਗਾਰੇ ਬੱਜੇ ॥
ਰਾਕਸਿ ਆਏ ਰੋਹਲੇ ਤਰਵਾਰੀ[6] ਬਖਤਰ[7] ਸੱਜੇ ॥
ਜੁੱਟ ਸਉਹੇ[8] ਜੁੱਧ ਨੂੰ ਇਕ ਜਾਤ ਨ ਜਾਨਣ ਭੱਜੇ ॥
ਖੇਤ ਅੰਦਰਿ ਜੋਧੇ ਗੱਜੇ ॥੭॥

ਪਉੜੀ ॥

ਜੰਗ[9] ਮੁਸਾਫਾ ਬੱਜਿਆ ਰਣ ਘੁਰੇ[10] ਨਗਾਰੇ ਚਾਵਲੇ[11] ॥
ਝੂਲਣ ਨੇਜੇ ਬੈਰਕਾ[12] ਨੀਸਾਣ[13] ਲਸਨਿ ਲਿਸਾਵਲੇ[14] ॥
ਢੋਲ ਨਗਾਰੇ ਪਉਣਦੇ[15] ਊਂਘਨ[16] ਜਾਣ ਜਟਾਵਲੇ[17] ॥
ਦੁਰਗਾ ਦਾਨੋ[18] ਡਹੇ ਰਣ ਨਾਦ ਵੱਜਨ ਖੇਤੁ ਭੀਹਾਵਲੇ[19] ॥
ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁੱਟੇ ਆਵਲੇ ॥
ਇਕ ਵੱਢੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥
ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ[20] ॥
ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵੱਗਨ ਖਰੇ[21] ਉਤਾਵਲੇ ॥
ਜਣ ਡਸੇ ਭੁਜੰਗਮ ਸਾਵਲੇ[22] ॥ ਮਰ ਜਾਵਨ ਬੀਰ ਰੁਹਾਵਲੇ ॥੮॥

ਪਉੜੀ ॥

ਦੇਖਨ ਚੰਡ ਪ੍ਰਚੰਡ ਨੂੰ ਰਣ ਘੁਰੇ ਨਗਾਰੇ ॥
ਧਾਏ ਰਾਕਸ ਰੋਹਲੇ ਚਉਗਿਰਦੋ ਭਾਰੇ ॥
ਹੱਥੀਂ ਤੇਗਾਂ ਪਕੜਿ ਕੈ ਰਣ ਭਿੜੇ ਕਰਾਰੇ ॥
ਕਦੇ ਨ ਨੱਠੇ ਜੁੱਧ ਤੇ ਜੋਧੇ ਜੁਝਾਰੇ ॥

---

1. ਰੋਹ ਵਿਚ ਭਰੇ 2. ਰਣ, ਜੰਗ ਦਾ ਮੈਦਾਨ 3. ਲਿਸ਼ਕਦੀਆਂ ਹਨ 4. ਸੈਨਾ ਦਾ ਬਾਕਾਇਦਾ ਅਸਥਾਪਨ, ਬਾਹੀਆਂ 5. ਆਹਮੋ ਸਾਹਮਣੇ ਹੋਈਆਂ 6. ਤਲਵਾਰਾਂ 7. ਜ਼ਿਰ੍ਹਾ ਬਕਤਰ, ਕਵਚ, ਸੰਜੋਅ 8. ਸਾਹਮਣੇ 9. ਲੜਾਈ ਦਾ ਘੰਟਾ, ਜੁੱਧ ਦਾ ਬਿਗਲ 10. ਵੱਜੇ 11. ਚਾ ਭਰੇ, ਆਨੰਦ ਮਈ 12. (ਨੇਜ਼ੇ ਦੀ) ਝੰਡੀ 13. ਝੰਡੇ 14. ਚਮਕੀਲੇ 15. ਪਾਉਂਦੇ ਹਨ 16. ਬੜ੍ਹਕਦੇ 17. ਜਟਾਂ ਵਾਲੇ, ਉਹ ਬੈਲ, ਜਿਸ ਉਪਰ ਸ਼ਿਵ, ਸਵਾਰੀ ਕਰਦਾ ਹੈ 18. ਜੁੱਟ ਗਏ, ਰੁੱਝ ਗਏ 19. ਭਿਆਨਕ, ਡਰਾਉਣੇ 20. ਡਾਉਲਾ, ਨਿਆਰੀਆ 21. ਬਹੁਤ 22. ਕਾਲੇ

ਦਿਲ ਵਿਚ ਰੋਹ ਬਢਾਇਕੈ[1] ਮਾਰਿ ਮਾਰਿ ਪੁਕਾਰੇ ॥
ਮਾਰੇ ਚੰਡ ਪ੍ਰਚੰਡ ਨੈ ਬੀਰ ਖੇਤ[2] ਉਤਾਰੇ ॥
ਮਾਰੇ ਜਾਪਨ ਬਿਜੁਲੀ ਸਿਰ ਭਾਰ ਮੁਨਾਰੇ ॥੯॥

ਪਉੜੀ ॥

ਚੋਟ ਪਈ ਦਮਾਮੇ ਦਲਾਂ ਮੁਕਾਬਲਾ ॥
ਦੇਵੀ ਦਸਤ[3] ਨਚਾਈ ਸੀਹਣ[4] ਸਾਰਦੀ ॥
ਪੇਟ ਮਲੰਦੇ[5] ਲਾਈ ਮਹਖੇ ਦੈਤ ਨੂੰ ॥
ਗੁਰਦੇ ਆਂਦਾ[6] ਖਾਈ ਨਾਲੇ ਰੁੱਕੜੇ[7] ॥
ਜੇਹੀ ਦਿਲ ਵਿਚ ਆਈ ਕਹੀ ਸੁਣਾਇਕੈ ॥
ਚੋਟੀ ਜਾਣ ਦਿਖਾਈ ਤਾਰੇ ਧੂਮ[8] ਕੇਤ ॥੧੦॥

ਪਉੜੀ ॥

ਚੋਟਾਂ ਪਵਨ ਨਗਾਰੇ ਅਣੀਆਂ[9] ਜੁੱਟੀਆਂ ॥
ਧੂਹ ਲਈਆਂ ਤਰਵਾਰੀ[10] ਦੇਵਾਂ ਦਾਨਵੀ ॥
ਵਾਹਨ[11] ਵਾਰੋ ਵਾਰੀ ਸੂਰੇ ਸੰਘਰੇ[12] ॥
ਵਗੇ ਰਤੁ ਝੁਲਾਰੀ[13] ਜਿਉ ਗੇਰੂ[14] ਬਸਤ੍ਰਾ ॥
ਦੇਖਨ ਬੈਠ ਅਟਾਰੀ ਨਾਰੀ ਰਾਕਸਾਂ ॥
ਪਾਈ ਧੂਮ ਸਵਾਰੀ ਦੁਰਗਾ ਦਾਨਵੀ ॥੧੧॥

ਪਉੜੀ ॥

ਲੱਖ ਨਗਾਰੇ ਵੱਜਨ ਆਮ੍ਹੋ ਸਾਮ੍ਹਣੇ ॥
ਰਾਕਸ ਰਣੋ ਨ ਭੱਜਨ ਰੋਹੇ[15] ਰੋਹਲੇ ॥
ਸੀਹਾਂ ਵਾਂਗੂ ਗੱਜਨ ਸੱਭੇ ਸੂਰਮੇ ॥
ਤਣਿ[16] ਤਣਿ ਕੈਬਰ[17] ਛੱਡਣ ਦੁਰਗਾ ਸਾਮਣੇ ॥੧੨॥

ਪਉੜੀ ॥

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ[18] ॥

---

1. ਵਧਾ ਕੇ 2. ਢੇਰ ਕਰ ਦਿੱਤੇ 3. ਹੱਥ ਵਿਚ 4. ਸ਼ੀਹਣੀ, ਲੋਹੇ ਦੀ ਤਲਵਾਰ 5. ਬਕਵਾਸੀ, ਬੜਬੋਲਾ 6. ਆਂਦਰਾਂ 7. ਪਸਲੀਆਂ, ਬੋਟੀਆਂ, ਗੁਰਦਾ 8. ਬੋਦੀ ਵਾਲਾ ਤਾਰਾ, ਜਿਸਦਾ ਕੇਤ (ਨਿਸ਼ਾਨ) ਧੂੰਏਂ ਵਾਲਾ ਹੈ 9. ਫ਼ੌਜਾਂ, ਸੈਨਾਵਾਂ 10. ਤਲਵਾਰਾਂ 11. ਚਲਾਉਂਦੇ ਹਨ 12. ਸੰਗ੍ਰਾਮ ਵਿਚ, ਜੁੱਧ ਵਿਚ 13. ਝਲਾਰਾਂ ਵਿਚੋਂ 14. ਗੇਰੂ ਦੇ ਪਹਾੜ ਤੋਂ ਆਬ (ਪਾਣੀ) ਉਤਰਿਆ 15. ਕ੍ਰੋਧ ਵਿਚ ਭਰੇ ਹੋਏ 16. ਖਿੱਚ ਖਿੱਚ ਕੇ 17. ਤੀਰ 18. ਸੰਗਲਾਂ ਵਾਲੇ (ਨਗਾਰੇ), ਉਹ ਨਗਾਰੇ ਜਿਨ੍ਹਾਂ ਨੂੰ ਮੋਟੇ ਸੰਗਲ ਬੱਧੇ ਹੋਏ ਸਨ

ਧੂੜਿ ਲਪੇਟੇ ਧੂਹਰੇ[1] ਸਿਰਦਾਰ ਜਟਾਲੇ[2] ॥
ਉੱਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ ॥
ਧਾਏ ਦੇਵੀ ਸਾਹਮਣੇ ਬੀਰ ਮੁੱਛਲੀਆਲੇ[3] ॥
ਸੁਰਪਤ[4] ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ॥
ਗੱਜੇ ਦੁਰਗਾ ਘੇਰਿਕੈ ਜਣ ਘਣੀਅਰ[5] ਕਾਲੇ ॥੧੩॥

ਪਉੜੀ ॥

ਚੋਟ ਪਈ ਖਰਚਾਮੀ[6] ਦਲਾਂ ਮੁਕਾਬਲਾ ॥
ਘੇਰ ਲਈ ਵਰਿਆਮੀ[7] ਦੁਰਗਾ ਆਇਕੈ ॥
ਰਾਕਸ ਵਡੇ ਅਲਾਮੀ[8] ਭੱਜ ਨ ਜਾਣਦੇ ॥
ਅੰਤ ਹੋਏ ਸੁਰਗਾਮੀ ਮਾਰੇ ਦੇਵਤਾ[9] ॥੧੪॥

ਪਉੜੀ ॥

ਅਗਣਤ ਘੁਰੇ ਨਗਾਰੇ ਦਲਾਂ ਭਿੜੰਦਿਆਂ ॥
ਪਾਏ ਮਹਖਲ[10] ਭਾਰੇ ਦੇਵਾਂ ਦਾਨਵਾਂ ॥
ਵਾਹਨ ਫੱਟ ਕਰਾਰੇ ਰਾਕਸਿ ਰੋਹਲੇ ॥
ਜਾਪਣ ਤੇਗੀਆਰੇ[11] ਮਿਆਨੋ ਧੂਹੀਆਂ ॥
ਜੋਧੇ ਵੱਡੇ ਮੁਨਾਰੇ ਜਾਪਨ ਖੇਤ ਵਿਚਿ ॥
ਦੇਵੀ ਆਪ ਸਵਾਰੇ ਪਬ[12] ਜਵੇਹਣੇ[13] ॥
ਕਦੇ ਨ ਆਖਨ ਹਾਰੇ ਧਾਵਨ ਸਾਮਣੇ ॥
ਦੁਰਗਾ ਸਭ ਸੰਘਾਰੇ ਰਾਕਸਿ ਖੜਗ ਲੈ ॥੧੫॥

ਪਉੜੀ ॥

ਉਮਲ[14] ਲੱਥੇ ਜੋਧੇ ਮਾਰੂ[15] ਬੱਜਿਆ ॥
ਬੱਦਲ ਜਿਉ[16] ਮਹਿਖਾਸੁਰ ਰਣ ਵਿਚਿ ਗੱਜਿਆ ॥
ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ ॥

---

1. ਧੂਲ (ਧੂੜ) ਨਾਲ ਲਪੇਟੇ ਹੋਏ 2. ਜਟਾਂ ਵਾਲੇ, ਲੰਮੇ ਵਾਲਾਂ ਵਾਲੇ 3. ਵੱਡੀਆਂ ਮੁੱਛਾਂ ਵਾਲੇ 4. ਦੇਵਤਿਆਂ ਦਾ ਸੁਆਮੀ, ਇੰਦਰ 5. ਬੱਦਲ 6. ਚਰਮਦੰਡ, ਚੰਮ ਦਾ ਡੱਗਾ 7. ਬਹਾਦਰਾਂ ਨੂੰ, ਰਾਕਸ਼ਾਂ ਨੂੰ 8. ਜਾਣਨ ਵਾਲੇ, ਸਿਆਣੇ, ਯੁੱਧ ਵਿਦਿਆ ਵਿਚ ਨਿਪੁੰਨ 9. ਦੇਵੀ (ਦੁਰਗਾ) 10. ਝੋਟਿਆਂ ਵਰਗੇ ਭੇੜ 11. ਆਰਿਆਂ ਵਰਗੀਆਂ ਤੇਗਾ, ਤਿੱਖੀਆਂ ਦੰਦਾਨੇਦਾਰ ਤਲਵਾਰਾਂ 12. ਪਰਬਤ 13. ਵਰਗੇ, ਜੇਹੇ 14. ਉੱਛਲ ਉੱਛਲ, ਉਤਸ਼ਾਹ ਸਹਿਤ 15. ਜੰਗੀ ਨਗਾਰਾ 16. ਵਾਂਗ

ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ[1] ॥੧੬॥
ਵੱਜੇ ਢੋਲ ਨਗਾਰੇ ਦਲਾਂ ਮੁਕਾਬਲਾ ॥
ਤੀਰ ਫਿਰੈ ਰੈਬਾਰੇ[2] ਆਮ੍ਹੋ ਸਾਮਣੇ ॥
ਅਗਣਤ ਬੀਰ ਸੰਘਾਰੇ ਲਗਦੀ[3] ਕੈਬਰੀ ॥
ਡਿੱਗੇ ਜਾਣ ਮੁਨਾਰੇ ਮਾਰੇ ਬਿੱਜੁ[4] ਦੇ ॥
ਖੁੱਲੀ ਵਾਲੀਂ ਦੈਤ ਅਹਾੜੇ[5] ਸਭੇ ਸੂਰਮੇ ॥
ਸੁੱਤੇ ਜਾਣਿ ਜਟਾਲੇ[6] ਭੰਗਾਂ ਖਾਇਕੈ ॥੧੭॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ ॥
ਕੜਕ ਉੱਠਿਆ ਫਉਜ ਤੇ ਵੱਡਾ ਅਹੰਕਾਰੀ ॥
ਲੈ ਕੇ ਚਲਿਆ ਸੂਰਮੇ ਨਾਲਿ ਵੱਡੇ ਹਜਾਰੀ ॥
ਮਿਆਨੋ ਖੰਡਾ ਧੂਹਿਆ ਮਹਖਾਸੁਰ ਭਾਰੀ ॥
ਉੱਮਲ ਲੱਥੇ ਸੂਰਮੇ ਮਾਰ ਮਚੀ ਕਰਾਰੀ ॥
ਜਾਪੇ ਚੱਲੇ ਰੱਤ ਦੇ ਸਲਲੇ[7] ਜਟਧਾਰੀ[8] ॥੧੮॥

ਪਉੜੀ ॥

ਸੱਟ ਪਈ ਜਮਧਾਣੀ[9] ਦਲਾਂ ਮੁਕਾਬਲਾ ॥
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ ॥
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ ॥
ਕੋਪਰ[10] ਚੂਰ ਚਵਾਣੀ[11] ਲੱਥੀ[12] ਕਰਗਲੈ ॥
ਪਾਖਰ[13] ਤੁਰਾ[14] ਪਲਾਣੀ[15] ਰੜਕੀ ਧਰਤ ਜਾਇ ॥
ਲੈਦੀ ਅਘਾ[16] ਸਿਧਾਣੀ ਸਿੰਗਾਂ ਧਉਲ[17] ਦਿਆਂ ॥
ਕੂਰਮ[18] ਸਿਰ ਲਹਿਲਾਣੀ ਦੁਸਮਨ ਮਾਰਿ ਕੈ ॥
ਵੱਢੇ ਗਨ[19] ਤਿਖਾਣੀ ਮੂਏ ਖੇਤ ਵਿਚ ॥
ਰਣ ਵਿਚ ਘੱਤੀ ਘਾਣੀ ਲੋਹੂ ਮਿਝ ਦੀ ॥

---

1. ਸਜਾਇਆ, ਲੜਾਈ ਵਿੱਢੀ 2. ਰਾਹਬਰੀ ਕਰਨ ਵਾਲੇ, ਰਾਹ ਵਖਾਉਣ ਵਾਲੇ 3. ਲੱਗਣ ਨਾਲ 4. ਬਿਜਲੀ 5. ਰਣਭੂਮੀ ਵਿਚ, ਜੁੱਧ ਵਿਚ, ਜੰਗ ਦੇ ਖੇਤ ਵਿਚ 6. ਜਟਾਂ ਵਾਲੇ ਸਾਧੂ 7. ਨਦੀ (ਗੰਗਾ) 8. ਜਟਾਧਾਰੀ, ਸ਼ਿਵ 9. ਝੋਟੇ ਦੀ ਖਲ ਨਾਲ ਮੜ੍ਹੇ ਧੌਂਸੇ 10. ਖੋਪਰ, ਖੋਪਰੀ 11. ਚਵਣੁ ਦਾ ਅਸਥਾਨ, ਮੁਖ, ਮੂੰਹ 12. ਪਿੰਜਰ 13. ਕਾਠੀ 14. ਘੋੜਾ 15. ਪਲਾਣਾ, ਤਾਹਰੂ 16. ਅਗ੍ਹਾਂ 17. ਪਾਤਾਲ ਦਾ ਚਿੱਟਾ ਬਲਦ 18. ਕੱਛੂ ਕੁੰਮਾ 19. ਮੋਛੇ, ਡੱਕਰੇ

ਚਾਰ ਜੁਗ ਕਹਾਣੀ ਚੱਲਗ[1] ਤੇਗ ਦੀ ॥
ਬਿਧਣ[2] ਖੇਤ ਵਿਹਾਣੀ[3] ਮਹਖੇ ਦੈਤ ਨੂੰ ॥੧੯॥
ਇਤੀ[4] ਮਹਖਾਸੁਰ ਦੈਤ ਮਾਰੇ ਦੁਰਗਾ ਆਇਆ ॥
ਚਉਦਹ ਲੋਕਾਂ ਰਾਣੀ[5] ਸਿੰਘ ਨਚਾਇਆ ॥
ਮਾਰੇ ਬੀਰ ਜਟਾਣੀ[6] ਦਲ ਵਿਚਿ ਅੱਗਲੇ[7] ॥
ਮੰਗਨ ਨਾਹੀਂ ਪਾਣੀ ਦਲੀ ਹੰਕਾਰ ਕੈ ॥
ਜਣ ਕਰੀ ਸਮਾਇ[8] ਪਠਾਣੀ[9] ਸੁਣਿਕੈ ਰਾਗ ਨੂੰ ॥
ਰੱਤੂ ਦੇ ਹੜਵਾਣੀ[10] ਚਲੇ ਬੀਰ ਖੇਤ ॥
ਪੀਤਾ ਫੁੱਲ[11] ਇਆਣੀ[12] ਘੁੱਮਨ ਸੂਰਮੇ ॥੨੦॥
ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜ ਦੇ ॥
ਈਸਰ[13] ਦੀ ਬਰਦਾਨੀ[14] ਹੋਈ ਜਿਤ[15] ਦਿਨ ॥
ਸੁੰਭ ਨਿਸੁੰਭ ਗੁਮਾਨੀ[16] ਜਨਮੇ ਸੂਰਮੇ ॥
ਇੰਦ੍ਰ ਦੀ ਰਜਧਾਨੀ ਤੱਕੀ ਜਿੱਤਨੀ[17] ॥੨੧॥
ਇੰਦ੍ਰ ਪੁਰੀ ਤੇ ਧਾਵਣਾ ਵਡ[18] ਜੋਧੀ ਮਤਾ ਪਕਾਇਆ ॥
ਸੰਜ[19] ਪਟੇਲਾ[20] ਪਾਖਰਾ[21] ਭੇੜ[22] ਸੰਦਾ ਸਾਜੁ ਬਣਾਇਆ ॥
ਜੰਮੇ ਕਟਕ ਅਛੂਹਣੀ[23] ਅਸਮਾਨ ਗਰਦੀ[24] ਛਾਇਆ ॥
ਰੋਹ ਸੁੰਭ ਨਿਸੁੰਭ ਸਿਧਾਇਆ ॥੨੨॥

ਪਉੜੀ ॥

ਸੁੰਭ ਨਿਸੁੰਭ ਅਲਾਇਆ[26] ਵਡ ਜੋਧੀ ਸੰਘਰੁ[26] ਵਾਏ ॥
ਰੋਹ ਦਿਖਾਲੀ ਦਿੱਤੀਆਂ ਵਰਿਆਮੀ ਤੁਰੇ ਨਚਾਏ ॥
ਘੁਰੇ ਦਮਾਮੇ ਦੋਹਰੇ ਜਮਬਾਹਣ[27] ਜਿਉ ਅਰੜਾਏ ॥

---

1. ਚਲੇਗੀ 2. ਔਖੀ ਘੜੀ 3. ਬੀਤੀ, ਲੰਘ ਗਈ 4. ਖ਼ਤਮ ਹੋ ਗਿਆ, ਮੁ[illegible] ਗਿਆ 5. ਚੌਦਾਂ ਲੋਕਾਂ ਤੇ ਰਾਜ ਕਰਨ ਵਾਲੀ, ਦੁਰਗਾ 6. ਜਟਾਂ ਵਾਲੇ 7. ਬਹੁਤ ਸਾਰੇ 8. ਨਾਚ, ਦਰਵੇਸ਼ਾਂ ਦਾ ਨਾਚ 9. ਪਠਾਣਾਂ ਨੇ 10. ਹੜ੍ਹ 11. ਅਫ਼ੀਮ ਦਾ ਰੱਸ, ਅਫ਼ੀਮ ਦਾ ਦੁੱਧ 12. ਸੋਫੀ, ਅਣਜਾਣ 13. ਸ਼ਿਵ ਜੀ 14. ਵਰਦਾਨ 15. ਜਿਸ ਦਿਨ 16. ਅਭਿਮਾਨੀ, ਹੰਕਾਰੀ 17. ਜਿੱਤਣੀ ਚਾਹੀ 18. ਵੱਡੇ ਜੋਧਿਆਂ ਨੇ 19. ਸੰਜੋਅ, ਖੋਦ 20. ਮੂੰਹ ਉਪਰ ਪਾਉਣ ਵਾਲੀ ਲੋਹੇ ਦੀ ਜਾਲੀ 21. ਕਾਠੀਆਂ 22. ਜੰਗ, ਯੁੱਧ 23. (ਫ਼ੌਜ ਦੀ) ਖੂਹਣੀ (ਇਕ ਖੂਹਣੀ ਵਿਚ 21870 ਹਾਥੀ, 21870 ਰੱਥ, 65610 ਘੋੜੇ ਤੇ 109350 ਪੈਦਲ ਹੁੰਦੇ ਹਨ) 24. ਧੂੜ ਨਾਲ 25. ਹੁਕਮ ਦਿੱਤਾ, ਬੋਲੇ 26. ਜੰਗ ਦੇ ਵਾਜੇ 27. ਯੱਮ ਦਾ ਵਾਹਣ, ਯੱਮ ਦੀ ਸਵਾਰੀ, ਝੋਟਾ

ਦੇਉ[1] ਦਾਨੋ ਲੁੱਝਣ ਆਏ ॥੨੩॥

ਪਉੜੀ ॥

ਦਾਨੋ ਦੇਉ ਅਨਾਗੀ[2] ਸੰਘਰੁ ਰਚਿਆ ॥
ਫੂਲ ਖਿੜੇ ਜਣ ਬਾਗੀਂ ਬਾਣੇ ਜੋਧਿਆਂ ॥
ਭੂਤਾਂ ਇਲਾਂ ਕਾਗੀਂ ਗੋਸਤ[3] ਭਖਿਆ ॥
ਹੁੰਮੜ[4] ਧੁੰਮੜ ਜਾਗੀ ਘਤੀ ਸੂਰਿਆਂ ॥੨੪॥
ਸਟ ਪਈ ਨਗਾਰੇ ਦਲਾਂ ਮੁਕਾਬਲਾ ॥
ਦਿੱਤੇ ਦੇਉ ਭਜਾਈ ਮਿਲ ਕੇ ਰਾਕਸੀਂ[5] ॥
ਲੋਕੀ ਤਿਹੀ[6] ਫਿਰਾਹੀ ਦੋਹੀ[7] ਆਪਣੀ ॥
ਦੁਰਗਾ ਦੀ ਸਾਮ[8] ਤਕਾਈ ਦੇਵਾਂ ਡਰਦਿਆਂ ॥
ਆਂਦੀ ਚੰਡਿ ਚੜਾਈ ਉਤੇ ਰਾਕਸਾਂ ॥੨੫॥

ਪਉੜੀ ॥

ਆਈ ਫੇਰ ਭਵਾਨੀ[9] ਖਬਰੀ[10] ਪਾਈਆਂ ॥
ਦੈਤ ਵੱਡੇ ਅਭਿਮਾਨੀ ਹੋਏ ਇਕਠੇ[11] ॥
ਲੋਚਨ ਧੂਮ[12] ਗੁਮਾਨੀ ਰਾਇ[13] ਬੁਲਾਇਆ ॥
ਜਗ ਵਿਚ ਵੱਡਾ ਦਾਨੋ ਆਪ ਕਹਾਇਆ ॥
ਸੱਟ ਪਈ ਖਰਚਾਮੀ ਦੁਰਗਾ ਲਿਆਵਣੀ ॥੨੬॥

ਪਉੜੀ ॥

ਕੜਕ ਉਠੀ ਰਣ ਚੰਡੀ ਫਉਜਾਂ ਦੇਖਕੈ ॥
ਧੂਹਿ ਮਿਆਨੋਂ ਖੰਡਾ ਹੋਈ ਸਾਹਮਣੇ ॥
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ ॥
ਜਣ[14] ਲੈ ਕਟੇ ਆਰੇ ਦਰਖਤ ਬਾਢੀਆਂ[15] ॥੨੭॥

ਪਉੜੀ ॥

ਚੋਬੀਂ[16] ਧਉਂਸ ਬਜਾਈ ਦਲਾਂ ਮੁਕਾਬਲਾ ॥
ਰੋਹ ਭਵਾਨੀ ਆਈ ਉਤੇ ਰਾਕਸਾਂ ॥

---

1. ਦੇਵਤੇ ਤੇ ਦੈਂਤ 2. ਲਗਾਤਾਰ 3. ਮਾਸ 4. ਰੌਲਾ ਰੱਪਾ, ਖੱਪ ਖੇਡ 5. ਰਾਕਸ਼ਾਂ ਨੇ 6. ਤਿੰਨਾਂ ਲੋਕਾਂ ਵਿਚ (ਸੁਰਗ, ਮਾਤ ਤੇ ਪਤਾਲ) 7. ਦੁਹਾਈ 8. ਸ਼ਰਨ, ਪਨਾਹ 9. ਭਗਵਤੀ, ਦੁਰਗਾ ਮਹਾ-ਸਕਤਿ 10. ਖ਼ਬਰਾਂ (ਮਿਲ ਗਈਆਂ) 11. ਇਕ ਥਾਂ, ਇਕੱਠੇ 12. ਧੂਮਰਨੈਣ ਦੈਂਤ 13. (ਰਾਕਸ਼ਾਂ ਦਾ) ਰਾਜਾ 14. ਜਾਣੋ 15. ਤਰਖਾਣਾਂ 16. ਚੋਬਾਂ ਵਾਲਾ, ਚੋਬ ਰੱਖਣ ਵਾਲਾ, ਨਗਾਰਚੀ

ਖੱਬੈ ਦਸਤ[1] ਨਚਾਈ ਸੀਹਣ ਸਾਰਦੀ[2] ॥
ਬਹੁਤਿਆਂ ਦੇ ਤਨ ਲਾਈ ਕੀਤੀ ਰੰਗੁਲੀ ॥
ਭਾਈਆਂ ਮਾਰਨ ਭਾਈ ਦੁਰਗਾ ਜਾਇਕੈ ॥
ਰੋਹ ਹੋਇ ਚਲਾਈ ਰਾਕਸਿ ਰਾਇ ਨੂੰ ॥
ਜਮ ਪੁਰ ਦੀਆ ਪਠਾਈ[3] ਲੋਚਨ ਧੂਮ ਨੂੰ ॥
ਜਾਪੇ ਦਿਤੀ ਸਾਈ[4] ਮਾਰਨ ਸੁੰਭ ਦੀ ॥੨੮॥

ਪਉੜੀ ॥

ਭੰਨੇ[5] ਦੈਤ ਪੁਕਾਰੇ ਰਾਜੇ ਸੁੰਭ ਥੈ[6] ॥
ਲੋਚਨ ਧੂਮ ਸੰਘਾਰੇ ਸਣੇ ਸਿਪਾਹੀਆਂ ॥
ਚੁਣ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ ॥
ਜਾਪਨ ਅੰਬਰ[7] ਤਾਰੇ ਡਿਗਨਿ ਸੂਰਮੇ ॥
ਗਿਰੇ ਪਰਬਤ ਭਾਰੇ ਮਾਰੇ ਬਿੱਜੁ ਦੇ ॥
ਦੈਤਾਂ ਦੇ ਦਲ ਹਾਰੇ ਦਹਸਤ[8] ਖਾਇਕੈ ॥
ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ ॥੨੯॥

ਪਉੜੀ ॥

ਰੋਹ ਹੋਇ ਬੁਲਾਏ ਰਾਕਸ ਰਾਇ ਨੇ ॥
ਬੈਠੇ ਮਤਾ ਪਕਾਈ ਦੁਰਗਾ ਲਿਆਵਣੀ ॥
ਚੰਡ ਅਰ ਮੁੰਡ ਪਠਾਏ ਬਹੁਤਾ ਕਟਕ[9] ਦੈ ॥
ਜਾਪੇ ਛਪਰ ਛਾਏ ਬਣੀਆ ਕੇਜਮਾ[10] ॥
ਜੇਤੇ[11] ਰਾਇ ਬੁਲਾਏ ਚਲੇ ਜੁੱਧ ਨੋ ॥
ਜਣ[12] ਜਮ ਪੁਰ ਪਕੜ ਚਲਾਏ ਸਭੇ ਮਾਰਨੇ ॥੩੦॥

ਪਉੜੀ ॥

ਢੋਲ ਨਗਾਰੇ ਵਾਏ[13] ਦਲਾਂ ਮੁਕਾਬਲਾ ॥
ਰੋਹ ਰੁਹੇਲੇ ਆਏ ਉੱਤੇ ਰਾਕਸਾਂ ॥
ਸਭਨੀ ਤੁਰੇ[14] ਨਚਾਏ ਬਰਛੇ ਪਕੜ ਕੈ ॥

---

1. ਹੱਥ 2. ਲੋਹੇ ਦੀ, ਫ਼ੌਲਾਦੀ (ਤਲਵਾਰ) 3. ਭੇਜ ਦਿੱਤਾ 4. ਪੇਸ਼ਗੀ 5. ਭੱਜ ਗਏ 6. ਕੋਲ, ਅੱਗੇ 7. ਆਕਾਸ਼, ਆਸਮਾਨ 8. ਦਹਸ਼ਤ, ਡਰ, ਭੈ 9. ਫ਼ੌਜ, ਸੈਨਾ 10. ਤਲਵਾਰਾਂ 11. ਜਿੰਨੇ ਵੀ 12. ਮਾਨੋ, ਜਾਣੋ 13. ਵਜਾਏ 14. ਘੋੜੇ

ਬਹੁਤੇ ਮਾਰ ਗਿਰਾਏ ਅੰਦਰ ਖੇਤ ਦੈ ॥
ਤੀਰੀ ਛਹਬਰ[1] ਲਾਈ ਬੁਠੀ[2] ਦੇਵਤਾ[3] ॥੩੧॥
ਭੇਰੀ ਸੰਖ ਵਜਾਏ ਸੰਘਰ[4] ਰੱਚਿਆ ॥
ਤਣਿ ਤਣਿ[5] ਤੀਰ ਚਲਾਏ ਦੁਰਗਾ ਧਨੁਖ ਲੈ ॥
ਜਿੰਨੀ ਦਸਤ ਉਠਾਏ ਰਹੇ ਨ ਜੀਵਦੇ ॥
ਚੰਡ ਅਰ ਮੁੰਡ ਖਪਾਏ[6] ਦੋਨੋ ਦੇਵਤਾ ॥੩੨॥
ਸੁੰਭ ਨਿਸੁੰਭ ਰਿਸਾਏ[7] ਮਾਰੇ ਦੈਤ ਸੁਣ ॥
ਜੋਧੇ ਸਬ ਬੁਲਾਏ ਆਪਣੇ ਮਜਲਸੀ[8] ॥
ਜਿੰਨੀ ਦੇਉ ਭਜਾਏ ਇੰਦ੍ਰ ਜੇਹਵੇ[9] ॥
ਤੇਈ ਮਾਰ ਗਿਰਾਏ ਪਲ ਵਿਚ ਦੇਵਤਾ ॥
ਓਨੀ ਦਸਤੀ[10] ਦਸਤ ਵਜਾਏ ਤਿਨਾ ਚਿਤ ਕਰਿ ॥
ਫਿਰ ਸ੍ਰਣਵਤਬੀਜ[11] ਚਲਾਏ ਬੀੜੇ[12] ਰਾਇ ਦੇ ॥
ਸੰਜ ਪਟੇਲਾ ਪਾਏ ਚਿਲਕਤ[13] ਟੋਪੀਆਂ ॥
ਲੁੱਝਣ[14] ਨੋ ਅਰੜਾਏ ਰਾਕਸ ਰੋਹਲੇ ॥
ਕਦੇ ਨ ਕਿਨੇ ਹਟਾਏ ਜੁੱਧ ਮਚਾਇਕੈ ॥
ਮਿਲ ਤੇਈ[15] ਦਾਨੋ ਆਏ ਹੁਣ ਸੰਘਰਿ ਦੇਖਣਾ ॥੩੩॥

ਪਉੜੀ ॥

ਦੈਤੀ ਡੰਡ[16] ਉਭਾਰੀ ਨੇੜੈ ਆਇਕੈ ॥
ਸਿੰਘ ਕਰੀ ਅਸਵਾਰੀ ਦੁਰਗਾ ਸੋਰ ਸੁਣ ॥
ਖਬੈ ਦਸਤ ਉਭਾਰੀ ਗਦਾ ਫਿਰਾਇਕੈ ॥
ਸੈਨਾ ਸਭ ਸੰਘਾਰੀ ਸ੍ਰਣਵਤ ਬੀਜ ਦੀ ॥
ਜਣ ਮਦ[17] ਖਾਇ ਮਦਾਰੀ[18] ਘੂਮਨ ਸੂਰਮੇ ॥
ਅਗਣਤ ਪਾਉ ਪਸਾਰੀ ਰੁਲੇ ਅਹਾੜ[19] ਵਿਚ ॥
ਜਾਪੇ ਖੇਡ ਖਿਡਾਰੀ ਸੁਤੇ ਫਾਗ[20] ਨੂੰ ॥੩੪॥

---

1. ਮੀਂਹ ਦੀ ਝੜੀ 2. ਉੱਠੀ, ਵਰ੍ਹੀ 3. ਦੇਵੀ, ਦੁਰਗਾ 4. ਯੁੱਧ, ਜੰਗ 5. ਖਿੱਚ ਕੇ 6. ਮਾਰ ਦਿੱਤੇ 7. ਕ੍ਰੋਧ ਵਿਚ ਆਏ 8. ਮਜਲਸ ਦੇ ਸ਼ਰੀਕ, ਸਲਾਹਕਾਰ 9. ਵਰਗੇ 10. ਹੱਥਾਂ ਨਾਲ ਹੱਥ ਮਲੇ, ਅਫ਼ਸੋਸ ਨਾਲ ਹੱਥ ਮਲੇ 11. ਰਕਤਬੀਜ ਦੈਂਤ 12. ਪਾਨ ਬੀੜੇ 13. ਲਿਸ਼ਕਦੀਆਂ ਸਨ 14. ਲੜਨ, ਜੂਝਣ 15. ਉਹੀ 16. ਰੌਲਾ, ਸ਼ੋਰ 17. ਮਧੀਰਾ, ਸ਼ਰਾਬ 18. ਮੱਧ ਪੀਣ ਵਾਲਾ, ਸ਼ਰਾਬੀ 19. ਰਣ ਭੂਮੀ, ਜੰਗ ਦਾ ਮੈਦਾਨ 20. ਫੱਗਣ, ਹੋਲੀ

ਸ੍ਰਣਵਤ ਬੀਜ ਹਕਾਰੇ[1] ਰਹਿੰਦੇ ਸੂਰਮੇ ॥
ਜੋਧੇ ਜੇਡ ਮੁਨਾਰੇ ਦਿੱਸਨਿ ਖੇਤ ਵਿਚ ॥
ਸਭਨੀ ਦੋਸਤ ਉਭਾਰੇ ਤੇਗਾਂ ਧੂਹਿ ਕੇ ॥
ਮਾਰੋ ਮਾਰ ਪੁਕਾਰੇ ਆਏ ਸਾਹਮਣੇ ॥
ਸੰਜਾ ਤੇ ਠਣਿਕਾਰੇ[2] ਤੇਗੀਂ ਉਭਰੇ ॥
ਘਾੜ[3] ਘੜਨਿ ਠਠਿਆਰੇ ਜਾਣਿ ਬਣਾਇਕੈ ॥੩੫॥
ਸੱਟ ਪਈ ਜਮਧਾਣੀ[4] ਦਲਾਂ ਮੁਕਾਬਲਾ ॥
ਘੂਮਰ[5] ਬਰਗਸਤਾਣੀ[6] ਦਲ ਵਿਚ ਘੱਤੀਓ ॥
ਸਣੇ ਤੁਰਾ ਪਲਾਣੀ ਡਿੱਗਣ ਸੂਰਮੇ ॥
ਉਠਿ ਉਠਿ ਮੰਗਣ ਪਾਣੀ ਘਾਇਲ ਘੂਮਦੇ ॥
ਏਵਡੁ ਮਾਰਿ ਵਿਹਾਣੀ[7] ਉਪਰ ਰਾਕਸਾਂ ॥
ਬਿਜਲ ਜਿਉ ਝਰਲਾਣੀ[8] ਉੱਠੀ ਦੇਵਤਾ ॥੩੬॥

ਪਉੜੀ ॥

ਚੋਬੀ[9] ਧਉਸ ਉਬਾਰੀ ਦਲਾਂ ਮੁਕਾਬਲਾ ॥
ਸੱਭੋ ਸੈਨਾ ਮਾਰੀ ਪਲ ਵਿਚ ਦਾਨਵੀ ॥
ਦੁਰਗਾ ਦਾਨੋ ਮਾਰੇ ਰੋਹ ਬਢਾਇਕੈ ॥
ਸਿਰ ਵਿਚ ਤੇਗ ਵਗਾਈ ਸ੍ਰਣਵਤਬੀਜ ਦੇ ॥੩੭॥
ਅਗਣਤ ਦਾਨੋ ਭਾਰੇ ਹੋਏ ਲੋਹੂਆ[10] ॥
ਜੋਧੇ ਜੇਡ ਮੁਨਾਰੇ ਅੰਦਰਿ ਖੇਤ ਦੈ ॥
ਦੁਰਗਾ ਨੋ ਲਲਕਾਰੇ ਆਵਨ ਸਾਹਮਣੇ ॥
ਦੁਰਗਾ ਸਭ ਸੰਘਾਰੇ ਰਾਕਸ ਆਂਵਦੇ ॥
ਰਤੂ ਦੇ ਪਰਨਾਲੇ ਤਿਨ ਤੇ ਭੁਇ ਪਏ ॥
ਉੱਠੇ ਕਾਰਣਿਆਰੇ[11] ਰਾਕਸ ਹੜ ਹੜਾਇ[12] ॥੩੮॥
ਧਗਾ[13] ਸੰਗਲੀਆਲੀ ਸੰਘਰ[14] ਵਾਇਆ ॥
ਬਰਛੀ ਬੰਬਲੀਆਲੀ[15] ਸੂਰੇ ਸੰਘਰੇ ॥

---

1. ਬੁਲਾਏ, ਹਾਕ ਮਾਰੀ 2. ਟੁਣਕਾਰਾਂ 3. ਭਾਂਡੇ 4. ਝੋਟੇ ਦੇ ਚੰਮ ਨਾਲ ਮੜ੍ਹੇ ਹੋਏ ਨਗਾਰੇ 5. ਫਿਰ ਕੇ ਨੱਚਣ ਵਾਲਾ ਇਕ ਨਾਚ 6. ਬਰਗੁਸਤ੍ਵਾਨ, ਘੋੜੇ ਦਾ ਪਾਖਰ, ਘੋੜੇ ਦਾ ਜੰਗੀ ਕਵੱਚ 7. ਬੀਤੀ 8. ਕੜਕੀ 9. ਨਗਾਰਚੀਆਂ 10. ਲੋਹਾ ਲਾਖਾ ਗੁੱਸੇ ਨਾਲ ਲਾਲ, ਲਹੂ ਰੱਤੇ 11. ਕਾਰੇ ਕਰਨ ਵਾਲੇ, ਜੋਧੇ 12. ਖਿੜ ਖਿੜ ਕੇ, ਹੱਸ ਹੱਸ ਕੇ 13. ਧੱਗ, ਧੌਂਸੇ, ਨਗਾਰੇ 14. ਮਾਰੂ 15. ਫੁੰਮਣਾਂ ਵਾਲੀ

ਭੇੜਿ ਮਚਿਆ ਬੀਰਾਲੀ[1] ਦੁਰਗਾ ਦਾਨਵੀਂ ॥
ਮਾਰ ਮਚੀ ਮੁਹਰਾਲੀ[2] ਅੰਦਰਿ ਖੇਤ ਦੈ ॥
ਜਣ ਨਟ[3] ਲੱਥੇ ਛਾਲੀ ਢੋਲਿ ਬਜਾਇਕੈ ॥
ਲੋਹੂ[4] ਫਾਥੀ ਜਾਲੀ[5] ਲੋਥੀ ਜਮਧੜੀ[6] ॥
ਘਣ ਵਿਚ ਜਿਉਂ ਛੰਛਾਲੀ[7] ਤੇਗਾਂ ਹੱਸੀਆਂ[8] ॥
ਘੁੰਮਰਆਰਿ[9] ਸਿਆਲੀ[10] ਬਣੀਆਂ ਕੇਜਮਾ[11] ॥੩੯॥
ਧਗਾ[12] ਸੂਲਿ[13] ਬਗਾਈਆਂ[14] ਦਲਾਂ ਮੁਕਾਬਲਾ ॥
ਧੂਹਿ ਮਿਆਨੋ ਲਈਆਂ ਜੁਆਨੀ[15] ਸੂਰਮੀ ॥
ਸ੍ਰਣਵਤਬੀਜ ਬਧਾਈਆਂ[16] ਅਗਣਤ ਸੂਰਤਾਂ ॥
ਦੁਰਗਾ ਸਉਹੇਂ[17] ਆਈਆਂ ਰੋਹ ਬਢਾਇਕੈ[18] ॥
ਸਭਨੀ ਆਣ ਵਗਾਈਆਂ[19] ਤੇਗਾਂ ਧੂਹਿਕੈ ॥
ਦੁਰਗਾ ਸਭ ਬਚਾਈਆਂ ਢਾਲ ਸੰਭਾਲ ਕੈ ॥
ਦੇਵੀ ਆਪ ਚਲਾਈਆਂ ਤਕਿ ਤਕਿ ਦਾਨਵੀ ॥
ਲੋਹੂ ਨਾਲਿ ਡੁਬਾਈਆਂ ਤੇਗਾਂ ਨੰਗੀਆਂ ॥
ਸਾਰਸੁਤੀ[20] ਜਨੁ ਨ੍ਹਾਈਆਂ ਮਿਲਕੈ ਦੇਵੀਆਂ ॥
ਸਭੇ ਮਾਰ ਗਿਰਾਈਆਂ ਅੰਦਰ ਖੇਤ ਦੈ ॥
ਤਿੱਦੂੰ[21] ਫੇਰਿ ਸਵਾਈਆਂ ਹੋਈਆਂ ਸੂਰਤਾਂ ॥੪੦॥

ਪਉੜੀ ॥

ਸੂਰੀ[22] ਸੰਘਰਿ ਰਚਿਆ ਢੋਲ ਸੰਖ ਨਗਾਰੇ ਵਾਇਕੈ ॥
ਚੰਡ ਚਿਤਾਰੀ ਕਾਲਕਾ ਮਨ ਬਾਹਲਾ ਰੋਸ ਬਢਾਇਕੈ ॥
ਨਿਕਲੀ ਮੱਥਾ ਫੋੜਿਕੈ ਜਨ[23] ਫਤੇ ਨੀਸਾਣ ਬਜਾਇਕੈ ॥
ਜਾਗ ਸੁ ਜੰਮੀ ਜੁੱਧ ਨੂੰ ਜਰਵਾਣਾ[24] ਜਣ ਮਰੜਾਇਕੈ[25] ॥
ਦਲ ਵਿਚ ਘੇਰਾ ਘੱਤਿਆ ਜਣ ਸੀਂਹ ਤੁਰਿਆ ਗਣਿਣਾਇਕੈ[26] ॥

---

1. ਬਹਾਦਰੀ ਵਾਲੀ 2. ਮੁਹਰਲੀ ਫ਼ੌਜ, ਅਗਲੀ ਫ਼ੌਜ 3. ਬਾਜੀਗਰ 4. ਰੋਹੂ ਮੱਛੀ 5. ਜਾਲ ਵਿਚ 6. ਜਮਧਰ, ਕਟਾਰ 7. ਬਿਜਲੀ 8. ਲਿਸ਼ਕੀਆਂ 9. ਧੁੰਦ 10. ਸਿਆਲ ਦੀ 11. ਤਲਵਾਰਾਂ 12. ਧੌਂਸੇ 13. ਡੱਗੇ 14. ਵਜਾਏ 15. ਜਵਾਨਾਂ 16. ਵਧਾਈਆਂ, ਬਣਾ ਲਈਆਂ 17. ਸਾਹਮਣੇ 18. ਵਧਾ ਕੇ 19. ਚਲਾਈਆਂ 20. ਸੁਰਸਤੀ ਨਦੀ 21. ਉਸ ਤੋਂ 22. ਸੂਰਮਿਆਂ 23. ਜਾਣੋ 24. ਬੀਰ ਭਦਰ 25. ਡਕਾਰਦਾ ਹੋਇਆ 26. ਗੱਜਦਾ ਹੋਇਆ

ਆਪ ਵਿਸੂਲਾ[1] ਹੋਇਆ ਤਿਹੁ[2] ਲੋਕਾਂ ਤੇ ਖੁਨਸਾਇਕੈ[3] ॥
ਰੋਹ ਸਿਧਾਈਆਂ ਚਕ੍ਰ ਪਾਨ[4] ਕਰ ਨਿੰਦਾ ਖੜਗ ਉਠਾਇਕੈ ॥
ਅਗੈ ਰਾਕਸ ਬੈਠੇ ਰੋਹਲੇ ਤੀਰੀ ਤੇਗੀ ਛਹਬਰ[5] ਲਾਇਕੈ ॥
ਪਕੜ ਪਛਾੜੇ ਰਾਕਸਾਂ ਦਲਦੈਤਾ ਅੰਦਰਿ ਜਾਇਕੈ ॥
ਬਹੁ ਕੇਸੀ ਪਕੜਿ ਪਛਾੜਿਅਨਿ ਤਿਨ ਅੰਦਰ ਧੂਮ ਰਚਾਇਕੈ[6] ॥
ਬਡੇ ਬਡੇ ਚੁਣ ਸੂਰਮੇ ਗਹਿ ਕੋਟੀ[7] ਦਏ ਚਲਾਇਕੈ ॥
ਰਣ ਕਾਲੀ ਗੁੱਸਾ ਖਾਹਿਕੈ ॥੪੧॥

ਪਉੜੀ ॥

ਦੁਹਾ ਕੰਧਾਰਾ ਮੁਹਿ ਜੁੜੇ ਅਣੀਆਰਾਂ[8] ਚੋਈਆਂ ॥
ਧੂਹਿ ਕਿਰਪਾਣਾਂ ਤਿੱਖੀਆਂ ਨਾਲ ਲਹੂ ਧੋਈਆਂ ॥
ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ ॥
ਲਾੜਾ ਦੇਖਨ ਲਾੜੀਆਂ ਚਉਗਿਰਦੇ ਹੋਈਆਂ ॥੪੨॥
ਚੋਬੀ ਧਉਸਾਂ ਪਾਈਆਂ ਦਲਾਂ ਮੁਕਾਬਲਾ ॥
ਦਸਤੀ ਧੂਹ ਨਚਾਈਆਂ ਤੇਗਾਂ ਨੰਗੀਆਂ ॥
ਸੂਰਿਆਂ ਦੇ ਤਨ ਲਾਈਆਂ ਗੋਸ਼ਤ ਗਿੱਧੀਆਂ[9] ॥
ਬਿੱਧਣ[10] ਰਾਤੀ ਆਈਆਂ ਮਰਦਾਂ ਘੋੜਿਆਂ ॥
ਜੋਗਣੀਆਂ ਮਿਲਿ ਧਾਈਆਂ ਲੋਹੂ[11] ਭੱਖਣਾ ॥
ਫਉਜਾਂ ਮਾਰ ਹਟਾਈਆਂ ਦੇਵਾਂ ਦਾਨਵਾਂ ॥
ਭਜਦੀ ਕਥਾ ਸੁਣਾਈਆਂ ਰਾਜੇ ਸੁੰਭ ਥੈ ॥
ਭੂਈਂ[12] ਨ ਪਉਣੈ ਪਾਈਆਂ ਬੂੰਦਾਂ ਰਕਤ ਦੀਆਂ ॥
ਕਾਲੀ ਖੇਤ ਖਪਾਈਆਂ ਸਭੇ ਸੂਰਤਾਂ ॥
ਬਹੁਤੀ ਸਿਰੀ ਬਹਾਈਆਂ ਘੜੀਆਂ ਕਾਲ ਕੀਆਂ ॥
ਜਾਨਿ[13] ਨਾ ਜਾਏ ਮਾਈਆਂ ਜੂਝੇ ਸੂਰਮੇ ॥੪੩॥
ਸੁੰਧ ਸੁਣੀ ਕਰਹਾਲੀ[14] ਸ੍ਰਣਵਤਬੀਜ ਦੀ ॥
ਰਣ ਵਿਚ ਕਿਨੈ[15] ਨ ਝਾਲੀ ਦੁਰਗਾ ਆਂਵਦੀ ॥

---

1. ਦੁਖਦਾਈ 2. ਤਿੰਨਾਂ (ਲੋਕਾਂ ਤੇ) 3. ਖਿੱਝ ਕੇ, ਕਹਿਰਵਾਨ ਹੋ ਕੇ 4. ਹੱਥ ਵਿਚ (ਫੜ ਕੇ) 5. ਝੜੀ 6. ਮਚਾਕੇ, ਪਾ ਕੇ 7. ਕਮਾਨ ਦਾ ਗੋਸ਼ਾ 8. ਅਣੀਆਂ, ਤਿੱਖੀਆਂ ਨੋਕਾਂ, ਤੀਰਾਂ ਦੀਆਂ ਨੋਕਾਂ 9. ਗਿੱਝੀਆਂ ਹੋਈਆਂ 10. ਦੁਖਦਾਈ 11. ਲਹੂ ਪੀਣ ਵਾਲੀਆਂ, ਰਤ ਪੀਣ ਨੂੰ 12. ਧਰਤ ਉੱਤੇ 13. ਜਾਣੋ 14. ਭਿਆਨਕ 15. ਕੋਈ ਉਸ ਦੀ ਝਾਲ ਨ ਝਲ ਸਕਿਆ

ਬਹੁਤੇ ਬੀਰ ਜਟਾਲੀ ਉਠੇ ਆਖਕੈ ॥
ਚੋਟਾ ਪਾਨ ਤਬਾਲੀ[1] ਜਾਸਨ ਜੁੱਧ ਨੂੰ ॥
ਥਰਿ ਥਰਿ ਪ੍ਰਿਥਮੀ ਚਾਲੀ ਚਲਾ ਚੜੰਦਿਆਂ ॥
ਨਾਉ[2] ਜਿਵੇ ਹੈ ਹਾਲੀ[3] ਸਹ[4] ਦਰੀਆਉ ਵਿਚਿ ॥
ਧੂੜਿ ਉਤਾਹਾਂ ਘਾਲੀ[5] ਛੜੀ ਤੁਰੰਗਮਾਂ[6] ॥
ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈ ॥੪੪॥

ਪਉੜੀ ॥

ਆਹੀਰ ਮਿਲਿਆ ਆਹਰੀਆਂ ਸੈਣ ਸੂਰਿਆਂ[7] ਸਾਜੀ ॥
ਚੱਲੇ ਸਉਹੇ[8] ਦੁਰਗਸਾਹ ਜਣ ਕਾਬੈ[9] ਹਾਜੀ ॥
ਤੀਰੀ ਤੇਗੀ ਜਮਧੜੀ ਰਣ ਵੰਡੀ[10] ਭਾਜੀ ॥
ਇਕ ਘਾਇਲ ਘੂਮਨ ਸੂਰਮੇ ਜਣ ਮਕਤਬ[11] ਕਾਜੀ ॥
ਇਕ ਬੀਰ ਪਰੋਤੇ ਬਰਛੀਏ ਜਿਉ ਝੁਕ ਪਉਨ ਨਿਵਾਜੀ[12] ॥
ਇਕ ਦੁਰਗਾ ਸਉਹੇ ਖੁਨਸਕੈ ਖੁਨਸਾਇਨ ਤਾਜੀ[13] ॥
ਇਕ ਧਾਵਨ ਦੁਰਗਾ ਸਾਮ੍ਹਣੇ ਜਿਉ ਭੁਖਿਆਏ[14] ਪਾਜੀ ॥
ਕਦੇ ਨ ਰੱਜੇ ਜੁਝ ਤੇ ਰਜ ਹੋਏ ਰਾਜੀ ॥੪੫॥
ਬੱਜੇ ਸੰਗਲੀਆਲੇ ਸੰਘਰ ਡੋਹਰੇ[15] ॥
ਡਹੇ ਜੁ ਖੇਤ ਜਟਾਲੇ ਹਾਠਾਂ[16] ਜੋੜਿਕੈ ॥
ਨੇਜੇ ਬੰਬਲੀਆਲੇ ਦਿੱਸਨ ਓਰੜੇ[17] ॥
ਚੱਲੇ ਜਾਨ ਜਟਾਲੇ[18] ਨਾਵਣ ਗੰਗ ਨੂੰ ॥੪੬॥

ਪਉੜੀ ॥

ਦੁਰਗਾ ਅਤੇ ਦਾਨਵੀ ਸੂਲ[19] ਹੋਈਆਂ ਕੰਗਾਂ[20] ॥
ਵਾਛੜ ਘੱਤੀ ਸੂਰਿਆਂ ਵਿਚ ਖੇਤ ਖਤੰਗਾਂ[21] ॥
ਧੂਹਿ ਕ੍ਰਿਪਾਣਾਂ ਤਿੱਖੀਆਂ ਬਢ[22] ਲਾਹਨਿ ਅੰਗਾਂ ॥

---

1. ਤਬਲਚੀ, ਨਗਾਰਚੀ 2. ਨਾਉਕਾ, ਬੇੜੀ 3. ਹਿੱਲੀ, ਡੋਲੀ 4. ਡੂੰਘੇ (ਦਰਿਆ ਵਿਚ) 5. ਘੱਲੀ, ਭੇਜੀ 6. ਘੋੜਿਆਂ ਨੇ 7. ਸੈਨਾਂ 8. ਸਾਹਮਣੇ 9. ਮੱਕੇ ਨੂੰ, ਹੱਜ ਨੂੰ 10. ਭਾਜੀ ਵੰਡੀ 11. ਮਦਰੱਸਾ, ਪਾਠਸ਼ਾਲਾ 12. ਨਮਾਜ ਪੜ੍ਹਨ ਵਾਲੇ 13. ਘੋੜੇ 14. ਭੁੱਖੇ ਪਾਜੀ, ਭੁੱਖੇ ਨੰਗੇ 15. ਦੋਹਰੇ, ਦੋਹਾਂ ਪਾਸਿਆਂ ਦੇ ਜੰਗ 16. ਕਤਾਰਾਂ ਬੰਨ੍ਹ ਕੇ, ਇਕੱਠੇ ਹੋ ਕੇ 17. ਉਲਰੇ ਹੋਏ, ਝੁਕੇ ਹੋਏ 18. ਜਟਾਧਾਰੀ ਸਾਧੂ 19. ਸੂਲਾਂ ਬਣ ਗਈਆਂ 20. ਕਵੱਚ, ਸੰਜੋਏ 21. ਤਿੱਖੇ ਤੀਰ 22. ਵੱਢ ਕੇ

ਪਹਲਾ ਦਲਾਂ ਮਿਲੰਦਿਆਂ ਭੇੜ ਪਇਆ ਨਿਹੰਗਾਂ[1] ॥੪੭॥

ਪਉੜੀ ॥

ਓਰੜ[2] ਫਉਜਾਂ ਆਈਆਂ ਬੀਰ ਚੜੇ ਕੰਧਾਰੀ[3] ॥
ਸੜਕ ਮਿਆਨੋ ਕਢੀਆਂ ਤਿੱਖੀਆਂ ਤਰਵਾਰੀ[4] ॥
ਕੜਕ ਉਠੇ ਰਣ ਮੱਚਿਆ ਵੱਡੇ ਹੰਕਾਰੀ ॥
ਸਿਰ ਧੜ ਬਾਹਾਂ ਗਨ[5] ਲੇ ਫੁਲ ਜੇਹੇ ਬਾੜੀ[6] ॥
ਜਾਪੇ ਕਟੇ ਬਾਢੀਆਂ[7] ਰੁਖ ਚੰਦਨ ਆਰੀ[8] ॥੪੮॥
ਦੁਹਾਂ ਕੰਧਾਰਾਂ ਮੁਹਿ ਜੁੜੇ ਜਾ ਸੱਟ ਪਈ ਖਰਵਾਰ[9] ਕਉ ॥
ਤਕ ਤਕ ਕੈਬਰ[10] ਦੁਰਗਸ਼ਾਹ ਤਕ[11] ਮਾਰੇ ਭਲੇ ਜੁਝਾਰ[12] ਕਉ ॥
ਪੈਦਲ ਮਾਰੇ ਹਾਥੀਆਂ ਸੰਗਿ ਰਥ ਗਿਰੇ ਅਸਵਾਰ ਕਉ ॥
ਸੋਹਨ ਸੰਜਾ ਬਾਗੜਾ[13] ਜਣੁ ਲਗੇ ਫੁਲ ਅਨਾਰ ਕਉ ॥
ਗੁਸੇ ਆਈ ਕਾਲਕਾ ਹਥਿ ਸੱਜੇ ਲੈ ਤਲਵਾਰ ਕਉ ॥
ਏਦੂ[14] ਪਾਰਉ ਓਤ[15] ਪਾਰ ਹਰਨਾਕਸਿ ਕਈ ਹਜਾਰ ਕਉ ॥
ਜਿਣ[16] ਇੱਕਾ ਰਹੀ ਕੰਧਾਰ ਕਉ ॥
ਸਦ ਰਹਮਤ[17] ਤੇਰੇ ਵਾਰ ਕਉ ॥੪੯॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਸੱਟ ਪਈ ਜਮਧਾਣ[18] ਕਉ ॥
ਤਦ ਖਿੰਗ[19] ਨਸੁੰਭ ਨਚਾਇਆ ਡਾਲ[20] ਉਪਰਿ ਬਰਗਸਤਾਣ ਕਉ ॥
ਫੜੀ ਬਿਲੰਦ[21] ਮਗਾਇਉਸ ਫੁਰਮਾਇਸ ਕਰਿ ਮੁਲਤਾਨ ਕਉ ॥
ਗੁੱਸੇ ਆਈ ਸਾਹਮਣੇ ਰਣ ਅੰਦਰਿ ਘੱਤਣ ਘਾਣ[22] ਕਉ ॥
ਅੱਗੈ ਤੇਗ ਵਗਾਈ ਦੁਰਗਸ਼ਾਹ ਬਢ ਸੁੰਭਨ ਬਹੀ ਪਲਾਣ ਕਉ ॥
ਰੜਕੀ ਜਾਇਕੈ ਧਰਤ ਕਉ ਬਢ[23] ਪਾਖਰ ਬੱਢ ਕਿਕਾਣ[24] ਕਉ ॥
ਬੀਰ ਪਲਾਣੋ ਡਿੱਗਿਆ ਕਰਿ ਸਿਜਦਾ[25] ਸੁੰਭ ਸੁਜਾਣ ਕਉ ॥

---

1. ਮਗਰਮੱਛਾਂ, ਸੂਰਮਿਆਂ 2. ਉਮੱਡ ਕੇ ਉਛਲਦੀਆਂ 3. ਤਰਤੀਬ ਵਿਚ, ਕਤਾਰਾਂ ਬੰਨ੍ਹ ਕੇ 4. ਤਲਵਾਰਾਂ 5. ਮੋਛੇ 6. ਵਾੜੀ, ਫੁਲਵਾੜੀ 7. ਤਰਖਾਣਾਂ 8. ਆਰਿਆਂ ਨਾਲ 9. ਚੰਮ ਦੀ ਚੋਬ ਧੌਂਸੇ ਦੀਆਂ ਚੋਬਾਂ 10. ਤੀਰ 11. ਨਿਸ਼ਾਨੇ 12. ਵੱਡੇ ਵੱਡੇ ਸੂਰਮਿਆਂ ਨੂੰ 13. ਤੀਰ ਦਾ ਪਿਛਲਾ ਹਿੱਸਾ, ਜਿਹੜਾ ਫੁੱਲ ਵਰਗਾ ਹੁੰਦਾ ਹੈ 14. ਇਸ ਪਾਰ 15. ਉਸ ਪਾਰ 16. ਜਿੱਤ 17. ਮਿਹਰ, ਬਖ਼ਸ਼ਿਸ਼ 18. ਨਗਾਰਾ, ਧੌਸਾ 19. ਨੁਕਰਾ ਘੋੜਾ 20. ਪਾ ਕੇ 21. ਵੱਡੀ (ਕਮਾਣ) 22. ਘਾਤ, ਜੰਗ 23. ਵੱਢ ਕੇ 24. ਘੋੜਾ 25. ਝੁਕ ਕੇ ਸਲਾਮ ਕਰਦਾ ਹੋਇਆ

ਸਾਬਾਸ ਸਲੋਣੇ[1] ਖਾਣ[2] ਕਉ ॥
ਸਦਾ ਸਾਬਾਸ ਤੇਰੇ ਤਾਣ[3] ਕਉ ॥
ਤਾਰੀਫ਼ਾਂ[4] ਪਾਨ ਚਬਾਨ ਕਉ ॥
ਸਦ ਰਹਮਤ ਕੈਫਾਂ[5] ਖਾਨ ਕਉ ॥
ਸਦ ਰਹਿਮਤ ਤੁਰੇ[6] ਨਚਾਣ ਕਉ ॥੫੦॥

ਪਉੜੀ ॥

ਦੁਰਗਾ ਅਤੈ ਦਾਨਵੀ ਗਹ ਸੰਘਰਿ ਕੱਥੇ ॥
ਓਰੜ ਉਠੇ ਸੂਰਮੇ ਆ ਡਾਹੇ ਮੱਥੇ ॥
ਕੱਟ ਤੁਫੰਗੀ[7] ਕੈਬਰੀ ਦਲ ਗਾਹਿ ਨਿਕੱਥੇ[8] ॥
ਦੇਖਨਿ ਜੰਗ ਫਰੇਸ਼ਤੇ ਅਸਮਾਨੋ ਲੱਥੇ ॥੫੧॥

ਪਉੜੀ ॥

ਦੁਹਾਂ ਕੰਧਾਰਾਂ ਮੁਹ ਜੁੜੇ ਦਲ ਘੁਰੇ ਨਗਾਰੇ ॥
ਓਰੜ ਆਏ ਸੂਰਮੇ ਸਿਰਦਾਰ ਅਣਿਆਰੇ[9] ॥
ਲੈ ਕੇ ਤੇਗਾਂ ਬਰਛੀਆਂ ਹਥਿਆਰ ਉਭਾਰੇ ॥
ਟੋਪ ਪਟੇਲਾ[10] ਪਾਖਰਾਂ ਗਲਿ ਸੰਜ ਸਵਾਰੇ ॥
ਲੈ ਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ ॥
ਚੜੇ ਰਥੀ ਗਜ[11] ਘੋੜਿਈਂ ਮਾਰ ਭੁਇ ਤੇ ਡਾਰੇ ॥
ਜਾਣ[12] ਹਲਵਾਈ ਸੀਖ ਨਾਲ ਵਿੰਨ੍ਹ ਵੜੇ ਉਤਾਰੇ ॥੫੨॥

ਪਉੜੀ ॥

ਦੁਹਾਂ ਕੰਧਾਰਾਂ ਮੁਹਿ ਜੁੜੇ ਨਾਲ ਧਉਸਾ ਭਾਰੀ ॥
ਲਈ ਭਗਉਤੀ ਦੁਰਗਸ਼ਾਹ ਵਰਜਾਗਨ[13] ਭਾਰੀ ॥
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ॥
ਸੁੰਭ ਪਲਾਣੋ ਡਿੱਗਿਆ ਉਪਮਾ[14] ਬੀਚਾਰੀ ॥
ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ॥
ਜਾਣ ਰਜਾਦੀ[15] ਉਤਰੀ ਪੈਨ ਸੂਹੀ ਸਾਰੀ ॥੫੩॥

---

1. ਸੁੰਦਰ 2. ਸਰਦਾਰ, ਸੈਨਾਪਤੀ 3. ਸ਼ਕਤੀ, ਬਲ 4. ਸਾਬਾਸ਼ 5. ਨਸ਼ਾ, ਮਧੀਰਾ 6. ਘੋੜੇ 7. ਬੰਦੂਕਾਂ ਨਾਲ 8. ਨਿਕਲ ਗਏ, ਅਗ੍ਹਾਂ ਨਿਕਲ ਗਏ 9. ਤੀਰਾਂ ਦੀਆਂ ਨੋਕਾਂ ਵਾਲੇ 10. ਲੋਹੇ ਦੀ ਜਾਲੀ 11. ਹਾਥੀ 12. ਮਾਨੋ, ਜਾਣੋ 13. ਅੱਗ ਵਾਂਗ ਦੱਗ ਦੱਗ ਕਰਦੀ 14. ਮਿਸਾਲ 15. ਰਾਏ ਜ਼ਾਦੀ, ਰਾਜੇ ਦੀ ਪੁਤ੍ਰੀ, ਰਾਜਕੁਮਾਰੀ

ਪਉੜੀ ॥

ਦੁਰਗਾ ਅਤੇ ਦਾਨਵੀ ਭੇੜ ਪਇਆ ਸਬਾਹੀਂ[1] ॥
ਸਸਤ੍ਰ ਪਜੂਤੇ[2] ਦੁਰਗਸਾਹ ਗਹ[3] ਸਭਨੀ ਬਾਹੀਂ ॥
ਸੁੰਭ ਨਿਸੁੰਭ ਸੰਘਾਰਿਆ ਵਥ[4] ਜੇਹੇ ਸਾਹੀਂ[5] ॥
ਫਉਜਾਂ ਰਾਕਸਿਆਰੀਆਂ ਦੇਖ ਰੋਵਨਿ ਧਾਹੀਂ[6] ॥
ਮੁਹਿ ਕੁੜੂਚੇ[7] ਘਾਹ ਦੇ ਛੱਡ ਘੋੜੇ ਰਾਹੀਂ ॥
ਭਜਦੇ ਹੋਏ ਮਾਰੀਅਨ ਮੁੜ ਝਾਕਨ ਨਾਹੀਂ ॥੫੪॥

ਪਉੜੀ ॥

ਸੁੰਭ ਨਿਸੁੰਭ ਪਠਾਇਆ[8] ਜਮ ਦੇ ਧਾਮ ਨੋ ॥
ਇੰਦ੍ਰ ਸੱਦ ਬੁਲਾਇਆ ਰਾਜ ਅਭਿਸ਼ੇਖਨੋ[9] ॥
ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦ੍ਰ ਦੈ ॥
ਚਉਦਹ ਲੋਕਾਂ ਛਾਇਆ ਜਸੁ ਜਗਮਾਤ[10] ਦਾ ॥
ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ॥
ਫੇਰ ਨ ਜੂਨੀ[11] ਆਇਆ ਜਿਨ ਇਹ ਗਾਇਆ ॥੫੫॥

---

1. ਸੁਬ੍ਹਾ ਨੂੰ, ਸਵੇਰੇ ਹੀ 2. ਚੰਗੀ ਤਰ੍ਹਾਂ ਜੋੜ ਕੇ, ਮਜ਼ਬੂਤੀ ਨਾਲ 3. ਫੜ ਕੇ 4. ਵਸਤੂ, ਸਾਜ਼ ਸਾਮਾਨ 5. ਸ਼ਾਹਾਂ (ਵਰਗੇ) 6. ਢਾਹਾਂ, ਭੁੱਬਾਂ 7. ਕੂਚੇ, ਘਾਹ ਦੇ ਕੂਚੇ 8. ਭੇਜ ਦਿੱਤਾ, ਮਾਰ ਮੁਕਾਇਆ 9. ਅਭਿਸ਼ੇਖ, ਰਾਜ ਤਿਲਕ ਲਈ 10. ਜਗਮਾਤਾ, ਦੁਰਗਾ 11. ਜਨਮ ਮਰਨ ਵਿਚ, ਆਵਾਗਵਣ ਵਿਚ

## ਜ਼ਫ਼ਰਨਾਮਾ[1]

ਕਮਾਲਿ[2] ਕਰਾਮਾਤ ਕਾਇਮ[3] ਕਰੀਮ[4]

ਤੂੰ ਅਲੌਕਿਕ ਸ਼ਕਤੀਆਂ ਦਾ ਸਿਖਰ, ਹਮੇਸ਼ਾਂ ਰਹਿਣ ਵਾਲਾ ਤੇ ਕ੍ਰਿਪਾਲੂ ਹੈਂ।

ਰਜ਼ਾਬਖ਼ਸ਼[5], ਰਾਜ਼ਿਕ[6] ਰਿਹਾਕੁਨ[7] ਰਹੀਮ[8]।

ਤੂੰ ਖ਼ੁਸ਼ੀਆਂ ਬਖ਼ਸ਼ਣ ਵਾਲਾ, ਰਿਜ਼ਕ-ਦਾਤਾ, ਮੁਕਤੀ-ਦਾਤਾ, ਅਤੇ ਰਹਿਮ ਕਰਨ ਵਾਲਾ ਹੈਂ।

ਅਮਾਂ-ਬਖ਼ਸ਼[9] ਬਖ਼ਸ਼ਿੰਦ[10] ਓ[11] ਦਸਤਗੀਰ[12]

ਤੂੰ ਸ਼ਰਨ ਪਏ ਦੀ ਲਾਜ ਰਖਣ ਵਾਲਾ, ਬਖ਼ਸ਼ਣ ਵਾਲਾ ਅਤੇ (ਔਖ ਵੇਲੇ) ਬਾਂਹ ਫੜਨ ਵਾਲਾ ਹੈਂ।

ਖ਼ਤਾ-ਬਖ਼ਸ਼[13], ਰੋਜ਼ੀ-ਦਿਹੋ[14] ਦਿਲ ਪਜ਼ੀਰ[15]।

ਤੂੰ ਭੁਲਾਂ ਮਾਫ਼ ਕਰਨ ਵਾਲਾ, ਰੋਜ਼ੀ-ਦਾਤਾ ਅਤੇ ਮਨ ਨੂੰ ਪਿਆਰਾ ਲਗਣ ਵਾਲਾ ਹੈ।

ਸ਼ਹਿਨਸ਼ਾਹਿ ਖ਼ੂਬੀ-ਦਿਹੋ[16] ਰਹਨਮੂੰ[17]।

ਤੂੰ ਨੇਕੀਆਂ ਦੇਣ ਵਾਲਾ, ਸ਼ਹਿਨਸ਼ਾਹ ਅਤੇ ਰਸਤਾ ਦਿਖਾਉਣ ਵਾਲਾ ਹੈਂ।

ਕਿ ਬੇਗੂੰਨੋ[18] ਬੇਚੂੰ[19] ਚੂੰ ਬੇਨਮੂੰ[20]।

ਤੂੰ ਰੰਗ ਰੂਪ ਤੋਂ ਰਹਿਤ ਅਤੇ ਬੇਮਿਸਾਲ ਹੈਂ।

---

1. ਫ਼ਤਿਹ ਦੀ ਚਿੱਠੀ, ਵਿਜੈ-ਪੱਤ੍ਰ 2. ਕਰਾਮਾਤ ਦਾ ਕਮਾਲ, ਅਲੌਕਿਕ ਸ਼ਕਤੀ ਦਾ ਕ੍ਰਿਸ਼ਮਾ 3. ਸਦਾ ਰਹਿਣ ਵਾਲਾ, ਸਥਿਰ 4. ਕਰਮ, ਬਖ਼ਸ਼ਿਸ਼ ਕਰਨ ਵਾਲਾ, ਕ੍ਰਿਪਾਲੂ 5. ਖ਼ੁਸ਼ੀ ਦੇਣ ਵਾਲਾ, ਆਨੰਦਦਾਇਕ 6. ਰੋਜ਼ੀ ਦੇਣ ਵਾਲਾ, ਰੋਜ਼ੀ-ਦਾਤਾ 7. ਰਿਹਾਈ ਦੇਣ ਵਾਲਾ, ਮੁਕਤੀ-ਦਾਤਾ 8. ਰਹਿਮ ਕਰਨ ਵਾਲਾ, ਮਿਹਰਬਾਨ 9. ਸ਼ਰਨ ਦੇਣ ਵਾਲਾ, ਪਨਾਹ ਦੇਣ ਵਾਲਾ 10. ਬਖ਼ਸ਼ਣ ਵਾਲਾ, ਮੁਆਫ਼ ਕਰਨ ਵਾਲਾ 11. ਅਤੇ 12. ਬਾਂਹ ਫੜਨ ਵਾਲਾ, ਮਦਦਗਾਰ 13. ਭੁੱਲਾਂ ਮੁਆਫ਼ ਕਰਨ ਵਾਲਾ 14. ਰੋਜ਼ੀ ਤੇ ਰਿਜ਼ਕ ਦੇਣ ਵਾਲਾ 15. ਦਿਲ ਨੂੰ ਚੰਗਾ ਲਗਣ ਵਾਲਾ, ਮਨ-ਭਾਵਨ 16. ਖ਼ੂਬੀਆਂ ਦੇਣ ਵਾਲਾ, ਨੇਕੀਆਂ ਬਖ਼ਸ਼ਣ ਵਾਲਾ 17. ਰਾਹ ਦਿਖਾਉਣ ਵਾਲਾ, ਪਥ-ਪ੍ਰਦਰਸ਼ਕ 18. ਬਿਨਾਂ ਰੰਗ ਦੇ. ਜਿਸ ਦਾ ਕੋਈ ਰੰਗ ਨਾ ਹੋਵੇ 19. ਜਿਸ ਦੇ ਨਾਲ ਦਾ ਕੋਈ ਹੋਰ ਨਾ ਹੋਵੇ, ਬੇਮਿਸਾਲ 20. ਜਿਸ ਦੇ ਨਾਲ ਦਾ ਕੋਈ ਦਿਸਦਾ ਨਾ ਹੋਵੇ, ਅਦੁੱਤੀ

ਨ ਸਾਜ਼ੋ[1] ਨ ਬਾਜ਼ੋ ਨ ਫ਼ੌਜੋ ਨ ਫਰਸ਼[2]

ਜਿਸ ਪਾਸ ਕੋਈ ਸਾਜ਼ ਸਮਾਨ ਤੇ ਫ਼ੌਜ ਵਗੈਰਾ ਨਾ ਹੋਵੇ,

ਖ਼ੁਦਾਵੰਦ ਬਖ਼ਸ਼ਿੰਦਾ-ਏ ਐਸ਼[3] ਅਰਸ਼।

ਤੂੰ ਉਸ ਨੂੰ ਵੀ ਸੁਰਗੀ ਅਨੰਦ ਬਖ਼ਸ਼ਣ ਵਾਲਾ ਹੈਂ।

ਜਹਾਂ-ਪਾਕ[4] ਜ਼ਬਰਦਸਤ[5] ਜ਼ਾਹਿਰ[6] ਜ਼ਹੂਰ

ਸੰਸਾਰ ਤੋਂ ਨਿਰਲੇਪ, ਸਾਖਿਆਤ ਰੂਪ ਅਤੇ ਸਮਰਥਾ ਵਾਲਾ ਹੈ।

ਉਜਾਮੀ-ਦਿਹੋ[7] ਹਮਚੂ[8] ਹਾਜ਼ਿਰ-ਹਜ਼ੂਰ[9] ॥੫॥

ਉਹ ਵਡਿਆਈਆਂ ਬਖ਼ਸ਼ਣ ਵਾਲਾ ਤੇ ਹਰ ਥਾਂ ਮੌਜੂਦ ਹੈ।

ਅਤਾ[10] ਬਖ਼ਸ਼ ਓ ਪਾਕ[11] ਪਰਵਰਦਗਾਰ[12]

ਉਹ ਵਾਹਿਗੁਰੂ ਬਖ਼ਸ਼ਸ਼ਾਂ ਕਰਨ ਵਾਲਾ, ਪਾਵਨ ਪਵਿੱਤਰ ਤੇ ਪਾਲਣਹਾਰ ਹੈ।

ਰਹੀਮ[13] ਅਸਤੋ[14] ਰੋਜ਼ੀ-ਦਿਹੋ[15] ਹਰ ਦਿਯਾਰ[16]।

ਉਹ ਦਯਾਲੂ ਥਾਂ ਥਾਂ ਰੋਜ਼ੀ ਪਹੁੰਚਾਉਣ ਵਾਲਾ ਹੈ।

ਕਿ ਸਾਹਿਬੇ-ਦਿਯਾਰ[17] ਅਸਤ, ਆਜ਼ਮ[18] ਅਜ਼ੀਮ

ਉਹ ਦੇਸਾਂ ਦਾ ਵਾਲੀ ਅਤੇ ਵਡਿਆਂ ਤੋਂ ਵੀ ਵੱਡਾ ਹੈ।

ਕਿ ਹੁਸਨੁਲ-ਜਮਾਲ[19] ਅਸਤ ਰਾਜ਼ਿਕ ਰਹੀਮ।

ਉਹ ਸਭ ਤੋਂ ਵਧ ਸੁੰਦਰ ਰਿਜ਼ਕ-ਦਾਤਾ ਅਤੇ ਰਹਿਮਤਾ ਕਰਨ ਵਾਲਾ ਹੈ।

ਕਿ ਸਾਹਿਬੇ-ਸ਼ਊਰ[20] ਅਸਤ ਆਜਿਜ਼-ਨਿਵਾਜ਼[21]

ਉਹ ਪਰਮ ਸੋਝੀਵਾਨ ਅਤੇ ਨਿਮਾਣਿਆਂ ਨੂੰ ਨਿਵਾਜਣ ਵਾਲਾ ਹੈ।

ਗ਼ਰੀਬੁਲ-ਪ੍ਰਸਤੋ[22], ਗ਼ਨੀਮੁਲ-ਗੁਦਾਜ਼[23]।

ਅਨਾਥਾਂ ਦਾ ਪਾਲਕ ਤੇ ਦੁਸ਼ਮਣਾਂ ਨੂੰ ਖੈ ਕਰਨ ਵਾਲਾ ਹੈ।

---

1. ਸਾਜ-ਸਾਮਾਨ, ਸਮਿਗ੍ਰੀ 2. ਗਲੀਚਾ, ਚਟਾਈ 3. ਸਵਰਗੀ ਸੁਖ, ਸੰਵਰਗੀ ਜੀਵਨ, ਅਰਸ਼ਾਂ ਦੇ ਸੁਖ 4. ਸੰਸਾਰ ਤੋਂ ਨਿਰਲੇਪ 5. ਜ਼ੋਰਾਵਰ ਹੈ, ਸਰਬ-ਸਮੱਰਥ ਹੈ 6. ਜਾਹਰਾ ਪ੍ਰਗਟ, ਸਾਖਿਆਤ ਰੂਪ 7. ਵਡਿਆਈ ਦੇਣ ਵਾਲਾ 8. ਵਾਂਗ 9. ਹਰ ਥਾਂ ਹਾਜ਼ਰ, ਸਰਬ-ਵਿਆਪੀ 10. ਬਖ਼ਸ਼ਿਸ਼ਾਂ ਕਰਨ ਵਾਲਾ, ਦਿਆਲੂ 11. ਪਵਿੱਤਰ, ਪਾਵਨ 12. ਪਰਵਰਿਸ਼ ਕਰਨ ਵਾਲਾ, ਪਾਲਣਹਾਰ 13. ਰਹਿਮ ਕਰਨ ਵਾਲਾ, ਦਇਆਵਾਲ 14. ਹੈ, ਅਤੇ 15. ਰੋਜ਼ੀ ਦੇਣ ਵਾਲਾ 16. ਮੁਲਕ, ਦੇਸ 17. ਮੁਲਕਾਂ ਦਾ ਵਾਲੀ ਬਾਦਸ਼ਾਹ 18. ਵੱਡਿਆਂ ਤੋਂ ਵੱਡਾ 19. ਰੱਬੀ ਸੁੰਦਰਤਾ ਦਾ ਰੂਪ, ਦੈਵੀ ਸੁੰਦਰ 20. ਸਮਝ ਬੂਝ ਦਾ ਮਾਲਕ, ਸੋਝੀਵਾਨ, ਪ੍ਰਬੀਨ 21. ਆਜਿਜ਼ਾਂ ਨੂੰ ਨਿਵਾਜਣ ਵਾਲਾ, ਗਰੀਬ-ਨਿਵਾਜ 22. ਗ਼ਰੀਬਾਂ ਦੀ ਪਾਲਣਾ ਕਰਨ ਵਾਲਾ 23. ਦੁਸ਼ਮਣਾਂ ਨੂੰ ਗਾਲਣ ਵਾਲਾ, ਦੁਸ਼ਟ-ਦਮਨ

ਸ਼ਰੀਅਤ-ਪ੍ਰਸਤੋ[1], ਫ਼ਜ਼ੀਲਤ[2] ਮਆਬ[3]

ਉਹ ਧਰਮ-ਪਾਲਕ ਤੇ ਵਡਿਆਈਆਂ ਦਾ ਕੇਂਦਰ ਹੈ।

ਹਕੀਕਤ-ਸ਼ਨਾਸੋ[4] ਨਬੀਉਲ-ਕਿਤਾਬ[5]।

ਉਹ ਤੱਤ ਨੂੰ ਜਾਣਨ ਵਾਲਾ ਤੇ ਧਰਮ ਗ੍ਰੰਥਾਂ ਦਾ ਪ੍ਰਕਾਸ਼ਕ ਸੋਮਾਂ ਹੈ।

ਕਿ ਦਾਨਿਸ਼-ਪਿਜ਼ੋ[6] ਹਸਤ ਸਾਹਿਬੇ ਸ਼ਊਰ

ਉਹ ਗਿਆਨ ਦਾ ਖੋਜੀ ਅਤੇ ਸੂਝ ਬੂਝ ਦਾ ਮਾਲਕ ਹੈ।

ਹਕੀਕਤ-ਸ਼ਨਾਸਸਤੁ[7] ਜ਼ਾਹਿਰ ਜ਼ਹੂਰ ॥੧੦॥

ਉਹ ਤੱਤ ਵੇਤਾ ਅਤੇ ਹਰ ਥਾਂ ਪ੍ਰਤੱਖ ਹੈ।

ਸ਼ਨਾਸਿੰਦਾਏ[8] ਇਲਮਿ ਆਲਮ[9] ਖ਼ੁਦਾਇ

ਵਾਹਿਗੁਰੂ ਸੰਸਾਰ ਦੇ ਸਾਰੇ ਇਲਮਾਂ ਦਾ ਗਿਆਤਾ ਹੈ।

ਕੁਸ਼ਾਇੰਦਾਏ[10] ਕਾਰਿ[11] ਆਲਮ ਕੁਸ਼ਾਇ[12]।

ਉਹ ਮੁਸ਼ਕਲਾਂ ਹਲ ਕਰਨ ਵਾਲਾ ਅਰਥਾਤ ਸੰਸਾਰਕ ਔਕੜਾਂ ਨੂੰ ਦੂਰ ਕਰਨ ਵਾਲਾ ਹੈ।

ਗੁਜ਼ਾਰਿੰਦਾਏ[13] ਕਾਰਿ[14] ਆਲਮ ਕਬੀਰ[15]

ਉਹ ਮਹਾਨ ਹਸਤੀ ਇਸ ਵੱਡੇ ਸੰਸਾਰ ਦੇ ਸਾਰੇ ਕੰਮ ਨੂੰ ਚਲਾਉਣ ਵਾਲੀ ਹੈ।

ਸ਼ੁਨਾਸਿੰਦਾ, ਏ ਇਲਮਿ[16]-ਆਲਮ ਅਮੀਰ[17] ॥੧੨॥

ਉਸ ਸ਼ਰੋਮਣੀ ਪ੍ਰਭੂ ਨੂੰ ਸਾਰੇ ਸੰਸਾਰ ਦਾ ਗਿਆਨ ਹੈ।

ਦਾਸਤਾਨ[18]

ਮਰਾ[19] ਇਅਤਬਾਰੇ ਬਰੀ[20] ਕਸਮ ਨੇਸਤ[21]

ਮੈਨੂੰ ਤੇਰੀ ਇਸ ਕਸਮ ਉੱਤੇ ਕੋਈ ਭਰੋਸਾ ਨਹੀਂ

ਕਿ ਏਜ਼ਦ[22] ਗਵਾਹਸਤੁ[23] ਯਜ਼ਦਾਂ[24] ਯਕੇਸਤ[25]।

ਇਕੋ ਇਕ ਵਾਹਿਗੁਰੂ ਇਸ ਗੱਲ ਦਾ ਸਾਖੀ ਹੈ

---

1. ਸਿੱਧੇ ਰਾਹ ਦਾ ਪੁਜਾਰੀ, ਧਰਮੀ 2. ਵਡਿਆਈ 3. ਪਨਾਹ ਦੀ ਥਾਂ, ਸਿਰ ਲੁਕਾਉਣ ਦੀ ਥਾਂ 4. ਅਸਲੀਅਤ ਨੂੰ ਜਾਣਨ ਪਛਾਣਨ ਵਾਲਾ, ਅਤੇ 5. ਇਲਹਾਮ ਲਿਆਉਣ ਵਾਲਾ, ਨਬੀ, ਧਾਰਮਕ ਗ੍ਰੰਥ ਦਾ ਪੈਗ਼ੰਬਰ 6. ਗਿਆਨ ਦਾ ਖੋਜੀ 7. ਸਚਾਈ ਨੂੰ ਪਛਾਣਨ ਵਾਲਾ ਹੈ ਅਤੇ 8. ਪਛਾਣਨ ਵਾਲਾ, ਜਾਣਨ ਵਾਲਾ 9. ਸੰਸਾਰ ਦਾ ਗਿਆਨ 10. ਖੋਲ੍ਹਣ ਵਾਲਾ, ਹਲ ਕਰਨ ਵਾਲਾ 11. ਦੁਨੀਆ ਭਰ ਦੇ ਕੰਮਾਂ ਦਾ 12. ਖੋਲ੍ਹਣ ਵਾਲਾ 13. ਚਲਾਉਣ ਵਾਲਾ 14. ਦੁਨੀਆ ਦੇ ਕੰਮਾਂ ਨੂੰ 15. ਵੱਡਾ, ਮਹਾਨ 16. ਦੁਨੀਆ ਦੇ ਗਿਆਨ (ਦਾ) 17. ਮੁਖੀ, ਸ਼ਰੋਮਣੀ, ਸਰਦਾਰ 18. ਕਹਾਣੀ, ਵਿਥਿਆ 19. ਮੈਨੂੰ 20. ਇਸ ਤੇ 21. ਨਹੀਂ ਹੈ 22. ਪਰਮੇਸ਼ਰ, ਰੱਬ 23. ਗਵਾਹ ਹੈ, ਸਾਖੀ ਹੈ 24. ਰੱਬ, ਵਾਹਿਗੁਰੂ 25. ਇਕ ਹੈ

ਨ ਕਤਰਾ[1] ਮਰਾ ਇਅਤਬਾਰਿ ਬਰੋਸਤ[2]
ਮੈਨੂੰ ਉਸ ਉਤੇ ਰਤਾ ਭਰ ਵੀ ਭਰੋਸਾ ਨਹੀਂ
ਕਿ ਬਖ਼ਸ਼ੀ[3] ਵਾ ਦੀਵਾਂ[4] ਹਮਾਂ[5] ਕਿਜ਼ਬ-ਗੋਸਤ[6]।
ਜਿਸ ਦੇ ਬਖ਼ਸ਼ੀ ਤੇ ਦੀਵਾਨ ਸਾਰੇ ਹੀ ਝੂਠ ਬੋਲਣ ਵਾਲੇ ਹੋਣ
ਕਸੇ[7] ਕੌਲਿ ਕੁਰਾਂ[8] ਕੁਨਦ[9] ਇਅਤਬਾਰ
ਜੋ ਆਦਮੀ ਤੇਰੀ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ਼ ਕਰ ਲਵੇ
ਹਮਾਂ[10] ਰੋਜ਼ਿ-ਆਖ਼ਿਰ,[11] ਸ਼ਵੱਦ[12] ਮਰਦ ਖ਼ਵਾਰ[13] ॥੧੫॥
ਉਹ ਅੰਤ ਨੂੰ ਖੁਆਰ ਹੁੰਦਾ ਹੈ।
ਹੁਮਾ[14] ਰਾ[15] ਕਸੇ[16] ਸਾਯਾ[17] ਆਯਦ[18] ਬਜ਼ੇਰ[19]
ਜੋ ਕੋਈ ਵੀ ਹੁਮਾ ਦੇ ਪਰਛਾਵੇਂ ਥਲੇ ਆ ਗਿਆ,
ਬਰੋ[20] ਦਸਤ[21] ਦਾਰਦ ਨ ਜ਼ਾਗ਼ੇ[22] ਦਲੇਰ।
ਉਸ ਨੂੰ ਕਾਂ ਹਥ ਨਹੀਂ ਪਾ ਸਕਦਾ।
ਕਸੇ ਪੁਸ਼ਤ[23] ਉਫ਼ਤਦ ਪਸੇ ਸ਼ੇਰਿ ਨਰ[24]
ਜੋ ਕੋਈ ਨਰ ਸ਼ੇਰ ਦੀ ਸ਼ਰਨ ਲੈ ਲੈਂਦਾ ਹੈ
ਨਗੀਰਦ[25] ਬੁਜ਼ੋ[26] ਮੇਸ਼ੋ[27] ਆਹੂ[28] ਗੁਜ਼ਰ(25)।
ਬਕਰੀ, ਭੇਡ ਅਤੇ ਹਿਰਨ ਆਦਿ ਉਸ ਦੇ ਲਾਗੇ ਵੀ ਨਹੀਂ ਲੰਘ ਸਕਦੇ।
ਬਮੁਸਹਫ਼[29] ਕਸਮ[30] ਖ਼ੁਫ਼ਯਾ[31] ਗਰ ਖ਼ੁਰਦਮੇ(30)
ਜੇਕਰ ਮੈਂ ਕੁਰਾਨ ਦੀ ਕਸਮ ਗੁਪਤ ਰੂਪ ਵਿਚ ਵੀ ਖਾਧੀ ਹੁੰਦੀ
ਨ ਯਕ[32] ਗਾਮ[33] ਹਮ[34] ਪੇਸ਼[35] ਅਜ਼ਾਂ ਬੁਰਦਮੇ[36]।
ਤਾਂ ਆਪਣੀ ਥਾਂ ਤੋਂ ਇਕ ਕਦਮ ਵੀ ਅੱਗੇ ਨਾ ਵਧਦਾ।

---

1. ਕਤਰਾ ਭਰ ਵੀ, ਰਤਾ ਵੀ 2. ਉਸ ਉੱਤੇ ਹੈ 3. ਫ਼ੌਜ ਦਾ ਮੁਖੀਆ, ਸੈਨਾਪਤੀ 4. ਦੀਵਾਨ, ਵਜੀਰ, ਮੰਤਰੀ 5. ਸਾਰੇ ਹੀ 6. ਝੂਠ ਕਹਿਣ ਵਾਲੇ ਹਨ, ਝੂਠੇ ਹਨ 7. ਜਿਹੜਾ ਵੀ, ਜੋ ਵੀ 8. ਕੁਰਾਨ ਦੇ ਬਚਨ, ਸੌਂਹ (ਉੱਤੇ) 9. ਕਰਦਾ ਹੈ, ਕਰ ਲਵੇ 10. ਉਹ ਹੀ 11. ਅਖ਼ੀਰਲੇ ਦਿਨ, ਕਿਆਮਤ ਦੇ ਦਿਨ 12. ਹੁੰਦਾ ਹੈ 13. ਖੁਆਰ, ਜ਼ਲੀਲ 14. ਇਕ ਉੱਚੇ ਆਸਮਾਨਾਂ ਵਿਚ ਉੱਡਣ ਵਾਲਾ ਪੰਛੀ, ਜਿਸ ਬਾਰੇ ਮਸ਼ਹੂਰ ਹੈ ਕਿ ਉਹ ਜਿਸ ਦੇ ਸਿਰੇ ਉਤੋਂ ਲੰਘ ਜਾਵੇ, ਉਹ ਬਾਦਸ਼ਾਹ ਬਣ ਜਾਂਦਾ ਹੈ 15. ਦਾ 16. ਜੋ ਕੋਈ, ਜਿਹੜਾ ਵੀ 17. ਪਰਛਾਵਾਂ 18. ਆ ਜਾਵੇ 19. ਹੇਠਾਂ 20. ਉਸ ਉੱਤੇ 21. ਕਾਬੂ ਪਾਉਣਾ, ਹੱਥ ਪਾਉਣਾ 22. ਕਾਂ 23. ਸ਼ਰਣ ਲੈਂਦਾ 24. ਨਰ ਸ਼ੇਰ, ਬੱਬਰ ਸ਼ੇਰ 25. ਲੰਘ ਨਹੀਂ ਸਕਦਾ, ਨੇੜੇ ਨਹੀਂ ਆ ਸਕਦਾ [ਗੁਜਰਨ ਗੀਰਦ] 26. ਬਕਰੀ ਤੇ 27. ਭੇਡ ਤੇ 28. ਹਿਰਨ 29. ਕੁਰਾਨ ਦੀ ਛੋਟੀ ਪੋਥੀ 30. ਕਸਮ ਖੁਰਦਮੇ, ਜੇ ਮੈਂ ਸੌਂਹ ਖਾਧੀ ਹੁੰਦੀ 31. ਗੁਪਤ ਰੂਪ ਵਿਚ 32. ਇਕ 33. ਕਦਮ 34. ਵੀ, ਭੀ 35. ਉਸ ਤੋਂ ਅੱਗੇ 36. ਖੜਦਾ, ਵਧਦਾ (ਇਕ ਪੈਰ ਵੀ ਅੱਗੇ ਨਾ ਪੁੱਟਦਾ)

ਗੁਰਸਨਾ[1] ਚਿਹ[2] ਕਾਰੇ ਕੁਨਦ ਚਿਹਲ[3] ਨਰ
ਭੁਖਣ ਭਾਣੇ ਚਾਲ੍ਹੀ ਆਦਮੀ ਕੀ ਕਰ ਸਕਦੇ ਹਨ
ਕਿ ਦਹ[4] ਲਕ ਬਰਾਯਦ[5] ਬਰੋ ਬੇਖ਼ਬਰ[6]।
ਜੇ ਉਨ੍ਹਾਂ ਉੱਤੇ ਅਚਣਚੇਤ ਅਣਗਿਣਤ ਫ਼ੌਜ ਟੁੱਟ ਪਵੇ।
ਕਿ ਪੈਮਾਂ-ਸ਼ਿਕਨ[7] ਬੇਦਰੰਗ[8] ਆਮਦੰਦ[9]
ਤੇਰਾ ਇਹ ਬਚਨ ਭੰਗ ਕਰਨ ਵਾਲਾ ਲਸ਼ਕਰ ਝਟ ਪਟ ਆ ਪਿਆ
ਮਯਾਂ[10] ਤੇਗ਼ੋ ਤੀਰੋ ਤੁਫ਼ੰਗ[11] ਆਮਦੰਦ([10]) ॥੨੦॥
ਤਲਵਾਰਾਂ ਤੀਰਾਂ ਅਤੇ ਬੰਦੂਕਾਂ ਨਾਲ ਆ ਪਿਆ
ਬ-ਲਾਚਾਰਗੀ[12] ਦਰਮਿਯਾਂ[13] ਆਮਦਮ
ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿਚ ਆਉਣਾ ਪਿਆ
ਬ-ਤਦਬੀਰਿ[14] ਤੀਰੋ ਕਮਾਂ[15] ਆਮਦਮ[16]।
ਅਤੇ ਤੀਰ ਕਮਾਨ ਆਦਿ ਸ਼ਸਤਰ ਅਸਤਰ ਵਰਤਣੇ ਪਏ
ਚੁ[17] ਕਾਰ[18] ਅਜ਼[19] ਹਮਾ[20] ਹੀਲਤੇ ਦਰਗੁਜ਼ਸ਼ਤ[21]
ਜਦੋਂ ਕੋਈ ਕੰਮ ਸਾਰੇ ਹੀਲੇ, ਉਪਾਵਾਂ ਤੋਂ ਲੰਘ ਜਾਵੇ
ਹਲਾਲ[22] ਅਸਤ[23] ਬੁਰਦਨ[24] ਬ ਸ਼ਮਸ਼ੀਰ ਦਸਤ।
ਤਾਂ ਹਥ ਵਿਚ ਤਲਵਾਰ ਲੈਣਾ ਜਾਇਜ਼ ਹੀ ਹੈ
ਚਿਹ[25] ਕਸਮਿ[26] ਕੁਰਾਂ ਮਨ ਕੁਨਮ([25])ਇਅਤਿਬਾਰ
ਮੈਂ ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਇਤਬਾਰ ਕਰਾਂ
ਵਗਰਨਾ[27] ਤੂ ਗੋਈ[28], ਮਨ ਈਂ ਰਹ[29] ਚਿਕਾਰ[30]।
ਵਰਨਾ ਤੂੰਹੀਓਂ ਦਸ ਮੇਰਾ ਇਸ (ਲੜਾਈ ਭਿੜਾਈ ਦੇ) ਰਾਹ ਨਾਲ ਕੀ ਵਾਸਤਾ?

---

1. ਭੁੱਖੇ 2. ਕੀ ਕਰ ਸਕਦੇ ਹਨ 3. ਚਾਲ੍ਹੀ (ਆਦਮੀ) 4. ਦਸ ਲੱਖ, ਅਣਗਿਣਤ 5. ਨਿਕਲ ਪੈਣ, ਟੁੱਟ ਪੈਣ, ਹਮਲਾ ਕਰ ਦੇਣ 6. ਅਚਨਚੇਤ 7. ਅਹਿਦ ਤੋੜਨ ਵਾਲੇ, ਬਚਨ ਭੰਗ ਕਰਨ ਵਾਲੇ 8. ਬਿਨਾਂ ਦੇਰੀ ਦੇ, ਬਿਨਾਂ ਝਿਜਕ ਦੇ 9. ਆ ਗਏ, ਟੁੱਟ ਪਏ 10. ਦਰਮਿਆਨ ਆਮਦੰਦ=ਮੈਦਾਨ ਵਿਚ ਆ ਗਏ, ਸਾਹਮਣੇ ਆ ਗਏ 11. ਬੰਦੂਕ 12. ਮਜਬੂਰੀ ਨਾਲ, ਮਜਬੂਰ ਹੋ ਕੇ 13. ਮੈਂ ਸਾਹਮਣੇ ਆਇਆ, ਰਣ-ਭੂਮੀ ਵਿਚ ਉਤਰਿਆ 14. ਤਦਬੀਰ ਨਾਲ 15. ਤੀਰ ਤੇ ਕਮਾਨ 16. ਮੈਂ ਆਇਆ 17. ਜਦ 18. ਕੰਮ, ਮੁਆਮਲਾ 19. ਤੋਂ 20. ਸਾਰੇ ਹੀਲੇ, ਸਾਰੇ ਉਪਾ 21. ਗੁਜ਼ਰ ਜਾਵੇ, ਲੰਘ ਜਾਵੇ 22. ਜਾਇਜ, ਯੋਗ 23. ਹੈ 24. ਲੈਣਾ ਹੱਥ ਵਿਚ ਤਲਵਾਰ ਦਾ, ਤਲਵਾਰ ਫੜਨਾ 25. ਚਿਹ ਇਅਤਬਾਰ ਕੁਨਮ=ਮੈਂ ਕੀ ਭਰੋਸਾ ਕਰਾਂ 26. ਕੁਰਾਨ ਦੀ ਕਸਮ (ਦਾ) 27. ਨਹੀਂ ਤਾਂ 28. ਕਹਿ, ਦਸ 29. ਇਸ ਰਾਹ (ਨਾਲ), ਲੜਾਈ (ਨਾਲ) 30. ਕੀ ਕੰਮ? ਕੀ ਵਾਸਤਾ?

ਨ-ਦਾਨਮ[1] ਕਿ ਈਂ ਮਰਦਿ ਰੋਬਾਹ-ਪੇਚ[2]
ਮੈਨੂੰ ਪਤਾ ਨਹੀਂ ਸੀ ਕਿ ਇਹ ਤੇਰੇ ਆਦਮੀ ਲੂਮੜ-ਚਾਲਾਂ ਚਲਣ ਵਾਲੇ ਮੱਕਾਰ ਲੋਕ ਹਨ
ਵਗਰ ਹਰਗਿਜ਼ ਈਂ ਰਹ[3] ਨਯਾਰਦ ਬਹੇਚ[4]।
ਨਹੀਂ ਕੋਈ ਗੱਲ ਮੈਨੂੰ ਇਸ ਪਾਸੇ ਨਹੀਂ ਸੀ ਲਿਆ ਸਕਦੀ
ਹਰ ਆਂ[5] ਕਸ ਕਿ ਕਉਲੇ ਕੁਰਾਂ ਆਯਦਸ਼[6]।
ਜਿਹੜਾ ਆਦਮੀ ਕੁਰਾਨ ਦੀ ਸਹੁੰ ਉਤੇ ਵਿਸ਼ਵਾਸ ਕਰ ਲਵੇ
ਨਜ਼ੋ[7] ਬਸਤਨੋ[8] ਕੁਸ਼ਤਨੀ[9] ਬਾਯਦਸ਼[10] ॥੨੫॥
ਉਸ ਨੂੰ ਕੈਦ ਵਿਚ ਬੰਨ੍ਹਣਾ ਜਾਂ ਮਾਰਨਾ ਠੀਕ ਨਹੀਂ
ਬ-ਰੰਗਿ[11] ਮਗਸ[12] ਸਯਾਹ-ਪੋਸ਼[13] ਆਮਦੰਦ
ਤੇਰੀ ਕਾਲੀ-ਪੋਸ਼ ਫ਼ੌਜ ਮੱਖੀਆਂ ਵਾਂਗ ਆ ਪਈ
ਬ-ਯਕ[14] ਬਾਰਗੀ ਦਰ[15] ਖ਼ਰੋਸ਼ ਆਮਦੰਦ।
ਅਤੇ ਸ਼ੋਰ ਮਚਾਉਂਦੀ ਇਕ ਦਮ ਟੁੱਟ ਪਈ।
ਹਰ[16] ਆਂ ਕਸ ਜ਼ਿ[17] ਦੀਵਾਰ ਆਮਦ[18] ਬਿਰੂੰ
ਜੋ ਕੋਈ ਵੀ ਦੀਵਾਰ ਦੀ ਓਟ ਤੋਂ ਬਾਹਰ ਆਇਆ
ਬਖੁਰਦਨ[19] ਯਕੇ ਤੀਰ ਸ਼ੁਦ[20] ਗ਼ਰਕਿ[21] ਖ਼ੂੰ।
ਉਹ ਇਕੋ ਤੀਰ ਖਾ ਕੇ ਲਹੂ ਵਿਚ ਗ਼ਰਕ ਹੋ ਗਿਆ।
ਕਿ ਬੇਰੂੰ ਨਯਾਮਦ[22] ਕਸੇ ਜ਼ਾਂ ਦੀਵਾਰ
ਫਿਰ ਉਸ ਦੀਵਾਰ ਤੋਂ ਕੋਈ ਵੀ ਬਾਹਰ ਨਾ ਆਇਆ।
ਨ ਖ਼ੁਰਦੰਦ ਤੀਰੋ ਨ ਗਸ਼ਤੰਦ[23] ਖ਼੍ਵਾਰ।
ਨਾ ਉਨ੍ਹਾਂ ਤੀਰ ਖਾਧੇ ਤੇ ਨਾ ਹੀ ਖੁਆਰ ਹੋਏ।
ਚੁ[24] ਦੀਦਮ[25] ਕਿ ਨਾਹਰ[26] ਬਿਯਾਮਦ[27] ਬ-ਜੰਗ
ਜਦ ਮੈਂ ਨਾਹਰ ਖਾਂ ਨੂੰ ਮੈਦਾਨਿ ਜੰਗ ਵਿਚ ਆਇਆ ਵੇਖਿਆ

---

1. ਮੈਂ ਨਹੀਂ ਜਾਣਸਾ ਸਾਂ 2. ਲੂੰਬੜੀ ਦੇ ਦਾਉ ਪੇਚਾ ਵਾਲਾ, ਲੂੰਬੜ-ਚਾਲਾਂ ਵਾਲਾ, ਚਾਲਾਕ 3. ਇਸ ਰਾਹ ਨਹੀਂ ਲਿਆ ਸਕਦੀ ਸੀ 4. ਕੋਈ ਗੱਲ ਵੀ, ਕਿਸੇ ਤਰ੍ਹਾਂ ਵੀ 5. ਉਹ ਆਦਮੀ 6. ਭਰੋਸਾ ਕਰਦਾ ਹੈ, ਇਤਬਾਰ ਕਰਦਾ ਹੈ 7. ਉਸ ਨੂੰ ਨਹੀਂ 8. ਬੰਨ੍ਹਣਾਂ ਤੇ 9. ਮਾਰਨਾ 10. ਚਾਹੀਦਾ 11. ਵਾਂਗ 12. ਮੱਖੀ 13. ਕਾਲੇ ਕਪੜੇ ਪਾਏ ਹੋਏ, ਕਾਲੀ ਵਰਦੀ ਵਿਚ 14. ਇਕੋ ਵਾਰ, ਇਕ ਦਮ 15. ਜੋਸ਼ ਵਿਚ ਆ ਗਏ, ਹੱਲਾ ਕਰ ਦਿੱਤਾ 16. ਹਰ ਉਹ ਆਦਮੀ, ਜਿਹੜਾ ਵੀ 17. ਤੋਂ 18. ਬਾਹਰ ਆਇਆ 19. ਖਾਂਦਿਆਂ ਹੀ 20. ਹੋ ਗਿਆ 21. ਖ਼ੂਨ ਵਿਚ ਗ਼ਰਕ, ਲਹੂ ਨਾਲ ਲਤ ਪਤ 22. ਨਾ ਆਇਆ 23. ਨਾ (ਖੁਆਰ) ਹੋਏ 24. ਜਦ, ਜਦੋ 25. ਮੈਂ ਵੇਖਿਆ 26. ਨਾਹਰ ਖਾਂ 27. ਆਉਂਦਾ ਹੈ

ਚਸ਼ੀਦਾ[1] ਯਕੇ ਤੀਰਿ ਮਨ ਬੇ-ਦਰੰਗ[2]।
ਤਾਂ ਉਸ ਨੇ ਫ਼ੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ।
ਹਮਾਖ਼ਿਰ[3] ਗੁਰੇਜ਼ੰਦ[4] ਬਜਾਇ[5] ਮਸਾਫ਼[6]
ਆਖ਼ੀਰ ਨੂੰ ਉਹ ਰਣ-ਭੂਮੀ ਚੋਂ ਭਜ ਗਏ
ਬਸੇ[7] ਖ਼ਾਨਾਂ ਖ਼ੁਰਦੰਦ[8], ਬੇਰੂੰ ਗਜ਼ਾਫ਼(9) ॥੩੦॥
ਜਿਹੜੇ ਬਹੁਤ ਸਾਰੇ ਪਠਾਣ ਬਾਹਰ ਖੜੇ ਸ਼ੇਖੀਆਂ ਪਏ ਮਾਰਦੇ ਸਨ।
ਕਿ ਅਫ਼ਗ਼ਾਨਿ ਦੀਗਰ[9] ਬਯਾਮਦ[10] ਬਜੰਗ[11]
ਇਸ ਪਿਛੋਂ ਇਕ ਹੋਰ ਪਠਾਣ ਲੜਾਈ ਲਈ ਆਇਆ
ਚੁ[12] ਸੈਲਿ[13] ਰਵਾਂ[14] ਹਮਚੁ[15] ਤੀਰੋ ਤੁਫ਼ੰਗ[16]।
ਜੋ ਤੇਜ਼ ਹੜ੍ਹ ਵਾਂਗ ਤੇ ਤੀਰ ਤੇ ਬੰਦੂਕ ਦੀ ਗੋਲੀ ਵਾਂਗ ਤੇਜ ਸੀ,
ਬਸੇ[17] ਹਮਲਾ[18] ਕਰਦੰਦ ਬ-ਮਰਦਾਨਗੀ[19]
ਉਸ ਨੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ
ਹਮ[20] ਅਜ਼[21] ਹੋਸ਼ਗੀ[22] ਹਮ ਜ਼ਿ ਦੀਵਾਨਗੀ[23]।
ਕੁਝ ਸੂਝ ਬੂਝ ਨਾਲ ਕੁਝ ਬੇਸਮਝੀ ਨਾਲ।
ਬਸੇ[24] ਹਮਲਾ ਕਰਦੋ ਬਸੇ ਜ਼ਖ਼ਮ[25] ਖ਼ੁਰਦ
ਉਸ ਨੇ ਕਈ ਹਮਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫਟ ਖਾਧੇ।
ਦੋ[26] ਕਸ ਰਾ ਬਜਾਂ ਕੁਸ਼ਤੁ[27] ਹਮ ਜਾਂ ਸੁਪੁਰਦ[28]।
ਉਸ ਨੇ ਦੋ ਆਦਮੀਆਂ ਨੂੰ ਜਾਨੋਂ ਮਾਰ ਦਿੱਤਾ ਤੇ ਆਖ਼ਰ ਆਪ ਵੀ ਆਪਣੀ ਜਾਨ ਦੇ ਗਿਆ।
ਕਿ ਆਂ[29] ਖ਼੍ਵਾਜਾ[30] ਮਰਦੂਦ[31] ਸਾਯਾ[32] ਏ ਦੀਵਾਰ
ਉਹ ਮਰਦੂਦ ਖਵਾਜਾ ਦੀਵਾਰ ਦੀ ਓਟ ਹੇਠ ਹੀ ਰਿਹਾ।

---

1. ਚੱਖਿਆ, ਸੁਆਦ ਚੱਖਿਆ, ਖਾਧਾ 2. ਬਿਨਾਂ ਦੇਰੀ ਦੇ, ਉਸੇ ਵੇਲੇ 3. ਅਖ਼ੀਰ ਨੂੰ, ਅੰਤ ਨੂੰ 4. ਭੱਜ ਗਏ, ਨਸ ਗਏ 5. ਜਗ੍ਹਾ, ਥਾਂ, ਮੈਦਾਨ 6. ਜੰਗ 7. ਬਹੁਤ ਸਾਰੇ 8. ਡੀਂਗਾਂ ਮਾਰਦੇ, ਸ਼ੇਖੀਆਂ ਮਾਰਦੇ 9. ਇਕ ਹੋਰ 10. ਆਇਆ 11. ਜੰਗ ਲਈ 12. ਵਾਂਗ 13. ਹੜ੍ਹ, ਤੂਫ਼ਾਨ 14. ਤੇਜ 15. ਵਾਂਗ 16. ਬੰਦੂਕ 17. ਬਹੁਤ ਸਾਰੇ 18. ਹਮਲੇ ਕੀਤੇ 19. ਬਹਾਦਰੀ ਨਾਲ, ਦਲੇਰੀ ਨਾਲ 20. ਵੀ, ਭੀ 21. ਨਾਲ, ਸਹਿਤ 22. ਹੋਸ਼, ਚੇਤੰਨਤਾ 23. ਬੇਸਮਝੀ, ਪਾਗਲਪਨ 24. ਬਹੁਤ ਸਾਰੇ 25. ਜ਼ਖ਼ਮ ਖਾਧੇ 26. ਦੋ ਆਦਮੀਆਂ ਨੂੰ 27. (ਜਾਨ ਤੋਂ) ਮਾਰ ਦਿੱਤਾ 28. ਜਾਨ ਦੇ ਦਿੱਤੀ, ਮਰ ਗਏ 29. ਉਹ 30. ਖਵਾਜਾ ਜ਼ਫ਼ਰ ਬੇਗ 13. ਲਾਹਨਤ ਪਵੇ ਉਸ ਉੱਤੇ ਰੱਬ ਦੀ, ਕਮੀਨਾ 32. ਓਟ

ਨਯਾਮਦ[1] ਬ-ਮੈਦਾਂ[2] ਬ-ਮਰਦਾਨਾਵਰ[3]।
ਬਹਾਦਰਾਂ ਵਾਂਗ ਮੈਦਾਨ ਵਿਚ ਨਹੀਂ ਆਇਆ।
ਦਰੇਗਾ[4]! ਅਗਰ ਰੂਏ[5] ਊ[6] ਦੀਦਮੇ[7]
ਅਫ਼ਸੋਸ! ਜੇਕਰ ਮੈਂ ਉਸ ਦਾ ਚਿਹਰਾ ਵੇਖ ਲੈਂਦਾ
ਬ-ਯਕ[8] ਤੀਰ ਲਾਚਾਰ[9] ਬਖ਼ਸ਼ੀਦਮੇ[10] ॥੩੫॥
ਤਾਂ ਮਜਬੂਰ ਹੋ ਕੇ ਇਕ ਤੀਰ ਉਸ ਨੂੰ ਬਖ਼ਸ਼ ਦਿੰਦਾ।
ਹਮਾਖ਼ਿਰ[11] ਬਸੇ ਜ਼ਖ਼ਮਿ ਤੀਰੋ ਤੁਫ਼ੰਗ
ਆਖ਼ਰ ਤੀਰਾਂ ਤੇ ਬੰਦੂਕਾਂ ਦੇ ਫਟ ਖਾ ਖਾ ਕੇ
ਦੂ[12] ਸੂਏ ਬਸੇ ਕੁਸ਼ਤਾ[13] ਸ਼ੁਦ ਬੇਦਰੰਗ[14]।
ਦੋਹਾਂ ਪਾਸਿਆਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ।
ਬਸੇ ਬਾਰ[15] ਬਾਰੀਦ[16] ਤੀਰੋ ਤੁਫ਼ੰਗ
ਬੰਦੂਕਾਂ ਤੇ ਤੀਰਾਂ ਦੀ ਇੰਨੀ ਬਰਖਾ ਹੋਈ
ਜਿਮੀਂ ਗਸ਼ਤ[17] ਹਮਚੂੰ[18] ਗੁਲੇ[19] ਲਾਲਾ ਰੰਗ।
ਕਿ ਧਰਤੀ ਲਹੂ ਨਾਲ ਪੋਸਤ ਦੇ ਫੁੱਲ ਵਾਂਗ ਲਾਲੋ ਲਾਲ ਹੋ ਗਈ।
ਸਰੋਪਾਇ[20] ਅੰਬੋਹ[21] ਚੰਦਾਂ[22] ਸ਼ੁਦਹ([21])
(ਮਾਰੇ ਗਏ ਬੰਦਿਆਂ ਦੇ) ਸਿਰਾਂ ਪੈਰਾਂ ਦੇ ਇਉਂ ਢੇਰ ਲਗ ਗਏ
ਕਿ ਮੈਦਾਂ ਪੁਰ[23] ਅਜ਼ ਗੂ[24] ਓ[25] ਚੋਗਾਂ[26] ਸ਼ੁਦਾ।
ਜਿਵੇਂ ਖੇਡ ਦਾ ਮੈਦਾਨ ਖਿਦੋ ਖੂੰਡੀਆਂ ਨਾਲ ਭਰਿਆ ਹੋਵੇ।
ਤਰੰਕਾਰਿ[27] ਤੀਰੋ ਤਰੰਗਿ[28] ਕਮਾਂ
ਤੀਰਾਂ ਤੇ ਕਮਾਨਾਂ ਦੀ ਟਣਕਾਰਾਂ ਨਾਲ
ਬਰਾਮਦ[29] ਯਕੇ ਹਾ[30] ਓ ਹੂ ਅਜ਼[31] ਜਹਾਂ।
ਲੋਕਾਂ ਵਿਚ ਚੀਕ ਚਿਹਾੜਾ ਪੈ ਗਿਆ।

---

1. ਨਾ ਆਇਆ 2. ਮੈਦਾਨ ਵਿਚ 3. ਬਹਾਦਰਾਂ ਵਾਂਗ, ਸੂਰਮਿਆਂ ਵਾਂਗ 4. ਅਫ਼ਸੋਸ! ਸ਼ੋਕ! 5. ਮੂੰਹ, ਚਿਹਰਾ 6. ਉਸ ਦਾ 7. ਮੈਂ ਵੇਖ ਲੈਂਦਾ 8. ਇਕੋ 9. ਮਜਬੂਰ ਹੋ ਕੇ 10. ਬਖ਼ਸ਼ ਦਿੰਦਾ 11. ਅਖ਼ੀਰ 12. ਦੋਹਾਂ ਪਾਸੇ 13. ਮਾਰੇ ਗਏ 14. ਜਲਦੀ ਹੀ, ਤੁਰੰਤ ਹੀ 15. ਬਾਰਸ਼, ਬਰਖਾ 16. ਵਰ੍ਹੀ, ਹੋਈ 17. ਹੋ ਗਈ 18. ਵਾਂਗ 19. ਲਾਲਾ ਦਾ ਫੁੱਲ, ਪੋਸਤ ਦਾ ਫੁੱਲ 20. ਸਿਰ ਤੇ ਪੈਰ 21. ਅੰਬੋਹ ਸ਼ੁਦਹ=ਢੇਰ ਲੱਗ ਗਏ 22. ਇੰਨੇ 23. ਭਰ (ਗਿਆ) 24. ਗੇਂਦ, ਖਿਦੋ 25. ਅਤੇ 26. ਖੂੰਡੀ 27. ਆਵਾਜ਼, ਟੁਣਕਾਰ 28. ਆਵਾਜ 29. ਪੈਦਾ ਹੋਈ, ਉੱਠੀ 30. ਹਾ ਹੂ=ਸ਼ੋਰ, ਰੌਲਾ 31. ਜਹਾਨ ਵਿਚ

ਦਿਗਰ[1] ਸ਼ੋਰਸ਼ਿ[2] ਕੈਬਰਿ[3] ਕੀਨਾ[4] ਕੋਸ਼

ਇਸ ਪਿਛੋਂ ਮਾਰੂ ਬਰਛਿਆਂ ਨੇ ਇਸ ਤਰ੍ਹਾਂ ਗੜ ਬੜ ਮਚਾ ਦਿੱਤਾ

ਜ਼ਿ ਮਰਦਾਨਿ[5] ਮਰਦਾਂ ਬਿਰੂੰ ਰਫ਼ਤ[6] ਹੋਸ਼ ॥੪੦॥

ਕਿ ਵੱਡੇ ਵੱਡੇ ਸੂਰਮਿਆਂ ਦੇ ਵੀ ਹੋਸ਼ ਗੁੰਮ ਹੋ ਗਏ।

ਹਮ[7] ਆਖਿਰ ਚਿਹ[8] ਮਰਦੇ[9] ਕੁਨੱਦ ਕਾਰਜ਼ਾਰ[10]

ਆਖਰ ਲੜਾਈ ਵਿਚ ਇਕਲੀ ਸੂਰਮਗਤੀ ਕੀ ਕਰ ਸਕਦੀ ਸੀ

ਕਿ ਬਰ[11] ਚਿਹਲ[12] ਤਨ ਆਯਦਸ਼ ਬੇਸ਼ੁਮਾਰ।

ਜੇਕਰ ਚਾਲ੍ਹੀ ਆਦਮੀਆਂ ਉੱਤੇ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ।

ਚਰਾਗ਼ਿ-ਜਹਾਂ[13] ਚੂੰ ਸ਼ੁਦਾ[14] ਬੁਰਕਅ[15]-ਪੋਸ਼

ਜਿਸ ਵੇਲੇ ਸੰਸਾਰ ਦਾ ਦੀਵਾ, ਸੂਰਜ ਡੁੱਬ ਗਿਆ

ਸ਼ਹੇ-ਸ਼ਬ[16] ਬਰਾਮਦ[17] ਹਮਾ[18] ਜਲਵਾ[19] ਜੋਸ਼।

ਤਾਂ ਰਾਤ ਦਾ ਬਾਦਸ਼ਾਹ, ਚੰਦ੍ਰਮਾ ਪੂਰੀ ਸਜ ਧਜ ਨਾਲ ਨਿਕਲ ਆਇਆ।

ਹਰ[20] ਆਂ ਕਸ ਬਕੌਲੇ[21] ਕੁਰਾਂ ਆਯਦਸ਼[22]

ਜੋ ਕੋਈ ਕੁਰਾਨ ਦੀ ਸਹੁੰ ਉੱਤੇ ਭਰੋਸਾ ਕਰੇ

ਕਿ ਯਜਦਾਂ[23] ਬਰੋ[24] ਰਹਨੁਮਾ[25] ਆਯਦਸ਼।

ਪਰਮਾਤਮਾ ਉਸ ਨੂੰ ਰਸਤਾ ਵਿਖਾਉਂਦਾ ਹੈ।

ਨਾ ਪੇਚੀਦਾ[26] ਮੂਏ[27] ਨ[28] ਰੰਜੀਦਾ ਤਨ

ਨਾ (ਅਸਾਡਾ) ਰਤਾ ਵਾਲ ਵਿੰਗਾ ਹੋਇਆ, ਤੇ ਨਾ ਸਾਡੇ ਸਰੀਰ ਨੂੰ ਕੋਈ ਖੇਦ ਪਹੁੰਚਿਆ

ਕਿ ਬੇਰੂੰ[29] ਖ਼ੁਦਾਵੁਰਦ ਦੁਸ਼ਮਨ ਸ਼ਿਕਨ[30]।

ਕਿਉਂਕਿ ਸ਼ਤਰੂ-ਹਰਤਾ ਪਰਮੇਸ਼ਰ ਨੇ ਆਪ ਸਾਨੂੰ (ਮੁਸੀਬਤਾਂ ਵਿਚੋਂ) ਕਢ ਲਿਆਂਦਾ

---

1. ਫੇਰ 2. ਰੌਲਾ, ਗੜਬੜ 3. ਬਰਛੇ 4. ਧ੍ਰੋਹ ਕਮਾਉਣ ਵਾਲੇ, ਜਾਬਰ 5. ਮਰਦਾਂ ਦੇ ਮਰਦ, ਬਹਾਦਰਾਂ ਦੇ ਬਹਾਦਰ, ਮਹਾਨ ਜੋਧੇ, ਸੂਰਮੇ 6. ਹੋਸ਼ ਜਾਂਦੇ ਰਹੇ, ਹੋਸ਼ ਗੁੰਮ ਹੋ ਗਏ 7. ਆਖ਼ਰਕਾਰ, ਅਖ਼ੀਰ 8. ਕੀ 9. ਇਕ ਆਦਮੀ 10. ਜੰਗ ਵਿਚ 11. ਜਿਸ ਉੱਤੇ 12. ਚਾਲ੍ਹੀ ਆਦਮੀ 13. ਜਹਾਨ ਦਾ ਚਰਾਗ਼, ਸੂਰਜ 14. (ਜਦ) ਹੋ ਗਿਆ 15. ਬੁਰਕਾ ਪਾਣ ਵਾਲਾ, (ਜਦ ਸੂਰਜ ਨੇ ਬੁਰਕਾ ਪਾ ਲਿਆ, ਜਦ ਸੂਰਜ ਡੁਬ ਗਿਆ) 16. ਰਾਤ ਦਾ ਬਾਦਸ਼ਾਹ, ਚੰਦ 17. ਨਿਕਲਿਆ, ਚੜ੍ਹਿਆ 18. ਪੂਰੀ 19. ਸਜ ਧੱਜ 20. ਜਿਹੜਾ ਵੀ, ਜੋ ਕੋਈ 21. ਕੁਰਾਨ ਦੇ ਕੌਲ (ਉੱਤੇ) ਕੁਰਾਨ ਦੀ ਸੌਂਹ (ਉੱਤੇ) 22. ਆਉਂਦਾ ਹੈ, ਭਰੋਸਾ ਕਰਦਾ ਹੈ 23. ਰੱਬ, ਪ੍ਰਮਾਤਮਾ 24. ਉਸ ਤੇ, ਉਸ ਨੂੰ 25. ਰਾਹ ਵਿਖਾਉਂਦਾ ਹੈ 26. ਵਿੰਗਾ ਹੋਇਆ 27. ਵਾਲ 28. ਖੇਦ ਪੁਜਾ 29. ਆਪ ਬਾਹਰ ਕੱਢ ਲਿਆ, ਬਚਾ ਲਿਆ 30. ਦੁਸ਼ਮਣਾਂ ਨੂੰ ਮਾਰਨ ਵਾਲੇ, ਵੈਰੀਆਂ ਨੂੰ ਹਰਾਉਣ ਵਾਲੇ

ਨਦਾਨਮ[1] ਕਿ ਈਂ ਮਰਦਿ ਪੈਮਾਂ-ਸ਼ਿਕਨ[2]

ਮੈਨੂੰ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜੇਬ)

ਕਿ ਦੌਲਤ[3] ਪ੍ਰਸਤਸਤੋ ਈਮਾਂ[4] ਫ਼ਿਗਨ ॥੪੫॥

ਟਕੇ ਦਾ ਮੁਰੀਦ ਹੈ ਅਤੇ ਧਰਮ ਈਮਾਨ ਨੂੰ ਪਰੇ ਸੁਟ ਦੇਣ ਵਾਲਾ ਹੈ।

ਨ[5] ਈਮਾਂ ਪ੍ਰਸਤੀ ਨ ਔਜ਼ਾਇ[6] ਦੀਂ

ਨਾ ਤੂੰ ਦੀਨ ਈਮਾਨ ਉੱਤੇ ਕਾਇਮ ਹੈਂ, ਨਾ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈਂ।

ਨਾ[7] ਸਾਹਿਬ ਸ਼ਨਾਸੀ ਨ[8] ਮੁਹੰਮਦ ਯਕੀਂ।

ਨਾ ਤੈਨੂੰ ਪਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜਰਤ ਮੁਹੰਮਦ ਉੱਤੇ ਹੀ ਭਰੋਸਾ ਹੈ।

ਹਰ[9] ਆਂ ਕਸ ਕਿ ਈਮਾਂ ਪ੍ਰਸਤੀ ਕੁਨਦ[10]

ਜੋ ਆਦਮੀ ਧਰਮ ਈਮਾਨ ਉੱਤੇ ਚਲਣ ਵਾਲਾ ਹੁੰਦਾ ਹੈ

ਨ ਪੈਮਾਂ[11] ਖ਼ੁਦਸ਼, ਪੇਸ਼ੋ ਪਸਤੀ[12] ਕੁਨਦ।

ਉਹ ਕਦੀ ਆਪਣੇ ਵਾਅਦੇ ਤੋਂ ਟਾਲ ਮਟੋਲ ਨਹੀਂ ਕਰਦਾ।

ਕਿ ਈਂ ਮਰਦ ਰਾ ਜ਼ਰਹ[13] ਇਅਤਬਾਰ ਨੇਸਤ[14]

ਇਸ ਆਦਮੀ ਉੱਤੇ ਮੈਨੂੰ ਰਤਾ ਭਰ ਵੀ ਭਰੋਸਾ ਨਹੀਂ।

ਚਿਹ[15] ਕਸਮੇ[16] ਕੁਰਾਨਸਤ ਯਜ਼ਦਾਂ[17] ਯਕੇਸਤ[18]।

ਇਸ ਦੇ ਲਈ ਕੁਰਾਨ ਦੀ ਕਸਮ ਅਤੇ ਤੌਹੀਦ ਬੇ-ਮਾਅਨੀ ਹਨ।

ਚੁ ਕਸਮੇ ਕੁਰਾਂ ਸਦ[19] ਕੁਨਦ ਇਖ਼ਤਿਆਰ

ਭਾਵੇਂ ਤੂੰ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ

ਮਰਾ[20] ਕਤਰਾ[21] ਨਾਯਦ[22] ਅਜ਼ੋ ਇਅਤਬਾਰ।

ਮੈਨੂੰ ਤੇਰੇ ਉੱਤੇ ਰਤਾ ਵੀ ਇਤਬਾਰ ਨਹੀਂ।

---

1. ਮੈਂ ਨਹੀਂ ਜਾਣਦਾ 2. ਬਚਨ ਤੋੜਨ ਵਾਲਾ, ਵਾਹਦਾ ਪੂਰਾ ਨਾ ਕਰਨ ਵਾਲਾ 3. ਧਨ ਦੀ ਪੂਜਾ ਕਰਨ ਵਾਲਾ, ਪੈਸੇ ਦਾ ਪੁੱਤਰ 4. ਈਮਾਨ ਧਰਮ ਨੂੰ ਪਰ੍ਹੇ ਸੁੱਟਣ ਵਾਲਾ, ਬੇਈਮਾਨ 5. ਨਾ ਤੂੰ ਧਰਮ ਪਾਲਣ ਵਾਲਾ ਹੈਂ 6. ਦੀਨ ਦੇ ਨੇਮਾਂ (ਨੂੰ) 7. ਨਾ ਰੱਬ ਨੂੰ ਪਛਾਣਦਾ ਹੈਂ 8. ਨਾ ਹਜ਼ਰਤ ਮੁਹੰਮਦ ਉੱਤੇ ਤੈਨੂੰ ਭਰੋਸਾ ਜਾਂ ਯਕੀਨ ਹੈ 9. ਹਰ ਉਹ ਆਦਮੀ, ਜਿਹੜਾ ਵੀ 10. ਕਰਦਾ ਹੈ 11. ਆਪਣੇ ਵਾਹਦੇ ਤੋਂ, ਆਪਣੇ ਬਚਨਾਂ ਤੋਂ 12. ਅੱਗੇ ਪਿੱਛੇ, ਇਧਰ ਉਧਰ 13. ਰਤਾ ਭਰ ਵੀ, ਜ਼ਰਾ ਜਿੰਨਾ ਵੀ 14. ਨਹੀਂ ਹੈ 15. ਕੀ 16. ਕੁਰਾਨ ਦੀ ਕਸਮ ਹੈ, ਕੁਰਾਨ ਦੀ ਚੁਕੀ ਹੋਈ ਸੌਂਹ ਹੈ 17. ਰੱਬ 18. ਇਕ ਸਮਾਨ ਹੈ, ਇਕ ਹੈ 19. ਸੌ 20. ਮੈਨੂੰ 21. ਰਤਾ ਭਰ ਵੀ, ਜ਼ਰਾ ਜਿੰਨਾਂ ਵੀ 22. ਨਹੀਂ ਆਉਂਦਾ

ਅਗਰਚਿਹ[1] ਤੁਰਾ[2] ਇਅਤਬਾਰ ਆਮਦੇ
ਜੇਕਰ ਤੈਨੂੰ (ਪਰਮਾਤਮਾ ਅਤੇ ਕੁਰਾਨ) ਉਤੇ ਭਰੋਸਾ ਹੁੰਦਾ
ਕਮਰ[3] ਬਸਤਾਏ ਪੇਸ਼ਵਾਰ[4] ਆਮਦੇ[5] ॥੫੦॥
ਤਾਂ ਤੂੰ ਕਮਰ ਕਸਾ ਕਰ ਕੇ ਸਾਹਮਣੇ ਆ ਜਾਂਦਾ।
ਕਿ ਫ਼ਰਜ਼ਸਤ[6] ਬਰ ਸਰ ਤੁਰਾ[7] ਈਂ ਸੁਖ਼ਨ[8]
ਸੋ ਇਸ ਬਚਨ ਬਾਰੇ ਤੇਰਾ ਇਹ ਫ਼ਰਜ਼ ਬਣਦਾ ਹੈ
ਕਿ ਕੌਲੇ[9] ਖ਼ੁਦਾ ਅਸਤ[10] ਕਸਮਸਤ[11] ਮਨ।
ਕਿ ਤੂੰ ਆਪਣੇ ਕੌਲ ਕਰਾਰ ਅਤੇ ਕਸਮ ਤੇ ਕਾਇਮ ਰਹੇਂ।
ਅਗਰ ਹਜਰਤੇ[12] ਖ਼ੁਦ[13] ਸਿਤਾਦਾ ਸ਼ਵੱਦ
[ਹੇ ਔਰੰਗਜ਼ੇਬ] ਜੇ ਤੂੰ ਮੇਰੇ ਸਾਹਮਣੇ ਹੁੰਦਾ
ਬਜਾਨੋ[14] ਦਿਲੇ ਕਾਰ[15] ਵਾਜ਼ਿਹ ਸ਼ਵੱਦ।
ਤਾਂ ਸਾਰੀ ਗੱਲ ਸਚੇ ਹਿਰਦੇ ਨਾਲ ਸਪੱਸ਼ਟ ਹੋ ਜਾਂਦੀ।
ਸ਼ੁਮਾ[16] ਰਾ ਚੁ[17] ਫ਼ਰਜਸਤ[18] ਕਾਰੇ[19] ਕੁਨੀ
ਤੇਰਾ ਇਹ ਫ਼ਰਜ਼ ਬਣਦਾ ਹੈ
ਬਮੂਜਬ ਨਵਿਸ਼ਤਾ[20] ਸ਼ੁਮਾਰੇ[21] ਕੁਨੀ।
ਕਿ ਤੂੰ ਆਪਣੇ ਲਿਖੇ ਅਨੁਸਾਰ ਅਮਲ ਕਰੇਂ।
ਨਵਿਸ਼ਤਾ[22] ਰਸੀਦੋ[23] ਬਗੁਫ਼ਤਾ[24] ਜ਼ਬਾਂ
ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ
ਬਿਬਾਯਦ[25] ਕਿ ਈਂ ਕਾਰ ਰਾਹਤ[26] ਰਸਾਂ
ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ।
ਹਮੂੰ[27] ਮਰਦ ਬਾਯਦ[28] ਸ਼ਵੱਦ ਸੁਖ਼ਨਵਰ[29]
ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ

---

1. ਜੇਕਰ 2. ਤੈਨੂੰ 3. ਕਮਰ ਕੱਸਾ ਕੀਤਾ ਹੋਇਆ ਤਿਆਰ ਬਰ ਤਿਆਰ 4. ਸਾਹਮਣੇ 5. ਆਉਂਦਾ 6. ਫ਼ਰਜ਼ ਹੈ 7. ਤੇਰੇ (ਸਿਰ ਤੇ), ਤੇਰਾ 8. ਇਸ ਗੱਲ ਦਾ, ਇਸ ਬਚਨ ਬਾਰੇ 9. ਖ਼ੁਦਾ ਦਾ ਕੌਲ 10. ਹੈ 11. ਕਸਮ ਹੈ ਮੇਰੀ 12. ਔਰੰਗਜ਼ੇਬ (ਆਦਰਵਾਚੀ ਸ਼ਬਦ) 13. ਆਪ ਖਲੋਤਾ ਹੁੰਦਾ, ਆਪ ਸਾਹਮਣੇ ਹੁੰਦਾ 14. ਜਾਨ ਤੇ ਦਿਲ ਵਿਚ, ਸੱਚੇ ਦਿਲ ਨਾਲ 15. ਗੱਲ ਸਪੱਸ਼ਟ ਹੋ ਜਾਂਦੀ 16. ਤੇਰਾ 17. ਜਦ 18. ਫ਼ਰਜ਼ ਹੈ 19. ਕੰਮ ਕਰੇਂ, ਅਮਲ ਕਰੇਂ 20. ਲਿਖਤ 21. ਹਿਸਾਬ ਕਰੇਂ, ਖ਼ਿਆਲ ਕਰੇਂ 22. (ਤੇਰਾ) ਲਿਖਿਆ ਹੋਇਆ, (ਤੇਰਾ) ਪੱਤਰ 23. ਪਹੁੰਚ ਗਿਆ ਅਤੇ 24. ਜ਼ਬਾਨੀ ਕਿਹਾ ਹੋਇਆ ਵੀ, ਤੇਰਾ ਕਿਹਾ ਹੋਇਆ 25. ਚਾਹੀਦਾ ਹੈ, ਉਚਿਤ ਹੈ 26. (ਇਸ ਕੰਮ ਨੂੰ) ਸਿਰੇ ਚਾੜ੍ਹੇਂ (ਆਪਣੀ ਲਿਖੀ ਤੇ ਕਹੀ ਹੋਈ ਗੱਲ ਨੂੰ ਤੈਨੂੰ ਪੂਰਾ ਕਰਨਾ ਚਾਹੀਦਾ ਹੈ) 27. ਉਸ ਨੂੰ ਵੀ 28. ਚਾਹੀਦਾ ਹੈ 29. ਬਚਨ ਦਾ ਪੱਕਾ, ਸੱਚੀ ਗੱਲ ਕਹਿਣ ਵਾਲਾ

ਨ ਸ਼ਿਕਮੇ[1] ਦਿਗਰ[2] ਦਰ ਦਹਾਨੇ[3] ਦਿਗਰ ॥੫੫॥
ਦਿਲ ਵਿਚ ਹੋਰ ਤੇ ਮੂੰਹ ਵਿਚ ਹੋਰ ਨਹੀਂ ਹੋਣਾ ਚਾਹੀਦਾ।
ਕਿ ਕਾਜ਼ੀ[4] ਮਰਾ[5] ਗੁਫ਼ਤ[6] ਬੇਰੂੰ[7] ਨਯਮ[8]
ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ ਹੈ, ਮੈਂ ਉਸ ਤੋਂ ਬਾਹਰ ਨਹੀਂ।
ਅਗਰ ਰਾਸਤੀ[9] ਖ਼ੁਦ ਬਿਯਾਰੀ[10] ਕਦਮ।
ਜੇ ਤੂੰ ਸਚਾਈ ਉੱਤੇ ਹੈਂ ਤਾਂ ਤੂੰ ਖ਼ੁਦ ਸਾਡੇ ਪਾਸ ਆ।
ਤੁਰਾ[11] ਗਰ[12] ਬਿਬਾਯਦ[13] ਆਂ[14] ਕੌਲੇ[15] ਕੁਰਾਂ
ਜੇ ਤੂੰ ਉਹ ਕਸਮਨਾਮਾ ਵੇਖਣਾ ਚਾਹੁੰਦਾ ਹੈ।
ਬਨਿਜ਼ਦੇ[16] ਸ਼ੁਮਾ ਰਾ[17] ਰਸਾਨਮ[18] ਹਮਾਂ[19]।
ਤਾਂ ਮੈਂ ਉਹ ਵੀ ਤੈਨੂੰ ਭੇਜ ਸਕਦਾ ਹਾਂ।
ਕਿ ਤਸ਼ਰੀਫ਼[20] ਦਰ ਕਸਬਾ[21] ਕਾਂਗੜ ਕੁਨੱਦ(20)
ਜੇ ਤੂੰ ਕਾਂਗੜ ਨਗਰ ਵਿਚ ਤਸ਼ਰੀਫ ਲੈ ਆਵੇਂ
ਵਜ਼ਾਂ[22] ਪਸ ਮੁਲਾਕਾਤ ਬਾਹਮ[23] ਸ਼ਵੱਦ[24]।
ਤਾਂ ਇਸ ਉਪਰੰਤ ਆਪਸੀ ਮੁਲਾਕਾਤ ਹੋ ਸਕੇਗੀ।
ਨ ਜ਼ਰਾ[25] ਦਰੀ[26] ਰਾਹ ਖ਼ਤਰਾ ਤੁਰਾਸਤ[27]
ਤੈਨੂੰ ਇਸ ਰਸਤੇ ਆਉਣ ਵਿਚ ਕੋਈ ਖ਼ਤਰਾ ਨਹੀ
ਹਮਾ[28] ਕੌਮਿ ਬੈਰਾੜ ਹੁਕਮਿ ਮਰਾਸਤ[29]।
ਕਿਉਂਕਿ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿਚ ਹੈ।
ਬਿਯਾ[30] ਤਾ ਸੁਖ਼ਨ[31] ਖ਼ੁਦ ਜ਼ਬਾਨੀ ਕੁਨੇਮ[32]
ਤੂੰ ਇਥੇ (ਕਾਂਗੜ ਕਸਬੇ ਵਿਚ) ਆ ਜਾ ਤਾਂ ਜੋ ਅਸੀਂ ਜ਼ਬਾਨੀ ਗੱਲ
ਬਰੂਏ ਸ਼ੁਮਾ ਮਿਹਰਬਾਨੀ[33] ਕੁਨੇਮ ॥੬੦॥
ਆਹਮੋ ਸਾਹਮਣੇ ਕਰ ਲਈਏ।

---

1. ਪੇਟ (ਵਿਚ), ਦਿਲ (ਵਿਚ) 2. ਦੂਜੀ ਗੱਲ, ਹੋਰ 3. ਮੂੰਹ ਵਿਚ 4. ਮੁਨਸਿਫ਼ 5. ਮੈਨੂੰ 6. ਕਿਹਾ ਹੈ 7. ਬਾਹਰ 8. ਨਹੀਂ ਹਾਂ 9. (ਜੇ) ਤੂੰ ਸੱਚਾ ਹੈਂ 10. ਆਪ ਆਵੇਂ 11. ਤੈਨੂੰ 12. ਜੇਕਰ 13. ਲੋੜੀਂਦਾ ਹੋਵੇ, ਚਾਹੀਦਾ ਹੋਵੇ 14. ਉਹ 15. ਕੁਰਾਨ ਦਾ ਬਚਨ, ਕੁਰਾਨ ਦੀ ਚੁੱਕੀ ਸੌਂਹ, ਕਸਮਨਾਮਾ 16. ਨੇੜੇ, ਪਾਸ, ਕੋਲ 17. ਤੇਰੇ 18. ਭਿਜਵਾ ਦੇਵਾਂ 19. ਉਹ 20. ਆਵੇਂ 21. ਕਸਬਾ ਕਾਂਗੜ, ਥਾਣਾ ਦਿਆਲਪੁਰੇ ਦਾ ਇਕ ਨਗਰ, ਜੋ ਦੀਨੇ ਤੋਂ ਡੇਢ ਕੋਹ ਦੱਖਣ ਤੇ ਹੈ। ਇਥੋਂ ਹੀ ਗੁਰੂ ਜੀ ਨੇ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਲਿਖਿਆ ਸੀ 22. ਤੇ ਉਸ ਪਿੱਛੋਂ, ਫਿਰ ਇਸ ਦੇ ਉਪਰੰਤ 23. ਪਰਸਪਰ 24. (ਮੁਲਾਕਾਤ) ਹੋ ਜਾਵੇ 25. ਰਤਾ ਵੀ 26. ਇਸ ਪਾਸੇ, ਇਸ ਗੱਲ ਵਿਚ 27. ਤੈਨੂੰ ਹੈ 28. ਸਾਰੀ 29. ਮੇਰੇ (ਹੁਕਮ ਵਿਚ) ਹੈ 30. ਆ 31. ਗੱਲਬਾਤ 32. ਕਰ ਲਈਏ 33. ਸਨੇਹ, ਪਿਆਰ

ਅਗਰ ਤੂੰ ਬਯਜ਼ਦਾਂ-ਪ੍ਰਸਤੀ[1] ਕੁਨੀ
ਜੇ ਤੂੰ ਸੱਚਾ ਖ਼ੁਦਾ-ਪ੍ਰਸਤ ਹੈਂ
ਬਕਾਰਿ[2] ਮਰਾ ਈਂ ਨ ਸੁਸਤੀ[3] ਕੁਨੀ।
ਤਾਂ ਮੇਰੇ ਦਸੇ ਇਸ ਕੰਮ ਵਿਚ ਢਿਲ ਨਹੀਂ ਕਰੇਂਗਾ।
ਬਿਬਾਯਦ[4] ਕਿ ਯਜ਼ਦਾਂ[5] ਸ਼ਨਾਸੀ ਕੁਨੀ[6]
ਤੈਨੂੰ ਚਾਹੀਦਾ ਹੈ ਕਿ ਤੂੰ ਰੱਬ ਨੂੰ ਪਛਾਣੇ
ਨ ਗੁਫ਼ਤਾ[7] ਕਸੇ ਕਸ ਖਰਾਸ਼ੀ[8] ਕੁਨੀ।
ਅਤੇ ਕਿਸੇ ਦੇ ਕਹਿਣ ਤੇ ਕਿਸੇ ਉੱਤੇ ਜ਼ੁਲਮ ਨਾ ਕਰੇਂ।
ਤੂ ਮਸਨਦ[9] ਨਸ਼ੀਂ ਸਰਵਰੇ[10] ਕਾਇਨਾਤ[11]
ਤੂੰ ਬਾਦਸ਼ਾਹੀ ਦੀ ਗੱਦੀ ਉੱਤੇ ਬੈਠਾ ਹੈਂ ਅਤੇ ਲੋਕਾਂ ਦਾ ਸਰਦਾਰ ਹੈਂ।
ਕਿ ਅਜਬਸਤ[12] ਇਨਸਾਫ਼ ਈਂ ਹਮ ਸਿਫ਼ਾਤ[13]।
ਤੇਰਾ ਇਹ ਇਨਸਾਫ਼ ਤੇ ਇਹ ਸਿਫਤਾਂ ਅਜੀਬ ਜੇਹੀ ਗੱਲ ਹੈ।
ਕਿ ਅਜਬਸਤ ਇਨਸਾਫ਼ੋ ਦੀਂ-ਪਰਵਰੀ[14]
ਤੇਰਾ ਇਹ ਇਨਸਾਫ਼ ਤੇ ਤੇਰੀ ਇਹ ਧਰਮ-ਪਾਲਣਾ ਅਨੋਖੀ ਜੇਹੀ ਹੈ।
ਕਿ ਹੈਫ਼ ਅਸਤ[15] ਸਦ[16] ਹੈਫ਼ ਈਂ ਸਰਵਰੀ[17]।
ਤੇਰੀ ਇਸ ਸਰਦਾਰੀ ਉੱਤੇ ਅਫ਼ਸੋਸ ਹੈ, ਸੌ ਵਾਰੀ ਅਫ਼ਸੋਸ ਹੈ।
ਕਿ ਅਜਬਸਤ ਅਜਬਸਤ ਤਕਵਾ[18] ਸ਼ੁਮਾਂ[19]
ਤੇਰੀ ਇਹ ਪਰਹੇਜ਼ਗਾਰੀ ਵੀ ਬੜੀ ਅਜੀਬ ਹੈ।
ਬਜੁਜ਼[20] ਰਾਸਤੀ[21] ਸੁਖ਼ਨ[22] ਗੁਫ਼ਤਨ ਜ਼ਯਾਂ[23] ॥੬੫॥
ਸਚਿਆਈ ਤੋਂ ਉਲਟ ਹੋਰ ਗੱਲ ਕਰਨ ਵਿਚ ਨੁਕਸਾਨ ਹੀ ਨੁਕਸਾਨ ਹੈ।
ਮੱਜ਼ਨ[24] ਤੇਗ਼ ਬਰ[25] ਖ਼ੂਨਿ ਕਸ[26] ਬੇਦਰੇਗ਼
ਤੂੰ ਕਿਸੇ ਉੱਤੇ ਬੇ-ਕਿਰਕ ਹੋ ਕੇ ਤਲਵਾਰ ਨਾ ਚਲਾ

---

1. ਰੱਬ ਦੀ ਪੂਜਾ, ਖ਼ੁਦਾ-ਪ੍ਰਸਤ 2. ਕੰਮ ਵਿਚ 3. ਢਿਲ, ਦੇਰੀ 4. ਚਾਹੀਦਾ ਹੈ (ਤੈਨੂੰ) 5. ਰੱਬ ਦੀ ਪਛਾਣ 6. ਤੂੰ ਕਰੇਂ 7. ਕਹੀ ਹੋਈ ਗੱਲ 8. ਦੁਖ ਦੇਣਾ, ਜ਼ੁਲਮ ਕਰਨਾ 9. ਮਸਨਦ (ਰਾਜ ਗੱਦੀ) ਉੱਤੇ ਬੈਠਣ ਵਾਲਾ 10. ਸਰਦਾਰ 11. ਦੁਨੀਆ, ਲੋਕਾਂ (ਦਾ) 12. ਅਜੀਬ ਹੈ, ਵਚਿਤ੍ਰ (ਗੱਲ ਹੈ) 13. (ਇਨ੍ਹਾਂ) ਸਿਫ਼ਤਾਂ ਵਾਲਾ, ਇਸ ਤਰ੍ਹਾਂ ਦਾ, ਅਜੇਹਾ 14. ਦੀਨ ਧਰਮ ਦੀ ਪਾਲਣਾ 15. ਅਫ਼ਸੋਸ ਹੈ 16. ਸੌ ਵਾਰੀ ਅਫ਼ਸੋਸ 17. ਸਰਦਾਰੀ 18. ਪਰਹੇਜ਼ਗਾਰੀ 19. ਤੇਰਾ 20. ਸਿਵਾਇ 21. ਸੱਚਾਈ 22. ਗੱਲ ਕਰਨਾ, ਬਾਤ ਕਹਿਣਾ 23. ਨੁਕਸਾਨ, ਹਾਨੀ 24. ਨਾ ਚਲਾ 25. ਉੱਤੇ 26. ਕਿਸੇ

ਤੁਰਾ[1] ਨੀਜ਼[2] ਖ਼ੂੰ ਚਰਖ਼[3] ਰੇਜ਼ਦ[4] ਬਾ[5] ਤੇਗ਼।

ਕਿਉਂਕਿ ਤੇਰਾ ਲਹੂ ਵੀ ਗ਼ੈਬੀ ਸ਼ਕਤੀ ਨੇ (ਕਾਲ ਦੀ) ਤੇਗ਼ ਨਾਲ ਡੋਲ੍ਹਣਾ ਹੈ

ਤੂ ਗ਼ਾਫ਼ਿਲ ਮਸ਼ੌ[6] ਮਰਦ ਯਜ਼ਦਾਂ[7]-ਸ਼ਨਾਸ

ਤੂੰ ਅਵੇਸਲਾ ਨਾ ਹੋ ਪਰਮਾਤਮਾ ਦੀ ਪਛਾਣ ਕਰ,

ਕਿ ਊ ਬੇਨਿਯਾਜ਼[8] ਅਸਤ ਊ[9] ਬੇ-ਸਿਪਾਸ[10]।

ਉਹ ਬੜਾ ਬੇਪਰਵਾਹ ਹੈ, ਉਸ ਨੂੰ ਕਿਸੇ ਖ਼ੁਸ਼ਾਮਦ ਦੀ ਲੋੜ ਨਹੀਂ।

ਕਿ ਊ ਬੇਮੁਹਾਬਸਤ[11] ਸ਼ਾਹਾਨਿਸ਼ਾਹ[12]

ਉਹ ਬੜਾ ਨਿਰਭੈ ਹੈ ਅਤੇ ਬਾਦਸ਼ਾਹਾਂ ਦਾ ਬਾਦਸ਼ਾਹ ਹੈ।

ਜਮੀਨੋ ਜਮਾਂ[13] ਸੱਚਾ ਏ[14] ਪਾਤਸ਼ਾਹ।

ਉਹ ਅਰਸ਼ ਫ਼ਰਸ਼ ਦਾ ਵਾਲੀ ਸੱਚਾ ਪਾਤਸ਼ਾਹ ਹੈ।

ਖ਼ੁਦਾਵੰਦਿ[15] ਈਜ਼ਦ[16] ਜ਼ਮੀਨੋ ਜ਼ਮਾਂ

ਉਹ ਪ੍ਰਭੂ ਧਰਤੀ ਤੇ ਅਕਾਸ਼ਾਂ ਦਾ ਮਾਲਕ ਹੈ।

ਕੁਨਿੰਦਾਸਤ[17] ਹਰ ਕਸ[18] ਮਕੀਨੋ[19] ਮਕਾਂ[20]।

ਉਹ ਸਭ ਦਾ ਸਿਰਜਣਹਾਰ ਹੈ।

ਹਮ ਅਜ ਪਰਿ[21] ਮੋਰਾ ਹਮ ਅਜ਼ ਪੀਲਤਨ[22]

ਉਹ ਕੀੜੀ ਤੋਂ ਲੈ ਕੇ ਹਾਥੀ ਤਕ ਦੀ ਪਾਲਣਾ ਕਰਦਾ ਹੈ।

ਕਿ ਆਜਿਜ਼[23] ਨਵਾਜ਼ਸਤੋ ਗ਼ਾਫ਼ਿਲ-ਸ਼ਿਕਨ[24] ॥੭੦॥

ਉਹ ਨਿਤਾਣਿਆਂ ਦਾ ਤਾਣ ਅਤੇ ਗ਼ਾਫਲਾਂ ਨੂੰ ਨਸ਼ਟ ਕਰਨ ਵਾਲਾ ਹੈ।

ਕਿ ਊ ਰਾ[25] ਚੁ ਇਸਮਸਤ[26] ਆਜਿਜ਼-ਨਵਾਜ਼[27]

ਉਸ ਦਾ ਨਾਂ ਗ਼ਰੀਬ-ਨਿਵਾਜ਼ ਹੈ

---

1. ਤੇਰਾ 2. ਵੀ 3. ਆਸਮਾਨ 4. ਡੋਲ੍ਹਣਾ ਹੈ 5. ਤਲਵਾਰ ਨਾਲ 6. ਨਾ ਹੋ 7. ਰੱਬ ਨੂੰ ਪਛਾਨਣ ਵਾਲਾ 8. ਬੇਗਰਜ, ਬੇਪਰਵਾਹ, ਬਿਨਾਂ ਕਿਸੇ ਲੋੜ ਜਾਂ ਜਰੂਰਤ ਦੇ 9. ਉਹ 10. ਖ਼ੁਸ਼ਾਮਦ ਤੋਂ ਬਿਨਾਂ 11. ਭੈ-ਰਹਿਤ, ਨਿਰਭੈ 12. ਸ਼ਾਹਾਂ ਦਾ ਸ਼ਾਹ, ਬਾਦਸ਼ਾਹਾਂ ਦਾ ਬਾਦਸ਼ਾਹ 13. ਧਰਤ ਤੇ ਆਕਾਸ਼ 14. ਸੱਚਾ ਪਾਤਸ਼ਾਹ 15. ਮਾਲਕ, ਪ੍ਰਭੂ 16. ਰੱਬ, ਵਾਹਿਗੁਰੂ, ਕਰਤਾ 17. ਕਰਨ ਵਾਲਾ ਹੈ, ਕਰਨਹਾਰ ਹੈ 18. ਹਰ ਕਿਸੇ ਦਾ 19. ਰਹਿਣ ਵਾਲਾ 20. ਅਸਥਾਨ, ਜਗ੍ਹਾ, ਘਰ 21. ਕੀੜੀ ਦੇ ਖੰਭ 22. ਹਾਥੀ ਜਿੱਡੇ ਸਰੀਰ ਵਾਲਾ 23. ਆਜਿਜਾਂ ਦਾ ਨਿਵਾਜਣ ਵਾਲਾ, ਨਿਤਾਣਿਆਂ ਤੇ ਬਖ਼ਸ਼ਿਸ਼ ਕਰਨ ਵਾਲਾ 24. ਗ਼ਾਫ਼ਲਾਂ ਨੂੰ ਭੰਨਣ ਵਾਲਾ, ਨਾਮ ਵਿਸਾਰਨ ਵਾਲਿਆਂ ਨੂੰ ਨਸ਼ਟ ਕਰਨ ਵਾਲਾ 25. ਉਸ ਦਾ 26. ਨਾਮ ਹੈ 27. ਗ਼ਰੀਬ-ਨਿਵਾਜ, ਦੀਨ-ਬੰਧੂ

ਕਿ ਊ ਬੇ-ਸਿਪਾਸ[1] ਅਸਤੋ ਊ ਬੇ-ਨਿਯਾਜ[2]।
ਉਸ ਨੂੰ ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ ਉਹ ਬੇਪਰਵਾਹ ਹੈ।
ਕਿ ਊ ਬੇਨਿਗੂੰ[3] ਅਸਤ ਊ ਬੇ-ਚਿਗੂੰ[4]
ਉਸ ਨੂੰ ਕੋਈ ਅਧੀਨ ਨਹੀਂ ਕਰ ਸਕਦਾ ਅਤੇ ਨਾ ਹੀ ਉਸ ਵਰਗਾ ਕੋਈ ਹੈ।
ਕਿ ਊ ਰਹਨੁਮਾ[5] ਹਸਤ ਊ ਰਹਨਮੂੰ[6]।
ਉਹ ਸਭ ਨੂੰ ਸਿਧੇ ਰਸਤੇ ਪਾਉਣ ਵਾਲਾ ਹੈ।
ਕਿ ਬਰ ਸਰ[7] ਤੁਰਾ[8] ਫ਼ਰਜ਼ ਕਸਮਿ ਕੁਰਾਂ
ਤੇਰੇ ਸਿਰ ਉੱਤੇ ਕੁਰਾਨ ਦੀ ਸਹੁੰ ਦਾ ਫਰਜ਼ (ਲਾਗੂ) ਹੈ।
ਬਗੁਫ਼ਤਾ[9] ਸ਼ੁਮਾ[10] ਕਾਰ ਖ਼ੂਬੀ ਰਸਾਂ[11]।
ਆਪਣੇ ਆਖੇ ਹੋਏ ਕੰਮ ਨੂੰ ਭਲੀ ਪ੍ਰਕਾਰ ਪੂਰਿਆਂ ਕਰ।
ਬਿਬਾਯਦ[12] ਤੂ ਦਾਨਿਸ਼[13] ਪ੍ਰਸਤੀ ਕੁਨੀ
ਤੈਨੂੰ ਚਾਹੀਦਾ ਹੈ ਕਿ ਤੂੰ ਸਿਆਣਪ ਤੋਂ ਕੰਮ ਲਵੇਂ
ਬ-ਕਾਰੇ[14] ਸ਼ੁਮਾ ਚੀਰਾ[15] ਦਸਤੀ ਕੁਨੀ।
ਤੇ ਆਪਣੇ ਕੰਮ ਨੂੰ ਪੂਰੀ ਤਕੜਾਈ ਨਾਲ ਕਰੇਂ।
ਚਿਹਾ[16] ਸ਼ੁਦ ਕਿਹ[17] ਚੂੰ ਬੱਚਗਾਂ[18] ਕੁਸ਼ਤਾ[19] ਚਾਰ
ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ
ਕਿਹ ਬਾਕੀ ਬ-ਮਾਂਦਸਤ[20] ਪੇਚੀਦਾ[21] ਮਾਰ[22] ॥੭੫॥
ਅਜੇ ਤਾਂ ਕੁੰਡਲਦਾਰ ਭੁਜੰਗੀ ਬਾਕੀ ਹੈ।
ਚਿਹ[23] ਮਰਦੀ[24] ਕਿ ਅਖ਼ਗਰ[25] ਖ਼ਮੋਸ਼ਾਂ[26] ਕੁਨੀ
ਚੰਗਿਆੜਿਆਂ ਨੂੰ ਬੁਝਾਉਣ ਵਿਚ ਤੇਰੀ ਕੀ ਬਹਾਦਰੀ ਹੈ
ਕਿ ਆਤਿਸ਼[27] ਦਮਾਂ ਰਾ[28] ਫ਼ਰੋਜ਼ਾਂ[29] ਕੁਨੀ।
ਜਦ ਕਿ ਤੂੰ ਇਕ ਪਰਚੰਡ ਜਵਾਲਾ ਨੂੰ ਹੋਰ ਭੜਕਾ ਰਿਹਾ ਹੈਂ।

---

1. ਖ਼ੁਸ਼ਾਮਦ ਤੋਂ ਬਿਨਾਂ, ਜਿਸ ਨੂੰ ਖ਼ੁਸ਼ਾਮਦ ਤੇ ਪ੍ਰਸੰਸਾ ਦੀ ਲੋੜ ਨਾ ਹੋਵੇ 2. ਬੇਗ਼ਰਜ਼, ਬਿਨਾਂ ਕਿਸੇ ਲੋੜ ਦੇ 3. ਨਾ ਝੁਕਣ ਵਾਲਾ, ਕਿਸੇ ਦੇ ਅਧੀਨ ਨਾ ਹੋਣ ਵਾਲਾ 4. ਬੇ-ਮਿਸਾਲ, ਬੇਨਜ਼ੀਰ, ਅਦੁੱਤੀ 5. ਰਾਹ ਵਿਖਾਉਣ ਵਾਲਾ. ਆਗੂ 6. ਰਾਹ ਦਰਸਾਉਣ ਵਾਲਾ, ਪੱਥ-ਪਰਦਰਸ਼ਕ 7. ਸਿਰ ਉੱਤੇ 8. ਤੇਰੇ 9. ਕਿਹਾ ਹੋਇਆ, ਕੀਤਾ ਹੋਇਆ (ਬਚਨ) 10. ਤੁਹਾਡੇ, ਆਪਣੇ 11. ਚੰਗੀ ਤਰ੍ਹਾਂ ਪੂਰਾ ਕਰ 12. ਚਾਹੀਦਾ ਹੈ 13. ਅਕਲ ਦਾ ਕੰਮ ਕਰੇਂ, ਸਿਆਣਪ ਤੋਂ ਕੰਮ ਲਵੇਂ 14. ਕੰਮ ਨੂੰ 15. ਸਖ਼ਤੀ, ਜ਼ਬਰਦਸਤੀ 16. ਕੀ ਹੋਇਆ? ਕੋਈ ਗੱਲ ਨਹੀਂ 17. ਜੋ 18. ਬੱਚੇ (ਸਾਹਿਬਜ਼ਾਦੇ) 19. ਮਾਰੇ ਗਏ 20. ਰਹਿੰਦਾ ਹਾਂ 21. ਕੁੰਡਲੀਦਾਰ, ਵਲਦਾਰ 22. ਸੱਪ 23. ਕੀ 24. ਬਹਾਦਰੀ 25. ਚੰਗਿਆੜਾ 26. ਬੁਝਾ ਦੇਵੇਂ 27. ਪਰਚੰਡ ਅਗਨੀ 28. ਨੂੰ 29. ਭੜਕਾਉਂਦਾ ਹੈਂ, ਰੌਸ਼ਨ ਕਰਦਾ ਹੈਂ, ਤੇਜ਼ ਕਰ ਰਿਹਾ ਹੈਂ

ਚਿਹ ਖ਼ੁਸ਼[1]-ਗੁਫ਼ਤ[2] ਫ਼ਿਰਦੋਸੀਏ[3] ਖ਼ੁਸ਼-ਜ਼ਬਾਂ[4]
ਮਨੋਹਰ ਬੋਲਾਂ ਵਾਲੇ ਕਵੀ ਫ਼ਿਰਦੋਸੀ ਨੇ ਕਿੰਨਾ ਚੰਗਾ ਆਖਿਆ ਹੈ
ਸ਼ਿਤਾਬੀ[5] ਬਵਦ[6] ਕਾਰਿ[7] ਆਹਰ[8] ਮਨਾਂ ।
ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ ।
ਕਿਹ ਮਾ[9] ਬਾਰਗਾਹਿ ਹਜ਼ਰਤ[10] ਆਯਦ[11] ਸ਼ੁਮਾ
ਜਦ ਕਦੀ ਤੁਸੀਂ ਸਾਡੇ ਪਾਸ ਆਉ
ਅਜ਼ਾਂ ਰੋਜ਼[12] ਬਾਸ਼ੇਦ[13] ਸ਼ਾਹਿਦੇ[14] ਸ਼ੁਮਾ ।
ਉਸੀ ਦਿਨ ਤੋਂ ਤੁਸੀਂ ਆਪਣੇ ਗਵਾਹ ਆਪ ਬਣ ਜਾਵੋਗੇ ।
ਅਗਰ ਕਾਰਿ ਈਂ[15] ਬਰ ਤੂੰ ਬਸਤੀ[16] ਕਮਰ
ਜੇਕਰ ਤੂੰ ਇਸ ਨੇਕ ਕੰਮ ਲਈ ਲਕ ਬੰਨ੍ਹ ਲਵੇਂ
ਖ਼ੁਦਾਵੰਦ ਬਾਸ਼ਦ[17] ਤੁਰਾ ਬਹਰਾ[18] ਵਰ ।
ਤਾਂ ਪਰਮਾਤਮਾ ਤੈਨੂੰ ਇਸ ਦਾ ਨੇਕ ਫਲ ਦੇਵੇਗਾ ।
ਵਗਰਨਾ[19] ਤੂ ਈਂ ਰਾ ਫ਼ਰਾਮੁਸ਼[20] ਕੁਨਦ
ਜੇ ਤੂੰ ਇਹ ਗੱਲ ਭੁਲਾ ਦੇਵੇਂਗਾ
ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ ॥੮੦॥
ਤਾਂ ਵਾਹਿਗੁਰੂ ਤੈਨੂੰ ਵੀ ਭੁਲਾ ਦੇਵੇਗਾ ।
ਕਿ ਈਂ ਕਾਰਿ ਨੇਕ ਅਸਤੋ[21] ਦੀਂ ਪਰਵਰੀ[22]
ਇਹ ਕੰਮ (ਸਚਿਆਈ ਤੇ ਚਲਣਾ) ਨੇਕ ਅਤੇ ਧਰਮ ਦਾ ਕੰਮ ਹੈ ।
ਚੁ ਯਜ਼ਦਾਂ ਸ਼ਨਾਸੀ[23] ਬਜਾਂ[24] ਬਰਤਰੀ[25] ।
ਜੇ ਤੂੰ ਰੱਬ ਨੂੰ ਪਛਾਣੇ ਤਾਂ ਤੂੰ ਇਸ ਤੋਂ ਵੀ ਵਧੇਰੇ ਸਰੇਸ਼ਟ ਹੋਵੇਂ ।
ਤੁਰਾ ਮ ; ਨ-ਦਾਨਮ[26] ਕਿ ਯਜ਼ਦਾਂ-ਸ਼ਨਾਸ[27]
ਮੈਂ ਨਹੀ ਮੰਨਦਾ ਕਿ ਤੂੰ ਰੱਬ ਨੂੰ ਪਛਾਣਨ ਵਾਲਾ ਹੈਂ

---

1. ਕਿੱਡਾ ਸੋਹਣਾ, ਕਿੰਨਾ ਚੰਗਾ 2. ਕਿਹਾ, ਆਖਿਆ ਸੀ 3. ਫ਼ਿਰਦੋਸੀ ਮਹਮੂਦ ਦੇ ਸਮੇਂ ਈਰਾਨ ਦਾ ਪ੍ਰਸਿੱਧ ਕਵੀ, ਜਿਸ ਨੇ ਸ਼ਾਹਨਾਮਾ ਰਚਿਆ 4. ਸੁੰਦਰ ਬੋਲਾਂ ਵਾਲਾ, ਮਿੱਠੀ ਰਸਨਾ ਵਾਲਾ 5. ਕਾਹਲੀ, ਜਲਦਬਾਜ਼ੀ 6. ਹੁੰਦਾ ਹੈ 7. ਕੰਮ, ਕਰਤੂਤ 8. ਸ਼ੈਤਾਨਾਂ (ਦਾ) 9. ਸਾਡੀ ਦਰਗਾਹ ਵਿਚ 10. ਜਨਾਬ, ਤੁਸੀਂ 11. ਆਓ 12. ਉਸੇ ਦਿਨ 13. ਤੁਸੀਂ ਹੋਵੋਗੇ 14. ਗਵਾਹ 15. ਇਸ (ਕੰਮ ਤੇ) 16. ਲੱਕ ਬੰਨ੍ਹ ਲਵੇਂ, ਤਿਆਰ ਹੋ ਜਾਵੇਂ 17. ਹੋਵੇਗਾ 18. ਫਲ ਦੇਣ ਵਾਲਾ, ਲਾਭ ਪਹੁੰਚਾਉਣ ਵਾਲਾ 19. ਜੇਕਰ 20. ਭੁਲ ਜਾਵੇਂਗਾ 21. ਹੈ 22. ਧਰਮ-ਪਾਲਣਾ 23. ਰੱਬ ਨੂੰ ਪਛਾਣੇਂ 24. ਜਾਨ ਕਰ ਕੇ, ਸੱਚੇ ਦਿਲੋਂ 25. ਸ੍ਰੇਸ਼ਟ 26. ਨਹੀਂ ਸਮਝਦਾ 27. ਰੱਬ ਨੂੰ ਪਛਾਣਨ ਵਾਲਾ

ਬਰਆਮਦ[1] ਜ਼ਿ ਤੂ ਕਾਰਹਾ ਦਿਲ-ਖ਼ਰਾਸ਼[2]।

ਕਿਉਂਕਿ ਤੇਰੇ ਹੱਥੋਂ ਅਨੇਕਾਂ ਦਿਲ ਦੁਖਾਉਣ ਵਾਲੇ ਕੰਮ ਹੋਏ ਹਨ।

ਸ਼ਨਾਸਦ[3] ਹਮੀਂ ਤੂ ਨ ਯਜ਼ਦਾਂ[4] ਕਰੀਮ

ਕਿਰਪਾਲੂ ਪ੍ਰਮਾਤਮਾ ਤੈਨੂੰ ਨਹੀਂ ਪਛਾਣਦਾ।

ਨ ਖ਼੍ਵਾਹਦ[5] ਹਮੀਂ[6] ਤੂ ਬਦੌਲਤ[7] ਅਜ਼ੀਮ।

ਤੇਰੀ ਵੱਡੀ ਦੌਲਤ ਤੇ ਪਾਤਸ਼ਾਹੀ ਦੇ ਬਾਵਜੂਦ ਵੀ ਉਹ ਤੈਨੂੰ ਨਹੀਂ ਚਾਹੁੰਦਾ।

ਅਗਰ ਸਦ ਕੁਰਾਂ ਰਾ ਬਖ਼ੁਰਦੀ[8] ਕਸਮ

ਜੇ ਤੂੰ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ

ਮਰਾ[9] ਇਅਤਬਾਰੇ ਨ ਈਂ ਜ਼ੱਰਾ[10] ਦਮ।

ਤਾਂ ਵੀ ਮੈਨੂੰ ਉਨ੍ਹਾਂ ਉਤੇ ਰਤਾ ਭਰ ਵੀ ਇਤਬਾਰ ਨਹੀਂ।

ਹਜ਼ੂਰੀ[11] ਨ ਆਯਮ[12] ਨ ਈਂ ਰਹ ਸ਼ਵੱਮ[13]

ਨਾ ਮੈਂ ਤੇਰੇ ਕੋਲ ਆਵਾਂਗਾ ਅਤੇ ਨਾ ਹੀ ਇਹ ਰਸਤਾ ਧਾਰਨ ਕਰਾਂਗਾ।

ਅਗਰ ਸ਼ਹ[14] ਬ-ਖ਼੍ਵਾਹਦ[15] ਮਨ[16] ਆਂ[17] ਜਾ ਰਵਮ[18] ॥੮੫॥

ਜਿਥੇ ਸ਼ਹਿਨਸ਼ਾਹ ਪਰਮੇਸ਼ਰ ਨੇ ਚਾਹਿਆ ਮੈਂ ਉਥੇ ਜਾਵਾਂਗਾ।

ਖ਼ੁਸ਼ਸ਼[19] ਸ਼ਾਹਿ-ਸ਼ਾਹਾਨ ਔਰੰਗਜ਼ੇਬ

ਹੇ ਔਰੰਗਜ਼ੇਬ! ਤੂੰ ਸ਼ਾਹਾਂ ਦਾ ਸ਼ਾਹ ਤੇ ਭਾਗਵਾਨ ਹੈਂ

ਕਿ ਚਾਲਾਕ[20] ਦਸਤੂਰ[21] ਚਾਬੁਕ-ਰਕੇਬ[22]।

ਅਤੇ ਪ੍ਰਬੰਧ ਵਿਚ ਹੋਸ਼ਿਆਰ ਤੇ ਸ਼ਾਹ-ਸਵਾਰ ਵੀ ਹੈਂ।

ਬਾ ਤਰਤੀਬ ਦਾਨਿਸ਼[23] ਬ ਤਦਬੀਰ ਤੇਗ਼[24]

ਤੂੰ ਆਪਣੀ ਸਿਆਣਪ ਦੇ ਢੰਗ ਨਾਲ ਅਤੇ ਤਲਵਾਰ ਦੇ ਜ਼ੋਰ ਨਾਲ

ਖ਼ੁਦਾਵੰਦੇ[25] ਦੇਗੋ ਖ਼ੁਦਾਵੰਦੇ ਤੇਗ਼

ਦੇਗ ਅਤੇ ਤੇਗ਼ ਦਾ ਮਾਲਕ ਹੈਂ।

ਕਿ ਹੁਸਨੁਲਜਮਾਲ[26] ਅਸਤੋ ਰੌਸ਼ਨ-ਜ਼ਮੀਰ[27]

ਤੂੰ ਸੁੰਦਰ ਅਤੇ ਸਿਆਣਾ ਹੈਂ

---

1. ਹੋਣਗੇ 2. ਦਿਲ ਨੂੰ ਖੇਦ ਪਹੁੰਚਾਉਣ ਵਾਲੇ, ਦੁਖਦਾਈ 3. ਪਛਾਣਦਾ 4. ਬਖ਼ਸ਼ਿਸ਼ ਕਰਨ ਵਾਲਾ ਰੱਬ 5. ਨਹੀਂ ਚਾਹੁੰਦਾ 6. ਬਾਵਜੂਦ 7. ਭਾਰੀ ਦੌਲਤ 8. ਕਸਮਾਂ ਖਾਂਦਾ 9. ਮੈਨੂੰ 10. ਜ਼ਰਾ ਭਰ ਵੀ, ਰਤਾ ਵੀ 11. ਦਰਗਾਹ ਵਿਚ 12. ਮੈਂ ਨਹੀਂ ਆਵਾਂਗਾ 13. ਜਾਵਾਂਗਾ 14. ਵਾਹਿਗੁਰੂ 15. ਚਾਹਿਆ, ਮਨਜ਼ੂਰ ਹੋਇਆ 16. ਮੈਂ 17. ਉਥੇ 18. ਚਲਾ ਜਾਵਾਂਗਾ, ਪਹੁੰਚ ਜਾਵਾਂਗਾ 19. ਉਹ ਚੰਗਾ ਹੈ 20. ਹੁਸ਼ਿਆਰ 21. ਰਾਜ-ਪ੍ਰਬੰਧ 22. ਫੁਰਤੀਲਾ ਘੋੜ-ਸਵਾਰ 23. ਸਿਆਣਪ (ਦੇ ਢੰਗ ਨਾਲ) 24. ਤਲਵਾਰ (ਦੇ ਜ਼ੋਰ ਨਾਲ) 25. ਮਾਲਕ 26. ਸੋਹਣੇ ਰੂਪ ਜਮਾਲ ਵਾਲਾ 27. ਉੱਜਲੇ ਹਿਰਦੇ ਵਾਲਾ

ਖ਼ੁਦਾਵੰਦਿ[1] ਮੁਲਕ ਅਸਤ ਸਾਹਿਬਿ ਅਮੀਰ[2]।

ਤੂੰ ਮੁਲਕ ਦਾ ਬਾਦਸ਼ਾਹ ਅਤੇ ਹਾਕਮਾਂ ਦਾ ਸਰਦਾਰ ਹੈਂ।

ਕਿ ਰੌਸ਼ਨ ਜ਼ਮੀਰ ਅਸਤੋ ਹੁਸਨੁਲ ਜਮਾਲ

ਤੂੰ ਸਿਆਣਾ ਤੇ ਸੁੰਦਰ ਵੀ ਹੈਂ।

ਖ਼ੁਦਾਵੰਦ ਬਖ਼ਸ਼ਿੰਦਾ[3] ਏ ਮੁਲਕੋ[4] ਮਾਲ।

ਤੂੰ ਮਾਲਕ ਹੈਂ ਅਤੇ ਮਾਲ ਦੌਲਤ ਦਾ ਬਖ਼ਸ਼ਣ ਵਾਲਾ ਹੈਂ।

ਬ ਬਖ਼ਸ਼ਿਸ਼[5] ਕਬੀਰ[6] ਅਸਤੋ ਦਰ[7] ਜੰਗ ਕੋਹ[8]

ਤੂੰ ਦਾਨ ਕਰਨ ਵਿਚ ਵੱਡਾ ਹੈਂ ਤੇ ਜੰਗ ਵਿਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਹੈਂ।

ਮਲਾਇਕ[9] ਸਿਫ਼ਤ ਚੂੰ ਸੁਰਯਾ[10] ਸ਼ਿਕੋਹ[11] ॥੯੦॥

ਤੂੰ ਫਰਿਸ਼ਤਿਆਂ ਦੇ ਗੁਣਾਂ ਵਾਲਾ ਤੇ ਉੱਚੀ ਸ਼ਾਨ ਵਾਲਾ ਹੈ।

ਸ਼ਹਨਸ਼ਾਹਿ ਔਰੰਗਜ਼ੇਬ[12] ਆਲਮੀਂ[13]

ਹੇ ਔਰੰਗਜ਼ੇਬ! ਭਾਵੇਂ ਤੂੰ ਦੁਨੀਆਂ ਦਾ ਸ਼ਹਿਨਸ਼ਾਹ

ਕਿ ਦਾਰਾਇ[14] ਦੌਰ ਅਸਤੁ ਦੂਰਸਤ[15] ਦੀਂ[16]।

ਤੇ ਸਮੇਂ ਦਾ ਹਾਕਮ ਹੈਂ, ਪਰ ਸੱਚੇ ਧਰਮ ਤੋਂ ਤੂੰ ਦੂਰ ਹੈਂ।

ਮਨਮ[17] ਕੁਸ਼ਤਾ ਆਮ[18] ਕੋਹਿਯਾਂ[19] ਬੁਤ-ਪ੍ਰਸੱਤ[20]

ਮੈਂ ਬੁੱਤ-ਪ੍ਰਸਤ ਪਹਾੜੀ ਰਾਜਿਆਂ ਨੂੰ ਮਾਰ ਮੁਕਾਇਆ ਹੈ

ਕਿ ਆਂ[21] ਬੁਤ-ਪ੍ਰਸਤੰਦੋ[22] ਮਨ ਬੁਤ-ਸ਼ਿਕੱਸਤ[23]।

ਕਿਉਂ ਜੋ ਉਹ ਬੁੱਤਾਂ ਦੇ ਉਪਾਸਕ ਹਨ ਅਤੇ ਮੈਂ ਬੁੱਤਾਂ ਨੂੰ ਤੋੜਿਆ ਹੈ।

ਬਬੀ[24] ਗਰਦਿਸ਼ੇ[25] ਬੇ-ਵਫ਼ਾ ਏ ਜ਼ਮਾਂ

ਤੂੰ ਇਸ ਬੇ-ਵਫ਼ਾ ਜ਼ਮਾਨੇ ਦੇ ਚੱਕਰ ਤਾਂ ਵੇਖ,

ਪਸੇ[26] ਪੁਸ਼ਤ ਉਫ਼ਤਦ ਰਸਾਨਿਦ[27] ਜ਼ਿਯਾਂ[28]।

ਇਹ ਜਿਸ ਪਿਛੇ ਵੀ ਪੈਂਦਾ ਹੈ ਉਸ ਨੂੰ ਨੁਕਸਾਨ ਪਹੁੰਚਾਉਂਦਾ ਹੈ

---

1. ਬਾਦਸ਼ਾਹ, ਮਾਲਕ 2. ਸਰਦਾਰ 3. ਬਖ਼ਸ਼ਣ ਵਾਲਾ, ਬਖ਼ਸ਼ਣਹਾਰਾ, ਦੇਣ ਵਾਲਾ 4. ਰਾਜ ਭਾਗ 5. ਬਖ਼ਸ਼ਿਸ਼ ਵਿਚ 6. ਵੱਡਾ, ਮਹਾਨ 7. ਜੰਗ ਵਿਚ 8. ਪਹਾੜ 9. ਫ਼ਰਿਸ਼ਤਿਆਂ ਦੇ ਗੁਣਾਂ ਵਾਲਾ 10. ਛੇ ਉੱਚੇ ਸਿਤਾਰਿਆਂ ਦਾ ਸਮੂਹ 11. ਸ਼ਾਨ, ਦਬਦਬਾ 12. ਤਖ਼ਤ ਦੇ ਸ਼ੋਭਨੀਕ, ਤਖ਼ਤ ਦੀ ਜ਼ੀਨਤ 13. ਦੁਨੀਆ (ਦਾ) 14. ਨਿਆਇਕਾਰ, ਜ਼ਮਾਨੇ ਦਾ ਹਾਕਮ 15. ਦੂਰ ਹੈ 16. ਦੀਨ ਤੋਂ 17. ਮੈਂ 18. ਮੈਂ ਮਾਰੇ ਹਨ 19. ਪਹਾੜੀਆਂ ਨੂੰ, ਪਹਾੜੀ ਰਾਜਿਆਂ ਨੂੰ 20. ਬੁੱਤ-ਪੂਜ, ਜਿਹੜੇ ਮੂਰਤੀਆਂ ਦੀ ਪੂਜਾ ਕਰਦੇ ਹਨ 21. ਉਹ (ਪਹਾੜੀ ਰਾਜੇ) 22. ਬੁੱਤ-ਪੂਜ ਹਨ 23. ਬੁੱਤ ਤੋੜਨ ਵਾਲਾ, ਬੁੱਤ-ਸ਼ਿਕਨ 24. ਤੂੰ ਵੇਖ 25. ਚੱਕਰ, ਗੇੜ 26. ਪਿਛੇ ਪੈ ਜਾਂਦਾ ਹੈ 27. ਪਹੁੰਚਾਉਂਦਾ ਹੈ 28. ਨੁਕਸਾਨ, ਹਾਨੀ

ਬਬੀਂ ਕੁਦਰਤੇ[1] ਨੇਕ ਯਜ਼ਦਾਨਿ[2] ਪਾਕ

ਤੂੰ ਉਸ ਪਵਿਤਰ ਪਰਮੇਸ਼ਰ ਦੀ ਅਨੋਖੀ ਸ਼ਕਤੀ ਨੂੰ ਵੇਖ,

ਕਿ ਅਜ਼[3] ਯਕ ਬ-ਦਹ ਲਕ[4] ਰਸਾਨਦ[5] ਹਲਾਕ।

ਜੋ ਇਕ ਆਦਮੀ ਤੋਂ ਲੱਖਾਂ ਨੂੰ ਮਰਵਾ ਦਿੰਦਾ ਹੈ।

ਚਿਹ ਦੁਸ਼ਮਨ ਕੁਨੱਦ[6] ਮਿਹਰਬਾਂ[7] ਅਸਤ ਦੋਸਤ

ਜਦੋਂ ਦੋਸਤ (ਰੱਬ) ਮਿਹਰਬਾਨ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ,

ਕਿ ਬਖ਼ਸ਼ਿੰਦਗੀ[8] ਕਾਰਿ ਬਖ਼ਸ਼ਿੰਦਾ[9] ਓਸਤ[10] ॥੯੫॥

ਉਸ ਬਖਸ਼ਿੰਦ ਵਾਹਿਗੁਰੂ ਦਾ ਕੰਮ ਹੀ ਬਖਸ਼ਿਸ਼ ਕਰਨਾ ਹੈ

ਰਿਹਾਈ[11]-ਦਿਹੋ ਰਹਨੁਮਾਈ[12] ਦਿਹਦ

ਉਹ ਵਾਹਿਗੁਰੂ ਮੁਕਤੀ-ਦਾਤਾ ਅਤੇ ਸੱਚਾ ਰਾਹ ਦਿਖਾਉਣ ਵਾਲਾ ਹੈ।

ਜ਼ੁੰਬਾਂ[13] ਰਾ ਬ ਸਿਫ਼ਤ[14] ਆਸ਼ਨਾਈ[15] ਦਿਹਦ।

ਉਸ ਦੀ ਪਵਿਤਰ ਜ਼ਾਤ ਹੀ ਲੋਕਾਂ ਦੀਆਂ ਰਸਨਾ ਨੂੰ ਸਿਫ਼ਤ ਸਨਾ ਅਤੇ ਗੁਣ-ਗਾਇਨ ਵਲ ਪ੍ਰੇਰਦੀ ਹੈ।

ਖਸਮ[16] ਰਾ ਚੁ ਕੋਰ[17] ਊ ਕੁਨਦ[18] ਵਕਤਿ[19] ਕਾਰ

ਉਹ ਸ਼ਤਰੂਆਂ ਨੂੰ ਮੌਕੇ ਤੇ ਅੰਨ੍ਹਿਆਂ ਕਰ ਦਿੰਦਾ ਹੈ

ਯਤੀਮਾਂ ਬਿਰੂੰ[20] ਮੇਬੁਰਦ ਬੇ-ਆਜ਼ਾਰ[21]।

ਅਤੇ ਅਨਾਥਾਂ ਨੂੰ ਬਿਨਾਂ ਕਿਸੇ ਕਸ਼ਟ ਦੇ ਕਢ ਲੈ ਜਾਂਦਾ ਹੈ।

ਹਰਾਂਕਸ[22] ਕਿਹ ਓ ਰਾਸਤਬਾਜ਼ੀ[23] ਕੁਨੱਦ

ਜਿਹੜਾ ਆਦਮੀ ਸਚਿਆਈ ਉੱਤੇ ਹੁੰਦਾ ਹੈ

ਰਹੀਮੇ[24] ਬਰੋ[25] ਰਹਮ ਸਾਜ਼ੀ[26] ਕੁਨੱਦ

ਕਿਰਪਾਲੂ ਵਾਹਿਗੁਰੂ ਉਸ ਉੱਤੇ ਬਖ਼ਸ਼ਿਸ਼ ਕਰਦਾ ਹੈ।

---

1. ਸ਼ਕਤੀ 2. ਰੱਬ ਪਾਕ, ਪਵਿੱਤਰ ਪਰਮਾਤਮਾ 3. ਇਕ ਆਦਮੀ ਤੋਂ 4. ਦਸ ਲੱਖ ਨੂੰ 5. ਹਲਾਕ ਕਰਵਾ ਦੇਂਦਾ ਹੈ, ਮਰਵਾ ਦੇਂਦਾ ਹੈ 6. ਕਰ ਸਕਦਾ ਹੈ 7. ਮਿਹਰਬਾਨ 8. ਬਖ਼ਸ਼ਿਸ਼ (ਕਰਨਾ) 9. ਬਖ਼ਸ਼ਿਸ਼ ਕਰਨ ਵਾਲਾ 10. ਉਹ ਹੈ 11. ਰਿਹਾਈ ਦੇਣ ਵਾਲਾ, ਮੁਕਤੀ-ਦਾਤਾ 12. ਰਾਹ ਦਰਸਾਉਂਦਾ ਹੈ, ਰਾਹ ਵਿਖਾਉਂਦਾ ਹੈ 13. ਜ਼ਬਾਨ, ਜੀਭਾ, ਰਸਨਾ 14. ਸਿਫ਼ਤ ਲਈ, ਜਸ ਕੀਰਤੀ ਗਾਇਣ ਕਰਨ ਲਈ 15. ਵਾਕਫ਼ ਕਰਾਉਂਦੀ ਹੈ, ਪ੍ਰੇਰਨਾ ਦੇਂਦੀ ਹੈ 16. ਦੁਸ਼ਮਣ, ਵੈਰੀ 17. ਅੰਨ੍ਹਾਂ, ਅੰਨ੍ਹਿਆਂ 18. ਕਰ ਦੇਂਦਾ ਹੈ 19. ਵੇਲੇ ਸਿਰ, ਮੌਕੇ ਉੱਤੇ 20. ਬਾਹਰ ਕੱਢ ਲੈਂਦਾ ਹੈ 21. ਬਿਨਾਂ ਕਿਸੇ ਦੁਖ ਕਲੇਸ਼ ਦੇ 22. ਹਰ ਉਹ ਆਦਮੀ, ਜਿਹੜਾ ਵੀ 23. ਸਚਿਆਈ, ਸੱਚੀ ਗੱਲ 24. ਰਹਿਮ ਕਰਨ ਵਾਲਾ (ਰੱਬ) 25. ਉਸ ਉੱਤੇ 26. ਮਿਹਰ, ਬਖ਼ਸ਼ਿਸ਼

ਕਸੇ[1] ਖ਼ਿਦਮਤ[2] ਆਯਦ ਬਸੇ[3] ਕਲਬੋ[4] ਜਾਂ
ਜੋ ਕੋਈ ਤਨੋ ਮਨੋ ਉਸ ਦੀ ਸ਼ਰਨ ਵਿਚ ਆ ਜਾਂਦਾ ਹੈ
ਖ਼ੁਦਾਵੰਦ[5] ਬਖ਼ਸ਼ੀਦ[6] ਬਰ[7] ਵੈ ਅਮਾਂ[8] ।
ਵਾਹਿਗੁਰੂ ਉਸ ਨੂੰ ਆਪਣੀ ਰੱਖਿਆ ਵਿਚ ਲੈ ਲੈਂਦਾ ਹੈ ।
ਚਿਹ ਦੁਸ਼ਮਨ ਬਰਾਂ[9] ਹੀਲਾ-ਸਾਜ਼ੀ[10] ਕੁਨੱਦ
ਉਸ ਨਾਲ ਵੈਰੀ ਕੀ ਧੋਖਾ ਕਰ ਸਕਦਾ ਹੈ
ਕਿ ਬਰ ਵੈ ਖ਼ੁਦਾ ਰਹਮਸਾਜ਼ੀ ਕੁਨੱਦ ॥੧੦੦॥
ਜਿਸ ਉੱਤੇ ਵਾਹਿਗੁਰੂ ਆਪ ਕਿਰਪਾ ਕਰੇ ।
ਅਗਰ ਯਕ ਬਰਾਯਦ[11] ਦਹੋ ਦਹ[12]-ਹਜ਼ਾਰ
ਜੇ ਇਕੱਲੇ ਬੰਦੇ ਉੱਤੇ ਲੱਖਾਂ ਆਦਮੀ ਚੜ੍ਹ ਆਉਣ
ਨਿਗਹਬਾਨ[13] ਊ ਰਾ ਸ਼ਵੱਦ[14] ਕਿਰਦਗਾਰ[15] ।
ਤਾਂ ਸਿਰਜਣਹਾਰ ਵਾਹਿਗੁਰੂ ਆਪ ਉਸ ਦਾ ਰਖਵਾਲਾ ਬਣਦਾ ਹੈ ।
ਤੁਰਾ[16] ਗਰ ਨਜ਼ਰ ਹਸਤ ਲਸ਼ਕਰ ਵ ਜ਼ਰ[17]
ਜੇ ਤੇਰੀ ਨਜਰ ਦੌਲਤ ਅਤੇ ਖ਼ਜਾਨਿਆਂ ਉੱਤੇ ਹੈ ।
ਕਿ ਮਾ ਰਾ ਨਿਗਾਹ[18] ਅਸਤ ਯਜ਼ਦਾਂ[19] ਸ਼ੁਕਰ ।
ਤਾਂ ਸਾਡੀ ਨਿਗਾਹ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵਲ ਹੈ
ਕਿ[20] ਊ ਰਾ ਗ਼ਰੂਰ[21] ਅਸਤ ਬਰ ਮੁਲਕੋ[22] ਮਾਲ
ਉਸ ਔਰੰਗਜੇਬ ਬਾਦਸ਼ਾਹ ਨੂੰ ਤਾਂ ਆਪਣੇ ਰਾਜ ਭਾਗ ਤੇ ਧਨ ਦੌਲਤ ਦਾ ਘਮੰਡ ਹੈ ।
ਵ ਮਾ ਰਾ[23] ਪਨਾਹ[24] ਅਸਤ ਯਜ਼ਦਾਂ[25] ਅਕਾਲ ।
ਸਾਨੂੰ ਆਪਣੇ ਅਕਾਲ-ਪੁਰਖ ਦੀਆਂ ਰੱਖਾਂ ਹਨ ।
ਤੂ ਗ਼ਾਫ਼ਿਲ ਮਸ਼ੋ[26] ਜ਼ੀਂ[27] ਸਿਪੰਜੀ[28] ਸਰਾਇ[29]
ਤੂੰ ਇਸ ਹਕੀਕਤ ਤੋਂ ਅਵੇਸਲਾ ਨਾ ਹੋ ਕਿ ਇਹ ਸੰਸਾਰ ਚਾਰ ਦਿਨਾਂ ਦੀ ਸਰਾਂ ਹੈ ।

---

1. ਕੋਈ, ਜਿਹੜਾ 2. ਸ਼ਰਨ ਵਿਚ, ਸੇਵਾ ਵਿਚ 3. ਬਹੁਤ 4. ਦਿਲ ਜਾਨ ਨਾਲ, ਸੱਚੇ ਦਿਲੋਂ 5. ਰੱਬ, ਮਾਲਕ 6. ਬਖ਼ਸ਼ਦਾ ਹੈ, ਦੇਂਦਾ ਹੈ 7. ਉਸ ਉੱਤੇ, ਉਸ ਨੂੰ 8. ਅਮਾਨ, ਰੱਖਿਆ 9. ਉਸ ਉੱਤੇ, ਉਸ ਨਾਲ 10. ਚਾਲਾਕੀ, ਧੋਖਾ 11. ਉੱਪਰ ਆ ਟੁੱਟੇ, ਹਮਲਾ ਕਰ ਦੇਵੇ 12. ਇਕ ਲੱਖ, ਸੌ ਹਜਾਰ 13. ਰਖਵਾਲਾ (ਉਸ ਦਾ) 14. ਹੁੰਦਾ ਹੈ 15. ਸਿਰਜਣਹਾਰ, ਕਰਤਾਰ 16. ਤੇਰੀ 17. ਮਾਲ ਧਨ 18. ਓਟ, ਆਸਰਾ 19. ਰੱਬ ਦੇ ਸ਼ੁਕਰਾਨੇ ਉੱਤੇ 20. ਉਸ ਨੂੰ, ਔਰੰਗਜੇਬ ਨੂੰ 21. ਮਾਨ, ਘੁਮੰਡ 22. ਮੁਲਕ ਤੇ ਮਾਲ ਉੱਤੇ 23. ਸਾਡੀ 24. ਪਨਾਹ ਹੈ 25. ਰੱਬ ਅਬਿਨਾਸ਼ੀ, ਅਕਾਲ ਪੁਰਖ 26. ਨਾ ਹੋ 27. ਇਸ ਤੋਂ 28. ਤਿੰਨ ਜਾ ਪੰਜਾਂ (ਦਿਨਾਂ ਦੀ), ਆਰਜ਼ੀ, ਨਾਸਵਾਨ 29. ਸਰਾਇ, ਦੁਨੀਆ

ਕਿ ਆਲਮ[1] ਬਗੁਜ਼ਰਦ[2] ਸਰੇ ਜਾ ਬਜਾਇ[3] ।

ਇਹ ਜਗਤ ਥਾਉਂ ਥਾਈਂ ਚਲਦਾ ਜਾ ਰਿਹਾ ਹੈ।

ਬਬੀਂ ਗਰਦਿਸ਼ਿ[4] ਬੇਵਫ਼ਾਏ ਜ਼ਮਾਂ

ਜ਼ਮਾਨੇ ਦੇ ਬੇਵਫ਼ਾ ਚੱਕਰ ਵਲ ਵੇਖ।

ਕਿ ਬਰ ਹਰ ਬਗੁਜ਼ਰਦ, ਮਕੀਨੋਂ[5] ਮਕਾਂ ॥੧੦੫॥

ਇਸ ਦਾ ਵਾਰ ਸੰਸਾਰ ਦੀ ਹਰ ਚੀਜ਼ ਉੱਤੇ ਅਵੱਸ਼ ਹੁੰਦਾ ਹੈ।

ਤੂ ਗਰ[6] ਜਬਰ[7] ਆਜਿਜ਼[8] ਖ਼ਰਾਸ਼ੀ ਮਕੁਨ[9]

ਜੇ ਤੂੰ ਤਕੜਾ ਜਾਬਰ ਵੀ ਹੈਂ, ਤਾਂ ਗ਼ਰੀਬਾਂ ਨੂੰ ਨਾ ਸਤਾ

ਕਸਮ ਰਾ ਬ ਤੇਸ਼ਾ[10] ਤਰਾਸ਼ੀ[11] ਮਕੁਨ।

ਅਤੇ ਆਪਣੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿੱਲ।

ਚੁ[12] ਹੱਕ[13] ਯਾਰ ਬਾਸ਼ਦ[14] ਚਿਹ ਦੁਸ਼ਮਨ ਕੁਨੱਦ[15]

ਜੇ ਰੱਬ ਦੋਸਤ ਹੋਵੇ ਤਾਂ ਸ਼ਤਰੂ ਕੀ ਵਿਗਾੜ ਸਕਦਾ ਹੈ।

ਅਗਰ ਦੁਸ਼ਮਨੀ ਰਾ ਬਸਦ[16] ਤਨ ਕੁਨੱਦ।

ਭਾਵੇਂ ਉਹ ਸੌ ਗੁਣਾਂ ਵੀ ਵੈਰ ਕਰੇ।

ਖ਼ਸਮ[17] ਦੁਸ਼ਮਨੀ ਗਰ ਹਜ਼ਾਰ ਆਵੁਰੱਦ([18])

ਜੇ ਵੈਰੀ ਹਜਾਰ ਦੁਸ਼ਮਣੀਆਂ ਵੀ ਕਰੇ

ਨ ਯਕ[19] ਮੂ-ਇ ਊ ਰਾ[20] ਅਜ਼ਾਰ[21] ਆਵੁਰੱਦ।

ਤਾਂ ਉਸ ਦਾ ਇਕ ਵਾਲ ਵੀ ਵਿੰਗਾ ਨਹੀਂ ਹੋ ਸਕਦਾ।

ਅਗੰਜੋ[22], ਅਭੰਜੋ[23], ਅਰੂਪੋ[24], ਅਰੇਖ[25]

ਉਹ ਵਾਹਿਗੁਰੂ ਨਾਸ਼-ਰਹਿਤ ਹੈ, ਉਸ ਦਾ ਰੂਪ ਤੇ ਚਹਿਨ ਚਕਰ ਕੋਈ ਨਹੀਂ।

ਅਗਾਧੋ[1], ਅਬਾਧੋ[2], ਅਭਰਮੋ, ਅਲੇਖ[3] ।

---

1. ਦੁਨੀਆ, ਸੰਸਾਰ 2. ਗੁਜਰਦਾ ਹੈ, ਬਦਲ ਜਾਂਦਾ ਹੈ 3. ਇਕ ਥਾਂ ਤੋਂ ਦੂਜੀ ਥਾਂ 4. ਚੱਕਰ, ਫੇਰ 5. ਰਹਿਣ ਵਾਲੇ ਅਤੇ ਅਸਥਾਨ 6. ਜੇਕਰ 7. ਜਾਬਰ, ਤਕੜਾ 8. ਆਜਿਜ ਮੁਥਾਜ ਨੂੰ ਦੁਖ ਦੇਣ ਦਾ ਭਾਵ 9. ਨਾ ਕਰ 10. ਤੇਸ਼ੇ ਨਾਲ 11. ਤਰਾਸ਼ਣ ਦਾ ਭਾਵ, ਤੋੜਨ ਦਾ ਭਾਵ 12. ਜਦ 13. ਰੱਬ, ਪਰਮੇਸ਼ਰ 14. (ਮਦਦਗਾਰ) ਹੋਵੇ 15. ਕਰ ਸਕਦਾ ਹੈ, ਵਿਗਾੜ ਸਕਦਾ ਹੈ 16. ਸੌ ਸਰੀਰਾਂ ਨਾਲ ਸੌ ਆਦਮੀਆਂ ਜਿੰਨੀ 17. ਦੁਸ਼ਮਨ, ਵੈਰੀ 18. (ਵੈਰ) ਕਮਾਵੇ, (ਦੁਸ਼ਮਨੀ) ਕਰੇ 19. ਇਕ ਵਾਲ ਵੀ 20. ਉਸ ਦਾ 21. ਦੁਖ ਪਹੁੰਚਾ ਸਕੇ (ਵਾਲ ਵੀ ਵਿੰਗਾ ਨਹੀਂ ਕਰ ਸਕਦਾ) 22. ਜੋ ਟੁੱਟਦਾ ਨਹੀਂ, ਜੋ ਨਾਸ਼ ਨਹੀਂ ਹੁੰਦਾ 23. ਜੋ ਭਜਦਾ ਨਹੀਂ 24. ਜੋ ਰੂਪ-ਰਹਿਤ ਹੈ, ਜਿਸ ਦਾ ਕੋਈ ਰੂਪ ਨਹੀਂ 25. ਜਿਸ ਦੀ ਰੂਪ-ਰੇਖਾ ਕੋਈ ਨਹੀਂ, ਜਿਸ ਦਾ ਕੋਈ ਚਿਹਨ ਚੱਕਰ ਨਹੀਂ

ਉਹ ਬਹੁਤ ਡੂੰਘਾ ਹੈ, ਅਬਿਨਾਸ਼ੀ ਹੈ, ਭਰਮ-ਰਹਿਤ ਹੈ ਅਤੇ ਲੇਖੇ ਵਿਚ ਨਹੀਂ ਆ ਸਕਦਾ।

ਅਰਾਗੋ, ਅਰੂਪੋ, ਅਰੇਖੋ, ਅਰੰਗ

ਉਹ ਰੂਪ ਰੰਗ ਰਾਗ ਤੇ ਚਿਹਨ ਚੱਕਰ ਤੋਂ ਰਹਿਤ ਹੈ।

ਅਜਨਮੋ, ਅਬਰਨੋ[4], ਅਭੂਤੋ[5], ਅਭੰਗ[6] ॥੧੧੦॥

ਜਨਮ ਤੇ ਵਰਣ ਤੋਂ ਵੀ ਉਪਰ ਹੈ। ਉਹ ਸੂਖਮ ਸਰੂਪ ਤੇ ਨਾਸ਼-ਰਹਿਤ ਹੈ।

ਅਛੇਦੋ[7], ਅਭੇਦੋ[8], ਅਕਰਮੋ[9], ਅਕਾਮ[10]

ਉਹ ਵਾਹਿਗੁਰੂ ਅਕੱਟ ਤੇ ਭੇਦ ਰਹਿਤ ਹੈ। ਉਹ ਕਰਮ ਚਕੱਰ ਅਤੇ ਇੱਛਾ ਤੋਂ ਰਹਿਤ ਹੈ।

ਅਖੇਦੋ[11], ਅਭੇਦੋ, ਅਭਰਮੋ, ਅਭਾਮ[12]।

ਉਹ ਦੁੱਖਾਂ ਤੇ ਭੇਦ-ਵੰਡਾਂ ਤੋਂ ਉੱਤੇ ਹੈ। ਭਰਮ-ਰਹਿਤ ਅਤੇ ਇਸਤਰੀ ਤੋਂ ਬਿਨਾਂ ਹੈ।

ਅਰੇਖੋ, ਅਭੇਖੋ[13], ਅਲੇਖੋ[14], ਅਭੰਗ।

ਉਹ ਅਕਾਲ ਪੁਰਖ ਭੇਖ ਤੋਂ ਰਹਿਤ ਹੈ, ਲੇਖੇ ਵਿਚ ਨਹੀਂ ਆ ਸਕਦਾ ਅਤੇ ਨਾਸ਼-ਰਹਿਤ ਹੈ।

ਖ਼ੁਦਾਵੰਦ[15] ਬਖ਼ਸ਼ੰਦਾ[16] -ਏ ਰੰਗ[17] ਰੰਗ ॥੧੧੨॥

ਉਹ ਤਰ੍ਹਾਂ ਤਰ੍ਹਾਂ ਦੀਆਂ ਖ਼ੁਸ਼ੀਆਂ ਬਖ਼ਸ਼ਣ ਵਾਲਾ ਹੈ।

---

1. ਅਥਾਹ ਹੈ, ਬਹੁਤ ਡੂੰਘਾ ਹੈ 2. ਮਾਰਿਆ ਨਹੀਂ ਜਾ ਸਕਦਾ, ਅਮਰ ਹੈ 3. ਜਿਸ ਦਾ ਕੋਈ ਚਿੱਤਰ ਨਹੀਂ 4. ਜਿਸ ਦਾ ਕੋਈ ਵਰਣ ਨਹੀਂ 5. ਜਿਸ ਦਾ ਜਨਮ ਸੰਭਵ ਨਹੀਂ, ਜਿਸ ਦਾ ਕੋਈ ਪੰਜ-ਭੂਤਕ ਸਰੀਰ ਨਹੀਂ 6. ਜੋ ਨਾਸ਼ ਨਹੀਂ ਹੁੰਦਾ 7. ਜੋ ਛੇਦਿਆ ਜਾਂ ਵਿੰਨ੍ਹਿਆ ਨਹੀਂ ਜਾਂਦਾ, ਅਕੱਟ 8. ਭੇਤ-ਰਹਿਤ 9. ਕਰਮ ਚੱਕਰ ਤੋਂ ਪਰਾਂ, ਜੋ ਕਰਮ ਧਰਮ ਵਿਚ ਨਹੀਂ ਆਉਂਦਾ 10. ਇੱਛਾ-ਰਹਿਤ, ਬਿਨਾਂ ਕਾਮਨਾ ਦੇ 11. ਸ਼ੋਕ-ਰਹਿਤ, ਜਿਸ ਨੂੰ ਕੋਈ ਖੇਦ ਨਹੀਂ ਪੁੱਜਦਾ 12. ਇਸਤ੍ਰੀ ਤੋਂ ਬਿਨਾਂ 13. ਭੇਖ-ਰਹਿਤ, ਜਿਸ ਦਾ ਕੋਈ ਵਿਸ਼ੇਸ਼ ਭੇਸ ਨਹੀਂ 14. ਜਿਸ ਦਾ ਕੋਈ ਲੇਖ ਜਾਂ ਚਿੱਤਰ ਨਹੀਂ 15. ਮਾਲਕ, ਵਾਹਿਗੁਰੂ 16. ਬਖ਼ਸ਼ਣ ਵਾਲਾ ਹੈ, ਦੇਣ ਵਾਲਾ ਹੈ 17. ਰਾਗ ਰੰਗ, ਪ੍ਰਸੰਨਤਾ, ਖ਼ੁਸ਼ੀਆਂ